# ਸਤਿਨਾਮ ਸ੍ਰੀ ਵਾਹਿਗੁਰੂ ਜੀਉ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਆਦਿ ਨਿਰੰਜਨ ਹੈ ਗੁਰੂ ਨਾਨਕ ਧਾਰਿ ਕੇ ਮੂਰਤ ਹੈ ਜਗ ਆਇਓ॥ ਲੋਕ ਸੁਨਿਓ ਪਰਲੋਕ ਸੁਨਿਓ ਬਿਧਿ ਲੋਕ ਸੁਨਿਓ ਸਭ ਦਰਸਨ ਪਾਇਓ॥ ਸੰਗਤ ਪਾਰ ਉਤਾਰਨ ਕਉ ਗੁਰੂ ਨਾਨਕ ਸਾਹਿਬ ਪੰਥ ਚਲਾਇਓ॥ ਵਾਹਿਗੁਰੂ ਗੁਰੂ ਨਾਨਕ ਸਾਹਿਬ ਧਾਰਿ ਕੇ ਮੂਰਤਿ ਹੈ ਜਗ ਆਇਓ॥ ਆਦਿ ਕਰਉ ਗੁਰਦੇਵ ਕੋ ਬੰਦਨ ਵਾਹਿਗੁਰੂ ਮੁਖ ਮਾਹਿ ਉਚਾਰੀ॥ ਦੁਇ ਕਰ ਜੋੜ ਧਰਉਂ ਚਰਨਾ ਪਰ ਜਾਂਉ ਸਦਾ ਗੁਰ ਕਉ ਬਲਿਹਾਰੀ॥ ਕਾਨ ਸੁਨੈ ਉਪਮਾ ਗੁਰ ਕੀ ਗੁਰ ਮੂਰਤਿ ਧਿਆਨ ਰਿਦੇ ਮਹਿ ਧਾਰੀ॥ ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਸਰਨਿ ਗਹੀ ਦਰਬਾਰੀ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥

## ਸਤਿਨਾਮ ਸ੍ਰੀ ਵਾਹਿਗੁਰੂ ਜੀਉ॥

### ਆਸਾ ਮਹਲਾ ੫ ॥

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥ ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥ ੧ ॥ ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥ ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥ ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥ ੨ ॥ ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥ ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥ ੩ ॥ ਤਾ ਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥ ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥ ੪ ॥ ੩੭ ॥ ੮੮ ॥

(ਪੰਨਾ:੩੯੨)

ਗੁਰੂ ਕੀ ਬਖਸ਼ਿਸ਼ ਦੁਆਰਾ 'ਕਬੀਰ ਜਨਨੀ ਜਨੈ ਤਾ ਭਗਤ ਜਨ ਕੈ ਦਾਤਾ ਕੈ ਸੂਰ, ਨਹੀ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੈ ਨੂਰ' ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਮਹਾਂਨ ਬਖਸ਼ਿਸ਼ ਔਰ ਕਿਰਪਾ ਦੁਆਰਾ ਨੱਗਰ ਕਾਲਰਾ, ਜਿਲਾ ਜਲੰਧਰ ਵਿਖੇ ਸਰਦਾਰ ਉਜਾਗਰ ਸਿੰਘ ਜੀ ਸਪੁੱਤਰ ਸਰਦਾਰ ਮੀਂਹਾ ਸਿੰਘ ਜੀ, ਜੋ ਮਹਾਨ ਗੁਰਸਿਖ ਸਨ। ਗੁਰੂ ਕੀ ਬਖਸ਼ਿਸ਼ ਨਾਲ ਉਨਾਂ ਨੂੰ ਬਚਪਨ ਤੋਂ ਪਿਤਾ ਪੁਰਖੀ ਗੁਰਸਿਖੀ ਜੀਵਨ ਦੀ ਲਾਗ ਲੱਗੀ ਸੀ, ਇਸ ਨੱਗਰ ਦੇ ਅੰਦਰ ਸੰਤ ਬਾਬਾ ਸਰਮੁਖ ਦਾਸ ਜੀ ਉਦਾਸੀਨ ਮਹਾਤਮਾ, ਬ੍ਰਹਮ ਬੂਟਾ ਅਖਾੜਾ ਅੰਮ੍ਰਿਤਸਰ ਸਾਹਿਬ ਵਾਲਿਆਂ ਦੀ ਸ਼ਾਖ ਵਿਚੋਂ ਮਹਾਪੁਰਸ਼ ਸਨ, ਜਿਨਾਂ ਦਾ ਕਾਲਰੇ ਨੱਗਰ ਵਿਖੇ ਧਰਮ ਅਸਥਾਨ ਸੀ, ਪਹੁੰਚੀ ਹੋਈ ਆਤਮਾ ਸਨ, ਉਨਾਂ ਦੇ ਅਸਥਾਨ ਤੇ ਬਾਬਾ ਨਰਾਇਣ ਦਾਸ ਮਹਾਪੁਰਸ਼ ਹੋਏ ਹਨ। ਇਸੇ ਤਰਾਂ ਸਮੇ ਅਨੁਸਾਰ ਸੰਤ ਠਾਕਰ ਦਾਸ ਜੀ ਮਹਾਪੁਰਸ਼ ਮੌਕੇ ਤੇ ਹਾਜਰ ਸਨ। ਉਦਾਸੀਨ ਮਹਾਤਮਾਂ ਦਾ ਇਹ ਪਰਮ ਪਵਿੱਤਰ ਅਸਥਾਨ ਹੈ, ਜੋ ਅੱਜ ਵੀ ਚੱਲ ਰਿਹਾ ਹੈ, ਨੱਗਰ ਦੇ ਅੰਦਰ ਇਕ ਨਿਰਮਲੇ ਸੰਤਾਂ ਦਾ ਡੇਰਾ ਸੀ ਜਿੱਥੇ ਸੰਤ ਠਾਕਰ ਸਿੰਘ ਜੀ ਸੇਵਾਦਾਰ ਸਨ, ਇਹ ਡੇਰਾ ਮਾਲਵੇ ਦੇਸ ਵਿਚ ਅਜੀਤਵਾਲ ਤਹਿਸੀਲ ਮੋਗਾ, ਜਿਲਾ ਫਰੀਦਕੋਟ ਦੇ ਅੰਦਰ ਨੱਗਰ ਹੈ, ਇਸ ਨੱਗਰ ਦੇ ਮਹਾਂਪੁਰਸ਼ ਸੰਤ ਹੀਰਾ ਲਾਲ ਜੀ ਜੋ ਸੰਤ ਬਾਬਾ ਈਸ਼ਰ ਸਿੰਘ ਜੀ ਦੋਧਰ ਵਾਲਿਆਂ ਦੇ ਪਰਮ ਸੇਵਕ ਸਨ ਇਹ ਠਾਕਰਾਂ ਵਾਲੇ ਡੇਰੇ ਵਿਚੋਂ ਡੇਰਾ ਹੈ ਜੋ ਠਾਕਰਾਂ ਸੰਪਰਦਾ ਅੰਮ੍ਰਿਤਸਰ ਮਸ਼ਹੂਰ ਹੈ। ਪੰਜਾਂ ਪਿਆਰਿਆਂ ਵਿਚੋਂ ਭਾਈ ਧਰਮ ਸਿੰਘ ਸਾਹਿਬ ਜੀ

ਦੀ ਇਹ ਸੰਪਰਦਾ ਹੈ। ਇਸ ਨੱਗਰ ਦਾ ਜੋ ਡੇਰਾ ਹੈ ਇਸ ਡੇਰੇ ਨਾਲ ਕਾਲਰੇ ਨੱਗਰ ਪਹਿਲੇ ਸੰਤ ਲਾਲ ਸਿੰਘ ਜੀ ਹੋਏ ਹਨ ਬਾਅਦ ਵਿਚ ਬੇਅੰਤ ਮਹਾਪੁਰਸ਼ ਆਏ, ਮੌਕੇ ਤੇ ਸੰਤ ਠਾਕਰ ਸਿੰਘ ਜੀ ਸਨ ਸੋ ਅਜੀਤ ਵਾਲ ਡੇਰੇ ਨਾਲ ਇਹ ਡੇਰਾ ਸਬੰਧਤ ਸੀ, ਪੁਰਾਤਨ ਡੇਰਾ ਸੀ ਅਤੇ ਇਸ ਨੱਗਰ ਦੇ ਅੰਦਰ ਸੰਤ ਬਾਬਾ ਰੱਖਾ ਸਿੰਘ ਜੀ ਜੋ ਸਰਦਾਰ ਉਜਾਗਰ ਸਿੰਘ ਜੀ ਦੇ ਪਰਿਵਾਰ ਨਾਲ ਹੀ ਸਬੰਧਤ ਸਨ, ਇਹ ਮਹਾਪੁਰਸ਼ ਸੰਤ ਬਾਬਾ ਵਿਸਾਖਾ ਸਿੰਘ ਜੀ ਮਹਾਨ ਅਜਾਦੀ ਦੇ ਸੰਗਰਾਮੀਏ, ਉਨਾ ਦੇ ਪਰਮ ਸੇਵਕ ਸਨ, ਬੇਅੰਤ ਸਮਾਂ ਮਹਾਪੁਰਸ਼ਾਂ ਦੀ ਅਰਦਲ ਕੀਤੀ, ਉਪਰੰਤ ਆਪਣੇਂ ਨੱਗਰ ਆਪਣੀ ਜ਼ਮੀਨ ਵਿਚ ਹੀ ਡੇਰਾ ਪਾ ਕਰ ਕੇ ਬਿਰਾਜਦੇ ਰਹੇ ਸਨ। ਨੱਗਰ ਦੇ ਅੰਦਰ ਸੰਤ ਬਾਬਾ ਰੱਘਾ ਸਿੰਘ ਜੀ, ਮਹਾਂਨ ਕੀਰਤਨੀਏ ਹੋਏ ਹਨ ਉਹ ਵੀ ਮਾਝੇ ਕਿਸੇ ਨੱਗਰ ਵਿਚ ਬਹੁਤ ਵੱਡੇ ਡੇਰੇ ਦੇ ਮਹੰਤ ਸਨ, ਪਰ ਉਪਰਾਮ ਹੋ ਕੇ ਆਪਣੇਂ ਨੱਗਰ ਵਿਖੇ ਹੀ ਆਪਣੇਂ ਖੇਤ ਵਿਚ ਕੁਟੀਆ ਪਾ ਕੇ ਬਿਰਾਜਦੇ ਰਹੇ ਸਨ, ਬਹੁਤ ਸਾਰੇ ਵਿਦਿਆਰਥੀਆਂ ਨੂੰ ਕੀਰਤਨ ਦੀ ਦਾਤ ਬਖਸ਼ਿਸ਼ ਕੀਤੀ।ਇਸੇ ਨੱਗਰ ਵਿਚ ਸੰਤ ਕਰਮ ਸਿੰਘ ਜੀ ਜੋ ਹਾਈ ਸਕੂਲ ਦੇ ਪਾਸ ਗੁਰਦੁਆਰਾ ਬਣਾਂ ਕਰਕੇ ਬਿਰਾਜ ਰਹੇ ਹਨ। ਇਸੇ ਨੱਗਰ ਦੇ ਅੰਦਰ ਬਾਹਰ ਨਦੀ ਕਿਨਾਰੇ ਸੰਤ ਬਾਬਾ ਮਹਿਤਾਬ ਸਿੰਘ ਜੀ ਤਪੱਸਵੀ ਜੀ ਜੋ ਸੰਤ ਬਾਬਾ ਹੀਰਾ ਸਿੰਘ ਜੀ ਸਿੰਗੜੀ ਵਾਲੇ ਮਹਾਪੁਰਸ਼ਾਂ ਦੇ ਪਰਮ ਸੇਵਕ ਸਨ ਸੋ ਮੇਘੋਵਾਲ ਨੱਗਰ ਦੇ ਸਨ। ਉਨਾਂ ਦੇ ਖੇਤ ਵਿਚ ਸੰਤ ਈਸ਼ਰ ਦਾਸ ਜੀ ਕਬੀਰ ਪੰਥੀਏ ਮਹਾਪੁਰਸ਼ਾਂ ਦਾ ਅਸਥਾਨ ਹੈ ਇਸ ਨੱਗਰ ਵਿਖੇ ਕੁਟੀਆ ਪਾ ਕਰਕੇ ਨਦੀ ਕਿਨਾਰੇ ਮਹਾਨ ਤਪ ਸਾਧਿਆ ਕਰਦੇ ਸਨ। ਇਸੇ ਨੱਗਰ ਦੇ ਅੰਦਰ ਸੰਤ ਤਾਰਾ ਸਿੰਘ ਜੀ ਜੋ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਰੇਰੂ ਸਾਹਿਬ ਵਾਲੇ ਉਨਾਂ ਦੇ ਪਰਮ ਸੇਵਕ ਸੰਤ ਬਾਬਾ ਭਗਵਾਨ ਸਿੰਘ ਜੀ ਉਨਾ ਦੇ ਸੇਵਕ ਸੰਤ ਤਾਰਾ ਸਿੰਘ ਜੀ ਕਾਲਰੇ ਨੱਗਰ ਤੋਂ ਸਨ ਇਹ ਵੀ ਨਦੀ ਕਿਨਾਰੇ ਜੰਗਲ ਵਿਚ ਆਪਣੇਂ ਖੇਤ ਵਿਚ ਕੁਟੀਆ ਪਾ ਕੇ ਮਹਾਨ ਤਪੱਸਿਆ ਕਰਦੇ ਰਹੇ ਸਨ ਐਸੀਆਂ ਪਵਿੱਤਰ ਆਤਮਾਵਾਂ ਨੇ ਇਸ ਨੱਗਰ ਵਿਚ ਜਨਮ ਧਾਰ ਕੇ ਇਸ ਨੱਗਰ ਦਾ ਨਾਮ ਰੌਸ਼ਨ ਕੀਤਾ ਸਤਿਗੁਰੂ ਅਕਾਲ ਪੁਰਖ ਜੀ ਦੀ ਮਹਾਨ ਕਿਰਪਾ ਨਾਲ ਡਰੋਲੀ ਖੁਰਦ ਵਿਖੇ ਸੰਤ ਬਾਬਾ ਲਾਲ ਸਿੰਘ ਜੀ ਜੋ ਸੰਤ ਬਾਬਾ ਹੀਰਾ ਸਿੰਘ ਜੀ ਸਿੰਗੜੀ ਵਾਲੇ ਮਹਾਪੁਰਸ਼ਾਂ ਦੇ ਗੁਰਭਾਈ, ਮਹਾਨ ਵਿੱਦਿਆ ਮਾਰਤੰਡ ਸਨ, ਵੇਦਾਂਤ ਔਰ ਗੁਰੂ ਘਰ ਦੇ ਸਾਰੇ ਹੀ ਧਰਮ ਸ਼ਾਸ਼ਤਰਾਂ ਨੂੰ ਅਰਥਾਂ ਸਹਿਤ ਵਿਦਿਆਰਥੀਆਂ ਨੂੰ ਪੜਾਇਆ ਕਰਦੇ ਸਨ, 100 ਤੋਂ 150 ਤੱਕ ਵਿਦਿਆਰਥੀ ਉਨ੍ਹਾਂ ਤੋਂ ਵੇਦਾਂਤ ਔਰ ਗੁਰਮਤਿ ਦੀ ਵਿੱਦਿਆ ਦੀ ਤਾਲੀਮ ਪ੍ਰਾਪਤ ਕਰਿਆ ਕਰਦਾ ਸੀ ਉਨਾ ਮਹਾਪੁਰਸ਼ਾਂ ਪਾਸੋਂ ਸਰਦਾਰ ਮੀਹਾਂ ਸਿੰਘ ਜੀ ਨੇ ਗੁਰਮਤਿ ਦੀ ਵਿਦਿਆ ਪ੍ਰਾਪਤ ਕੀਤੀ। ਮਹਾਂਪੁਰਸ਼ਾ ਦੀ ਸੰਗਤ ਕਰਨੀ, ਕਥਾ ਵਾਰਤਾ ਸੁਨਣੀ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਅਰਥ ਪੜ੍ਹੇ ਵੀਚਾਰੇ, ਮਹਾਂਨ ਗਿਆਨੀ ਸ਼ੁੱਧ ਪਾਠੀ, ਨਿਤਨੇਮੀ ਪ੍ਰੇਮੀ ਸਨ ਅੰਮ੍ਰਿਤਧਾਰੀ ਸਨ ਉਨਾਂ ਦੇ ਚਾਰ ਸਪੁੱਤਰ ਸਨ, ਥਾਣੇਦਾਰ ਉਮਦਾ ਸਿੰਘ ਜੀ ਔਰ ਸਰਦਾਰ ਉਜਾਗਰ ਸਿੰਘ ਜੀ, ਸਰਦਾਰ ਫੁੱਮਣ ਸਿੰਘ ਜੀ ਔਰ ਸਰਪੰਚ ਸਰਦਾਰ ਬਲਦੇਵ ਸਿੰਘ ਜੀ। ਸਰਦਾਰ ਮੀਂਹਾ ਸਿੰਘ ਜੀ ਚਾਰ ਭਰਾ ਸਨ, ਵੱਡੇ ਸਰਦਾਰ ਜਵਾਲਾ ਸਿੰਘ, ਛੋਟੇ ਸਰਦਾਰ ਨਗੀਨਾ ਸਿੰਘ ਔਰ ਉਨਾ ਤੋਂ ਛੋਟੇ ਸਰਦਾਰ ਮੀਂਹਾ ਸਿੰਘ, ਛੋਟੇ ਸਰਦਾਰ ਮੇਹਰ ਸਿੰਘ ਜੀ, ਸ਼ਹੀਦ ਜ਼ਮਾਂਦਾਰ ਸਾਹਿਬ, ਉਨਾਂ ਨੇ ਬਗਦਾਦ ਦੇ ਇਲਾਕੇ ਵਿਚ ਸੰਨ 1921 ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ ਉਸੇ ਕੁਰਬਾਨੀ ਵਿੱਚ ਉਨਾਂ ਨੂੰ ਦੋ ਮੁਰੱਬੇ ਜ਼ਮੀਨ ਪਾਕਿਸਤਾਨ ਵਿਚ ਐਲਾਟ ਹੋਈ ਸੀ।ਪਾਕਿਸਤਾਨ ਦੇ ਬਟਵਾਰੇ ਤੋਂ ਬਾਅਦ ਉਹ ਜ਼ਮੀਨ ਲੁਟੇਰਾ ਖੁਰਦ ਨੱਗਰ ਵਿਖੇ ਐਲਾਟ ਹੋਈ ਸੋ ਸਰਦਾਰ ਮੀਹਾਂ ਸਿੰਘ ਜੀ ਨਿੱਤਨੇਮੀ ਪ੍ਰੇਮੀ ਹੋਣ ਦੇ ਨਾਤੇ ਉਨਾਂ ਨੇ ਆਪਣੇਂ ਪਰਿਵਾਰ ਦੇ ਅੰਦਰ ਵੀ ਗੁਰਸਿੱਖੀ ਦੀ ਲਹਿਰ ਚਲਾਈ ਸੀ ।ਉਨਾਂ ਦੇ ਪਰਮ ਪੂਜ ਬਜੁਰਗ ਗਰਚੇ ਨੱਗਰ ਵਿਖੇ, ਗੁਰੂ ਗੋਕਲ ਦਾਸ ਬੈਰਾਗੀ ਮਹਾਤਮਾ ਦੀ ਗੱਦੀ ਹੈ, ਉਸ ਗੱਦੀ ਦੇ ਉਪਾਸ਼ਕ

ਸਨ, ਉਹ ਬੜੇ ਬੀਤ ਰਾਗ ਮਹਾਪੁਰਸ਼ ਹੋਏ ਹਨ ਬ੍ਰਹਮ ਗਿਆਨੀ ਸੋ ਮੁੱਢ ਤੋਂ ਮਹਾਪੁਰਸ਼ਾਂ ਦੀ ਸੰਗਤ ਹੋਣ ਦੇ ਕਾਰਨ ਪਰਿਵਾਰ ਦੇ ਅੰਦਰ ਪ੍ਰੇਮਾ ਭਗਤੀ, ਆਏ ਗਏ ਅਤਿਥੀ ਦੀ ਸੇਵਾ, ਸਾਧ ਸੰਗਤ ਦੀ ਸੇਵਾ, ਮਹਾਪੁਰਸ਼ਾਂ ਦੀ ਸੇਵਾ ਕਰਨ ਵਾਲੇ ਸੰਸਕਾਰ ਮੌਜੂਦ ਸਨ। ਸੋ ਸਰਦਾਰ ਮੀਂਹਾ ਸਿੰਘ ਜੀ ਆਪਣੀ ਕਿਰਤ ਦਾ ਪੂਰਾ ਪੂਰਾ ਦਸਵੰਧ ਕੱਢਿਆ ਕਰਦੇ ਸਨ। ਇਹੀ ਸਿੱਖਿਆ ਉਨਾਂ ਨੇ ਅਗਾਂਹਾਂ ਪਰਿਵਾਰ ਨੂੰ ਬਖਸ਼ਿਸ਼ ਕੀਤੀ ਸੀ ਸੋ ਸਰਦਾਰ ਉਜਾਗਰ ਸਿੰਘ ਜੀ ਨੇ ਸ੍ਰੀਮਾਨ ਸੰਤ ਬਾਬਾ ਨਿਧਾਨ ਸਿੰਘ ਸਾਹਿਬ ਜੀ ਦੇ ਅਵਤਾਰ ਨੱਗਰ ਨਡਾਲੋਂ ਵਿਖੇ ਹਾਈ ਸਕੂਲ ਵਿਚ ਮੈਟ੍ਰਿਕ ਤੱਕ ਵਿੱਦਿਆ ਪ੍ਰਾਪਤ ਕੀਤੀ। ਉਪਰੰਤ ਫੌਜ ਦੀ ਨੌਕਰੀ ਕੀਤੀ, ਸੋ ਉਨਾਂ ਦੇ ਗ੍ਰਹਿ ਵਿਖੇ ਚਾਰ ਬੱਚਿਆਂ ਨੇ ਜਨਮ ਲਿਆ।ਵੱਡੇ ਬੀਬੀ ਹਰਭਜਨ ਕੌਰ ਉਪਰੰਤ ਸਰਦਾਰ ਅਜੈਬ ਸਿੰਘ ਜੀ ਐਸ:ਐਸ:ਆਈ: ਉਪਰੰਤ ਸੰਤ ਜਗਜੀਤ ਸਿੰਘ ਜੀ ਅਤੇ ਛੋਟੀ ਬੀਬੀ ਰਣਬੀਰ ਕੌਰ, 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਬਿਧਾਤਾ ਦੀ ਖੇਡ ਅਣੌਖੀ ਔਰ ਨਿਆਰੀ ਹੈ, ਹਰ ਇਕ ਇਨਸਾਨ ਦਾ ਰੰਗ, ਰੂਪ, ਪ੍ਰਾਰਬਧ, ਗੁਣ, ਕਰਮ, ਗਿਆਨ, ਵੀਚਾਰ ਵਾਹਿਗੁਰੂ ਨੇ ਨਿਆਰੇ ਨਿਆਰੇ ਰੱਖੇ ਹਨ ਸੁਭਾਅ, ਆਦਤਾਂ ਵੀ ਵਾਹਿਗੁਰੂ ਨੇ ਨਿਲਾਰੀਆਂ ਹੀ ਰੱਖੀਆ ਹਨ। ਉਹ ਚੋਜੀ ਪ੍ਰੀਤਮ ਆਪਣੇਂ ਗੁਣਾਂ ਨੂੰ ਆਪ ਹੀ ਜਾਣਦਾ ਹੈ। ਸੋ ਵਾਹਿਗੁਰੂ ਅਕਾਲ ਪੁਰਖ ਦੀ ਬਖਸ਼ਿਸ਼ ਅਨੁਸਾਰ ਦਾਸ ਦਾ ਜਨਮ ਬਜੁਰਗਾਂ ਦੇ ਦੱਸਣ ਮੁਤਾਬਕ 1 ਮਾਰਚ, ਸ਼ਿਵਰਾਤਰੀ ਦੀ ਰਾਤ 1 ਵਜੇ, ਸੰਨ 1946, ਵੀਰਵਾਰ ਦੀ ਰਾਤ, 18 ਫੱਗਣ ਵਾਲੇ ਦਿਨ ਹੋਇਆ ਸੀ ।ਮਾਤਾ ਜੀ ਕਈ ਵਾਰੀ ਦੱਸਿਆ ਕਰਦੇ ਸਨ ਕਿ ਜਦੋਂ ਉਹ ਕੁਆਰੇ ਪਨ ਵਿਚ ਸਨ ਉਨਾਂ ਦੇ ਮਾਤਾ ਜੀ ਨੇ ਆਪਣੀ ਕੰਨਿਆ ਦਾ ਹੱਥ ਕਿਸੇ ਜੋਤਸ਼ੀ ਨੂੰ ਵਿਖਾਇਆ, ਜੋਤਸ਼ੀ ਨੇ ਹੱਥ ਵੇਖ ਕਰ ਕੇ ਕਿਹਾ ਕਿ ਇਸ ਦੇਵੀ ਦੇ ਦੋ ਸਪੁੱਤਰ ਹੋਣਗੇ, ਇਕ ਸੰਤ ਹੋਵੇਗਾ ਵਾਹਿਗੁਰੂ ਨੇ ਕਰਮ ਰੇਖਾ ਪਹਿਲਾਂ ਹੀ ਲਿਖ ਕਰ ਭੇਜੀਆਂ ਹਨ, ਵਿੱਦਵਾਨ ਇੰਨਾਂ ਰੇਖਾਂ ਦਾ ਗਿਆਨ ਵੀਚਾਰ ਸਮਝਦੇ ਹਨ ਉਨਾਂ ਦਿਨਾਂ ਵਿਚ ਵਾਹਿਗੁਰੂ ਨੇ ਮਹਾਨ ਕਿਰਪਾ ਕਰਦਿਆਂ ਹੋਇਆਂ ਪਰਿਵਾਰ ਦੇ ਅੰਦਰ ਮਹਾਨ ਖੁਸ਼ੀ ਬਖਸ਼ਿਸ਼ ਕੀਤੀ। ਨੱਗਰ ਦੇ ਡੇਰੇ ਧਰਮ ਅਸਥਾਨ ਵਿਖੇ ਸੰਤ ਬਾਬਾ ਠਾਕਰ ਦਾਸ ਨੂੰ ਸੋ ਭੁਝੰਗੀ ਦੇ ਜਨਮ ਬਾਰੇ ਦੱਸਿਆ ਗਿਆ, ਮਹਾਪੁਰਸ਼ਾਂ ਨੇ ਕੜਾਹ ਪ੍ਰਸ਼ਾਦ ਦੀ ਦੇਗ ਸਜਵਾ ਕਰਕੇ ਜਪੁਜੀ ਸਾਹਿਬ ਔਰ ਅਨੰਦ ਸਾਹਿਬ ਜੀ ਦਾ ਪਾਠ ਕੀਤਾ ਔਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਾਵਨ ਚਰਨਾਂ ਵਿਚ ਅਰਦਾਸ ਕੀਤੀ ਅਤੇ ਨਾਮਕਰਣ ਵਾਸਤੇ ਮੁੱਖਵਾਕ ਲਿਆ। ਸੋ ਸਤਿਗੁਰੂ ਜੀ ਦੀ ਕਿਰਪਾ ਨਾਲ, **ਧਨਾਸਰੀ ਮਹਲਾ ਪੰਜਵਾ॥ ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ਰਵਿ ਰਹਿਆ ਸਰਬਤ੍ਰ ਮੈ ਮਨਿ ਸਦਾ ਧਿਆਈ॥੧॥** ਹੁਕਮਨਾਮਾ ਬਖਸ਼ਿਸ ਹੋਇਆ ਜ ਅੱਖਰ ਤੋਂ ਹੁਕਮਨਾਮਾ ਆਉਣ ਦੇ ਕਾਰਨ ਮਹਾਪੁਰਸ਼ਾਂ ਨੇ ਆਪਣੀ ਰਸਨਾ ਨਾਲ ਟਿੱਕਾ ਜਗਜੀਤ ਸਿੰਘ ਨਾਮ ਰੱਖਿਆ। ਇਸ ਤਰਾਂ ਮਹਾਪੁਰਸ਼ਾਂ ਨੇ ਨਾਮਕਰਣ ਆਪਣੀ ਮੁਬਾਰਕ ਰਸਨਾਂ ਨਾਲ ਕੀਤਾ ਅਤੇ ਆਪਣੇਂ ਪਾਵਨ ਦਸਤਾਵਰ ਹਸਤ ਕਮਲਾਂ ਨਾਲ ਬਸਤਰ ਬਖਸ਼ਿਸ਼ ਕੀਤਾ ਕਿ ਇਸ ਦਾ ਚੋਲਾ ਬਣਾ ਕਰਕੇ ਸੁ ਭੁਝੰਗੀ ਨੂੰ ਪਹਿਨਾਇਆ ਜਾਏ ਮਹਾਪੁਰਸ਼ਾਂ ਨੇ ਮਹਾਨ ਬਖਸ਼ਿਸ਼ ਕੀਤੀ ਅਤੇ ਜਲ ਉਪਰ ਜਪੁਜੀ ਸਾਹਿਬ ਅਤੇ ਅਨੰਦ ਸਾਹਿਬ ਪੜ੍ਹ ਕਰਕੇ ਸੁ ਉਹ ਜਲ ਮਾਤਾ ਔਰ ਭੁਝੰਗੀ ਨੂੰ ਪਿਲਾ ਕਰਕੇ ਜੋ ਜਨਮ ਸੰਸਕਾਰ ਔਰ ਨਾਮ ਸੰਸਕਾਰ ਉਹ ਕਰਣਾਂ ਕੀਤੇ ।ਸੋ ਮਾਤਾ ਜੀ ਦਾ ਨਾਮ ਪ੍ਰਸਿੰਨ ਕੌਰ ਸੀ। ਮਾਤਾ ਨੂੰ ਮਹਾਨ ਪ੍ਰਸੰਨਤਾ ਪ੍ਰਾਪਤ ਹੋਈ ਕਿ ਮਹਾਪੁਰਸ਼ਾਂ ਨੇ ਮਹਾਨ ਬਖਸ਼ਿਸ਼ ਕੀਤੀ ਹੈ ਕਿ ਆਪ ਆਪਣੇਂ ਹਸਤ ਕਮਲਾਂ ਨਾਲ ਅੰਮ੍ਰਿਤ ਘੁਟੀ ਤਿਆਰ ਕਰਕੇ ਸੁ ਭੁਝੰਗੀ ਨੂੰ ਅੰਮ੍ਰਿਤ ਦੀ ਗੁੜਤੀ ਦੇਣਾ ਕੀਤੀ ਹੈ ਅਤੇ ਆਪ ਹੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਨਾਮਕਰਣ ਕੀਤਾ ਹੈ ਅਤੇ ਸਿਰੋਪਾ ਬਖਸ਼ਿਸ਼ ਕੀਤਾ ਹੈ ਸੁ ਮਾਤਾ ਜੀ ਨੇ ਸਮੇ ਅਨੁਸਾਰ ਵਾਹਿਗੁਰੂ ਦੀ ਕਿਰਪਾ ਨਾਲ ਧਾਰਮਿਕ ਸੰਸਕਾਰਾਂ ਨੂੰ ਮੁੱਖ ਰੱਖਦਿਆਂ ਹੋਇਆ, ਪਾਲਣ ਪੋਸ਼ਣ ਦੀ ਕਿਰਿਆ

ਕੀਤੀ।ਆਪ ਜੀ ਕਈ ਵਾਰੀ ਫੁਰਮਾਇਆ ਕਰਦੇ ਸਨ ਕਿ ਕੁਦਰਤ ਨੇ ਬੜੀ ਸਵੱਛ ਕਿਰਿਆ ਬਖਸ਼ਿਸ਼ ਕੀਤੀ ਸੀ। ਸਵੱਛਤਾ ਦੇ ਚਿੰਨ ਵੇਖਣ ਦੇ ਕਾਰਨ ਮਨ ਨੂੰ ਕੁੱਝ ਅਸਚਰਜਤਾ ਪਰਤੀਤ ਹੋਇਆ ਕਰਦੀ ਸੀ ਕਿ ਕਿਸੇ ਸਮੇਂ ਇਕ ਜੋਤਸ਼ੀ ਨੇ ਬਚਨ ਦੱਸੇ ਸੀ ਕਿ ਇਕ ਭੁਝੰਗੀ, ਮਹਾਂਪੁਰਸ਼ ਸੰਤ ਹੋਵੇਗਾ।ਉਹ ਵਾਕ ਸਤ ਪਰਤੀਤ ਹੁੰਦੇ ਹਨ ਤੇ ਮਹਾਂਪੁਰਸ਼ਾਂ ਨੇ ਨਾਮਕਰਣ ਔਰ ਬਸਤਰ ਪਹਿਨਾਵਣ ਦੀ ਕਿਰਿਆ, ਅੰਮ੍ਰਿਤ ਘੂਟੀ ਦੇਣ ਦੀ ਕਿਰਿਆ, ਨਾਮਕਰਣ ਦੀ ਕਿਰਿਆ ਆਪ ਕਰਣਾ ਕੀਤੀ ਹੈ ਇਹ ਗੁਰੂ ਦੀ ਬਖਸ਼ਿਸ਼ ਪਰਤੀਤ ਹੁੰਦੀ ਹੈ। ਸੋ ਪੰਜ ਸਾਲ ਦੀ ਆਰਬਲਾ ਤੱਕ ਬਚਪਨ ਬਤੀਤ ਹੋਇਆ। ਸੋ ਪਰਿਵਾਰ ਵਿੱਚ ਮਹਾਂਨ ਖੁਸ਼ੀਆਂ ਸਨ। ਸੂਬੇਦਾਰ ਸਰਵਣ ਸਿੰਘ ਔਰ ਲੈਫਟੀਨੈਂਟ ਸਰਦਾਰ ਇੰਦਰ ਸਿੰਘ ਉਦੋਂ ਸਕੂਲ ਵਿਚ ਪੜ੍ਹਿਆ ਕਰਦੇ ਸਨ। ਨੱਗਰ ਵਿੱਚ ਖਾਲਸਾ ਹਾਈ ਸਕੂਲ ਸੀ, ਜੋ ਅੱਜ ਗੌਰਮਿੰਟ ਹਾਈ ਸਕੂਲ ਬਣ ਚੁੱਕਿਆ ਹੈ। ਸੋ ਦਾਸ ਨਾਲ ਇਤਨਾ ਉਨਾਂ ਦਾ ਪਿਆਰ ਸੀ ਪੜ੍ਹਨ ਤੋਂ ਪਹਿਲਾਂ ਖਿਡਾ ਕਰਕੇ ਜਾਇਆ ਕਰਦੇ ਸਨ, ਅੱਜ ਕਈ ਵਾਰੀ ਬਚਨ ਕਰਿਆ ਕਰਦੇ ਹਨ ਕਿ ਸਾਡੀ ਜ਼ਰੂਰ ਪਰਲੋਕ ਵਿਚ ਸਹਾਇਤਾ ਕਰਨੀ, ਮੁੱਢ ਦੇ ਪ੍ਰੇਮ ਨੂੰ ਨਿਭਾਉਣਾਂ ।ਸੋ ਪੰਜ ਸਾਲ ਦੀ ਆਰਬਲਾ ਦੇ ਅੰਦਰ ਲਾਲਣ ਪਾਲਣ ਹੋਇਆ। ਫਿਰ ਮਹਾਂਪੁਰਸ਼ਾਂ ਦੇ ਚਰਨਾ ਵਿਚ ਜਾ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਵਿੱਦਿਆ ਪੜਨ ਵਾਸਤੇ ਸਕੂਲ ਬੈਠਾਉਣਾ ਹੈ ਆਪ ਗੁਰੂ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਕਰੋ, ਪ੍ਰਸ਼ਾਦ ਵਿਧੀ ਪੂਰਵਕ ਪਰਿਵਾਰ ਵਲੋਂ ਤਿਆਰ ਕਰਵਾਇਆ ।ਨਿੱਤਨੇਮ ਦੀਆਂ ਬਾਣੀਆਂ ਪੜ੍ਹੀਆਂ, ਗੁਰੂ ਕੇ ਚਰਨਾ ਵਿੱਚ ਵਿੱਦਿਆ ਪ੍ਰਾਪਤੀ ਵਾਸਤੇ ਮਹਾਂਪੁਰਸ਼ਾਂ ਨੇ ਅਰਦਾਸ ਕੀਤੀ, ਮੁੱਖਵਾਕ ਲੈ ਕਰਕੇ ਅਸ਼ੀਰਵਾਦ ਦਿੱਤੀ। ਸਕੂਲ ਵਿੱਚ ਪੜ੍ਹਨ ਵਾਸਤੇ ਬੈਠਾਇਆ ਗਿਆ। ਮਹਾਂਪੁਰਸ਼ਾਂ ਦੀ ਆਗਿਆ ਨਾਲ ਵਿੱਦਿਆ ਸੰਸਕਾਰ ਹੋਏ। ਪੰਜ ਜਮਾਤਾਂ ਨੱਗਰ ਦੇ ਪ੍ਰਾਇਮਰੀ ਸਕੂਲ ਵਿਚ ਕੀਤੀਆਂ, ਉਪਰੰਤ ਨੱਗਰ ਦੇ ਹਾਈ ਸਕੂਲ ਵਿੱਚ ਪੜ੍ਹਨ ਵਾਸਤੇ ਦਾਖਲ ਹੋਏ। ਜਦੋਂ ਚੌਥੀ ਜਮਾਤ ਵਿਚ ਸਨ ਭਾਂਵੇ ਕਿ ਪਰਵਾਰ ਨੂੰ ਮਹਾਪੁਰਸ਼ਾਂ ਦੀ ਸੰਗਤ ਪ੍ਰਾਪਤ ਸੀ, ਨੇੜੇ ਨੱਗਰ ਡਰੋਲੀ ਕਲਾਂ ਵਿਖੇ ਬਾਬਾ ਮਤੀ ਜੀ ਦਾ ਪਰਮ ਪਵਿੱਤਰ ਅਸਥਾਨ ਹੈ ਜੋ ਸਿਰ ਤਲੀ ਤੇ ਰੱਖ ਕੇ ਜਰਵਾਣਿਆ ਨਾਲ ਲੜੇ ਸਨ, ਏਥੇ ਉਨ੍ਹਾਂ ਦਾ ਪਰਮ ਪਵਿੱਤਰ ਅਸਥਾਨ ਹੈ ਜਿਸ ਦੀ ਸੇਵਾ ਹਰੀ ਚੰਦ ਰਾਜੇ ਜੋ ਗੁਰੂ ਅਮਰ ਦਾਸ ਜੀ ਦੇ ਸੇਵਕ ਸੀ, ਕਰਵਾਈ ਸੀ ਪੁਰਾਤਨ ਅਸਥਾਨ ਹੈ, ਇਲਾਕੇ ਵਿਚ ਉਸ ਅਸਥਾਨ ਦੀ ਬੜੀ ਮਹਾਨਤਾ ਔਰ ਪੂਜਾ ਹੈ। ਉਨਾਂ ਦੇ ਘਰੋਂ ਮਾਤਾ ਸੰਪੂਰਨੀ ਜੀ ਜਦੋਂ ਉਨਾਂ ਦਾ ਸੰਸਕਾਰ ਹੋਇਆ, ਸਤੀ ਹੋਏ ਸਨ ਯੁਦੀ ਸਮਾਧੀ ਹੈ, ਸੋ ਨੇੜੇ ਸਥਾਨ ਡਰੋਲੀ ਕਲਾਂ ਨੱਗਰ ਅਤੇ ਮਾਣਕੋ ਨੱਗਰ ਦੀ ਹੱਦ ਉਪਰ ਹੈ। ਸੰਤ ਬਾਬਾ ਭਾਗ ਸਿੰਘ ਜੀ ਜੱਬੜਵਾਲੇ ਡੇਰਾ ਸੰਤ ਪੁਰਾ ਹੈ ਬਿਰਜਾਦੇ ਸਨ, ਟਾਹਲੀ ਦਾ ਇੱਕ ਛਾਪਾ ਗੱਡ ਕਰਕੇ ਤਪੱਸਿਆ ਕਰਨ ਬੈਠੇ ਸਨ, ਅੱਜ ਸੁੰਦਰ ਅਸਥਾਨ ਹੈ ਮਹਾਨ ਤਪੱਸਵੀ ਸਨ ਉਨਾਂ ਦਾ ਵੀ ਦਾਸਾਂ ਦੇ ਗ੍ਰਹਿ ਵਿਖੇ ਆਉਣਾ ਜਾਣਾ ਸੀ। ਮਹਾਨ ਕਿਰਪਾ ਕਰਿਆ ਕਰਦੇ ਸਨ ਸ਼ਬਦ ਸੁਨਣੇ ਅਤੇ ਅਸ਼ੀਰਵਾਦ ਬਖਸ਼ਿਸ਼ ਕਰਨੀ, ਆਪਣੇਂ ਹਸਤ ਕਮਲਾਂ ਨਾਲ ਪ੍ਰਸ਼ਾਦ ਬਖਸ਼ਿਸ਼ ਕਰਨਾਂ ਜੋ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਦੇ ਸੇਵਕ ਸਨ ਸੋ ਪਰਿਵਾਰ ਦੇ ਨਾਲ ਗਾੜ੍ਹਾ ਸਨੇਹ ਰੱਖਦੇ ਸਨ ਉਨਾਂ ਦੀ ਮਹਾਨ ਬਖਸ਼ਿਸ਼ ਸੀ। ਇਸੇ ਪਰਕਾਰ ਸੰਤ ਬਾਬਾ ਬਸੰਤ ਸਿੰਘ ਜੀ ਜੌਹਲਾਂ ਵਾਲੇ ਮਹਾਨ ਤਪੱਸਵੀ ਜਿਨਾਂ ਨੇ 62 ਸਾਲ ਇਕ ਅਸਥਾਨ ਤੇ ਬੈਠ ਕੇ ਮਹਾਨ ਤਪ ਸਾਧਨ ਕੀਤਾ ਜੋ ਸੰਤ ਬਾਬਾ ਹਰਨਾਮ ਸਿੰਘ ਜੀ, ਪਰਮ ਸੇਵਕ ਸੰਤ ਬਾਬਾ ਕਰਮ ਸਿੰਘ ਹੋਤੀ ਮਰਦਾਨ ਵਾਲੇ ਮਹਾਪੁਰਸ਼ਾਂ ਦੇ ਸਨ, ਜਿਆਣ ਵਾਲੇ ਮਹਾਂਪੁਰਸ਼ ਉਨਾਂ ਦੇ ਸੇਵਕ ਸੰਤ ਬਾਬਾ ਬਸੰਤ ਸਿੰਘ ਜੀ ਸਨ, ਉਨਾਂ ਦੇ ਵੀ ਦਰਸ਼ਨ ਪਰਸਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਪਰਿਵਾਰ ਉਪਰ ਉਨਾਂ ਦੀ ਵੀ ਬੜੀ ਮਹਾਨ ਮਿਹਰ ਬਖਸ਼ਿਸ਼ ਸੀ । ਇਸੇ ਪਰਕਾਰ ਸੰਤ ਬਾਬਾ ਪ੍ਰੀਤਮ ਸਿੰਘ ਜੀ ਮਾਨਖੇੜੀ ਜਿਲਾ ਅੰਬਾਲਾ ਅਤੇ ਉਨਾ ਦੇ ਪਾਵਨ ਮੁਰਸ਼ਦ, ਬਾਲ ਬ੍ਰਹਮਚਾਰੀ, ਤਿਆਗੀ ਬੈਰਾਗੀ ਮਹਾਂਪੁਰਸ ਸੰਤ ਬਾਬਾ ਅਜੀਤ ਸਿੰਘ ਸਾਹਿਬ

ਨਥਲਪੁਰ ਵਾਲੇ  ਜ਼ਿਲਾ ਅੰਬਾਲਾ ਵੀ ਪਰਿਵਾਰ ਤੇ ਮਹਾਨ ਨਿਵਾਜ਼ਿਸ ਕਰਦੇ ਸਨ, ਸੰਤ ਬਾਬਾ ਪ੍ਰੀਤਮ ਸਿੰਘ ਜੀ ਨੇ ਕਿਤਨੀ ਵੇਰੀ ਗ੍ਰਹਿ ਵਿਖੇ ਚਰਨ ਪਾਏ ਅਖੰਡ ਪਾਠ, ਲੰਗਰ ਭੰਡਾਰੇ ਅਤੇ ਦੀਵਾਨ ਕੀਤੇ।ਇਹ ਉਨਾਂ ਦੀ ਮਹਾਨ ਬਖਸ਼ਿਸ਼ ਹੈ। ਸੰਤ ਬਾਬਾ ਅਜੀਤ ਸਿੰਘ ਸਾਹਿਬ ਜੀ ਨੇ ਕਿਤਨੀ ਵੇਰੀ ਚਰਨ ਪਾਏ, ਸੰਤ ਬਾਬਾ ਭਾਗ ਸਿੰਘ ਜੀ ਕਿਤਨੀ ਵੇਰੀ ਚਰਨ ਪਾਂਉਦੇ ਰਹੇ। ਸੰਤ ਬਾਬਾ ਬਸੰਤ ਸਿੰਘ ਜੀ ਦੇ ਹੁਕਮ ਅਨੁਸਾਰ ਸੰਤ ਬਾਬਾ ਗਿਆਨ ਸਿੰਘ ਜੀ ਜਥੇ ਸਮੇਤ ਅਤੇ ਨੰਬਰਦਾਰ ਦੀਦਾਰ ਸਿੰਘ ਜੀ ਨਾਲ ਆਂਉਦੇ ਰਹੇ। ਮਹਾਂਪੁਰਸ਼ਾਂ ਦੀ ਅਰਦਲ ਵਿਚ ਕਿਤਨੀ ਵੇਰੀ ਚਰਨ ਪਾ ਕੇ ਗ੍ਰਹਿ ਨੂੰ ਪਵਿੱਤਰ ਕੀਤਾ, ਗਾਹੇ ਬਗਾਹੇ ਹੋਰ ਵੀ ਮਹਾਂਪੁਰਸ਼ ਨਿਵਾਜ਼ਿਸ਼ ਕਰਦੇ ਰਹੇ ।ਦਾਸ ਚੌਥੀ ਜਮਾਤ ਅੰਦਰ ਸਨ ਇਸ ਨੱਗਰ ਦੇ ਅੰਦਰ ਸਰਦਾਰ ਲਛਮਣ ਸਿੰਘ ਜੀ ਸਨ, ਜੋ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੇ ਸੇਵਕ ਸਨ। ਕਈ ਵਾਰੀ ਬਜ਼ੁਰਗਾਂ ਦੇ ਨਾਲ ਮਹਾਂਪੁਰਸ਼ਾਂ ਦੀ ਮਹਿਮਾ ਦੇ ਬਚਨ ਕਰਿਆ ਕਰਦੇ ਸਨ ਕਿ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਜੀ ਦੀ ਮਹਾਨ ਬਖਸ਼ਿਸ਼ ਹੈ, ਦਰਸ਼ਨ ਕਰਨੇ ਚਾਹੀਦੇ ਹਨ, ਬਜ਼ੁਰਗਾਂ ਨੇ ਬਚਨ ਕੀਤਾ, ਅਗਰ ਉਹ ਪਰਮ ਸੰਤ ਬ੍ਰਹਮ ਗਿਆਨੀ ਮਹਾਂਪੁਰਸ਼ ਹਨ, ਆਪ ਹੀ ਗ੍ਰਹਿ ਵਿਖੇ ਦਰਸ਼ਨ ਦੇਵਣਗੇ, ਬਖਸ਼ਿਸ਼ ਕਰਨਗੇ। ਮਨ ਵਿਚ ਸੰਕਲਪ ਬਣਿਆਂ ਅਗਰ ਮਹਾਂਪੁਰਸ਼ ਅੰਤਰਜਾਮੀ ਹਨ ਉਹ ਆਪ ਹੀ ਕਿਰਪਾ ਕਰਕੇ ਦਰਸ਼ਨ ਬਖਸ਼ਿਸ਼ ਕਰਨਗੇ। ਸੋ ਮਹਾਂਪੁਰਸ਼ਾਂ ਦੇ ਪਿਆਰ ਔਰ ਉਡੀਕ ਵਿਚ ਲੰਬਾ ਸਮਾਂ ਗੁਜਰਦਾ ਗਿਆ। ਮਨ ਵਿਚ ਦਰਸ਼ਨ ਦੀ ਲਾਲਸਾ ਸੀ ਅਤੇ ਉਨਾਂ ਦਰਸ਼ਨਾਂ ਦੀ ਸਿੱਕ ਵਿੱਚ ਦਿਨ ਰਾਤ ਬਿਚਰਦੇ ਹਨ, ਬਾਣੀ ਪੜ੍ਹਦੇ ਹਨ, ਨਿੱਤਨੇਮ ਕਰਦੇ ਹਨ, ਮਨ ਵਿਚ ਉਨਾਂ ਦੀ ਯਾਦ ਕਰਦੇ ਹਨ, ਸਮਾਂ ਸਤਿਗੁਰ ਸੱਚੇ ਪਾਤਸ਼ਾਹ ਨੇ ਬਣਾ ਹੀ ਦਿੱਤਾ ਪ੍ਰਭੂ ਦੇ ਦਰਬਾਰ ਵਿਚ ਕੀਤੀ ਹੋਈ ਅਰਦਾਸ ਮਨਜ਼ੂਰ ਹੋ ਜਾਂਦੀ ਹੈ ਜਦੋਂ ਵੀ ਕੋਈ ਸ਼ਰਧਾ ਨਾਲ ਗੁਰੂ ਚਰਨਾਂ ਵਿਚ ਅਰਦਾਸ ਕਰਦਾ ਹੈ ਸਤਿਗੁਰ ਸੱਚੇ ਪਾਤਸ਼ਾਹ ਉਸ ਗੁਰਮੁਖ ਦੀਆਂ ਭਾਵਨਾਵਾਂ ਪੂਰਨ ਕਰਦੇ ਹਨ। ਮਹਾਂਪੁਰਖ ਜਾਣੀ ਜਾਣ ਸਨ ਅੰਤਰਜਾਮੀ ਸਨ ।ਸਮਾਂ ਬਣਿਆ ਡੁਮੇਲੀ ਨੱਗਰ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਨੇ ਨੱਗਰ ਦੀ ਬੇਨਤੀ ਤੋਂ ਚਰਨ ਪਾਏ ਸਨ, ਕਾਰਨ ਐਸਾ ਕਿਸੇ ਸਮੇ ਇਸ ਨੱਗਰ ਵਿੱਚ ਬਿਚਰਦੇ ਹੋਏ ਕੋਈ ਬੀਤ ਰਾਗ ਮਹਾਤਮਾਂ ਆਏ ਸਨ, ਕੋਈ ਜ਼ਿਮੀਦਾਰ ਵੇਲਣਾ ਜੋੜਿਆ ਹੋਇਆ ਸੀ, ਗੰਨੇ ਪੀੜ੍ਹ ਰਿਹਾ ਸੀ, ਅੰਮ੍ਰਿਤ ਵੇਲਾ ਸੀ ਮਹਾਂਪੁਰਖਾਂ ਨੇ ਉਸ ਸੱਜਣ ਨੂੰ ਰਸ ਪੀਣ ਵਾਸਤੇ ਕਿਹਾ ਕਿ ਅਸੀਂ ਰਸ ਪੀਣੀ ਚਾਹੁੰਦੇ ਹਾਂ। ਹਰ ਇੱਕ ਬੰਦੇ ਦਾ ਆਪੋ ਆਪਣਾ ਸੁਭਾਵ ਹੈ ਕਹਿਣ ਲੱਗਾ ਸੰਤ ਜੀ ਤੇਰੇ ਸਵੇਰੇ ਅੱਗ ਲੱਗੀ ਹੋਈ ਹੈ ਮਹਾਂਪੁਰਸ਼ਾਂ ਨੇ ਬਚਨ ਕੀਤਾ ਸਾਡੇ ਅੱਗ ਕਾਨੂੰ ਲੱਗੇ, ਤੁਹਾਡੇ ਹੀ ਲੱਗੇ। ਉਹ ਮਹਾਂਪੁਰਸ਼ਾਂ ਦੇ ਸਰਾਪ ਦੁਆਰਾ ਨੱਗਰ ਵਿਚ ਅੱਗ ਲੱਗ ਜਾਣੀ ਤੇ ਪਿੰਡ ਦਾ ਬਹੁਤ ਨੁਕਸਾਨ ਹੋਣਾ। ਨੱਗਰ ਵਾਲਿਆਂ ਨੇ ਬਹੁਤ ਸਾਧਨ ਕੀਤੇ, ਇਕ ਦੀ ਕੀਤੀ ਹੋਈ ਸਾਰਿਆਂ ਨੂੰ ਭੋਗਣੀ ਪੈ ਰਹੀ ਹੈ।

'ਸੰਤਨ ਸੇਤੀ ਮਸ਼ਕਰੀ ਕੁਲ ਡੋਬਨ ਕੀ ਰੀਤ ਭਾਗਵਾਨ ਸੇਵਾ ਕਰੇ ਹੁਜਤਾਂ ਕਰੇ ਪਲੀਤ '

ਬਹੁਤ ਉਪਚਾਰ ਕੀਤੇ ਗਏ, ਲੇਕਿਨ ਇਹ ਸਰਾਪ ਟਲ ਨਾ ਸਕਿਆ। ਨੱਗਰ ਵਿੱਚ ਸਿਆਣੇ ਸੂਝਵਾਨ ਪੁਰਸ਼ ਵੀ ਹੁੰਦੇ ਹਨ ਨੱਗਰ ਉਸ ਵਕਤ ਸਖੀ ਸੁਲਤਾਨ ਨੂੰ ਮੰਨਦਾ ਸੀ, ਆਮ ਦੇਸ ਵਿੱਚ ਇੰਨਾ ਦਾ ਗੋਗਾ ਸੀ ਜੋਰ ਸੀ।ਛੇਵੇਂ ਪਾਤਸ਼ਾਹ ਕਰਤਾਰਪੁਰ ਦਾ ਜੰਗ ਫਤਿਹ ਕਰਨ ਤੋਂ ਬਾਅਦ ਫਗਵਾੜੇ ਦੇ ਨੇੜੇ ਪਲਾਹੀ ਸਾਹਿਬ ਨੱਗਰ ਵਿਖੇ ਆਏ, ਡੁਮੇਲੀ ਨੱਗਰ ਦੀ ਸੰਗਤ ਨੂੰ ਪਤਾ ਲੱਗਿਆ, ਸਿਆਣੇ ਸੱਜਣ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਂਰਾਜ ਦੇ ਚਰਨਾਂ ਵਿਚ ਬੇਨਤੀ ਕਰਨ ਵਾਸਤੇ ਗਏ ਕਿ ਸਾਡੇ ਨੱਗਰ ਕਿਸੇ ਮੂਰਖ ਦੀ ਗਲਤੀ ਤੋਂ ਮਹਾਂਪੁਰਸ਼ਾਂ ਦਾ ਸਰਾਪ ਹੋ ਗਿਆ ਹੈ ਸਾਰੇ ਨੱਗਰ ਨੂੰ ਸੰਤਾਪ ਭੋਗਣਾ ਪੈ ਰਿਹਾ ਹੈ ਆਪ ਕਿਰਪਾ ਕਰੋ ਸੱਚੇ ਪਾਤਸ਼ਾਹ ਨੇ ਕਿਹਾ ਕਿ ਮੁਸਲਮਾਨਾਂ ਦੀ ਪੂਜਾ ਛੱਡੋ, ਸਖੀ ਸੁਲਤਾਨ ਦੀ ਪੂਜਾ ਛੱਡ ਕੇ, ਇੱਕ ਅਕਾਲ ਦੀ ਪੂਜਾ ਕਰੋ ਗੁਰੂ ਨਾਨਕ ਸਾਹਿਬ ਦੀ

ਸਿੱਖੀ ਧਾਰੋ ।ਸਾਰੇ ਨੱਗਰ ਦੀਆਂ ਸੰਗਤਾਂ ਨੇ ਹਜ਼ੂਰ ਦੇ ਬਚਨ ਨੂੰ ਪਰਵਾਨ ਕੀਤਾ ਗਰੀਬ ਨਿਵਾਜ਼ ਜੀ ਨੇ ਨੱਗਰ ਵਿਖੇ ਚਰਨ ਪਾ ਕੇ ਧਰਤੀ ਨੂੰ ਪਵਿੱਤਰ ਕੀਤਾ ਅਤੇ ਆਪਣੀ ਆਗਿਆ ਅਨੁਸਾਰ ਟਾਹਲੀ ਦੀ ਲੱਕੜ ਦਾ ਇੱਕ ਥੰਮ ਘੜਾਅ ਕਰਕੇ ਆਪਣੇਂ ਮੁਬਾਰਕ ਹੱਥਾਂ ਨਾਲ ਨੱਗਰ ਦੀ ਮੋਹੜੀ ਗੱਡੀ ਅਤੇ ਆਗਿਆ ਕੀਤੀ ਕਿ ਇਸ ਦੇ ਦੁਆਲੇ ਨੱਗਰ ਬੰਨ ਲਉ, ਨੱਗਰ ਵਿੱਚ ਜੋ ਮਹਾਂਪੁਰਸ਼ਾਂ ਦਾ ਸਰਾਪ ਹੋਇਆ ਹੈ, ਉਸ ਨੂੰ ਨਹੀ ਅਸੀਂ ਟਾਲ ਸਕਦੇ, ਅੱਗ ਤਾਂ ਲੱਗੇਗੀ ਪਰ ਨੁਕਸਾਨ ਨਹੀ ਹੋਵੇਗਾ ਜਦੋਂ ਤੱਕ ਤੁਸੀਂ ਇਸ ਅਸਥਾਨ ਦੀ ਪੂਜਾ ਕਰੋਗੇ। ਅੱਜ ਉਸ ਅਸਥਾਨ ਤੇ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਥੰਮ ਸਾਹਿਬ ਗੁਰੂਦੁਆਰਾ ਹੈ ਅਤੇ ਸਤਿਗੁਰਾਂ ਦੇ ਪਾਵਨ ਹਸਤ ਕਮਲਾਂ ਨਾਲ ਇਸਥਿਤ ਕੀਤਾ ਹੋਇਆ ਥੰਮ ਵੀ ਹੈ ਜਿਸ ਦੀਆਂ ਸੰਗਤਾਂ ਦਰਸ਼ਨ ਕਰਦੀਆਂ ਹਨ ਔਰ ਮਨੋ ਕਾਮਨਾਵਾਂ ਪੂਰਨ ਹੁੰਦੀਆਂ ਹਨ ਔਰ ਨੱਗਰ ਦੀ ਰੱਖਿਆ ਹੁੰਦੀ ਹੈ। ਦੂਸਰਾ ਕੱਲਰੀ ਧਰਤੀ ਸੀ ਸੱਪ ਲੜਨ ਨਾਲ ਬੰਦੇ ਮਰ ਜਾਂਦੇ ਸਨ, ਬੇਨਤੀ ਕੀਤੀ ਮਹਾਂਰਾਜ ਸੱਪਾਂ ਤੋਂ ਨਿਜ਼ਾਤ ਦਿਵਾਈ ਜਾਏ ਹਜ਼ੂਰ ਨੇ ਕਿਹਾ ਅਗਰ ਕਿਸੇ ਵਿਅਕਤੀ ਦੇ ਸੱਪ ਲੜ ਜਾਏ ਉਹ ਤੁਹਾਡੇ ਨੱਗਰ ਵਿਚ ਆ ਜਾਏ, ਜੂਹ ਵਿਚ ਆ ਜਾਏਗਾ ਉਸ ਦੇ ਵੀ ਸੱਪ ਦੀ ਜ਼ਹਿਰ ਨਹੀ ਹੋਵੇਗੀ, ਸੋ ਤੁਹਾਡੇ ਨੱਗਰ ਵਿੱਚ ਸੱਪ ਹੁਣ ਡੰਗ ਨਹੀ ਮਾਰੇਗਾ। ਗੁਰੂ ਸਾਹਿਬ ਦੇ ਪਾਵਨ ਬਚਨ ਹੋਣ ਤੋਂ ਨੱਗਰ ਨੇ ਗੁਰਸਿੱਖੀ ਧਾਰੀ। ਇਸ ਨੱਗਰ ਵਿੱਚ ਸੰਤ ਬਾਬਾ ਦਲੀਪ ਸਿੰਘ ਸਾਹਿਬ ਜੋ ਮੈਲੀ ਵਾਲੇ ਮਹਾਂਪੁਰਸ਼ ਗੁਲਾਬ ਸ਼ਾਹ ਦੇ ਸੇਵਕ ਮਾਤਾ ਜੀਵਾ ਸ਼ਾਹ ਦੇ ਸੇਵਕ ਸੰਤ ਬਾਬਾ ਹੀਰਾ ਸਿੰਘ ਜੀ ਬਿਹਾਲੇ ਵਾਲੇ ਜੋ ਮਹਾਂਨ ਤਪੱਸਵੀ ਸਨ ਜਿੰਨਾਂ ਨੂੰ ਸੰਤ ਬਾਬਾ ਹਰਨਾਮ ਸਿੰਘ ਜੀ ਜਿਆਣ ਵਾਲਿਆਂ ਨੇ ਪੰਜਾ ਪਿਆਰਿਆਂ ਦੁਆਰਾ ਅੰਮ੍ਰਿਤ ਦੀ ਦਾਤ ਬਖਸ਼ੀ, ਬਾਬਾ ਹੀਰਾ ਸਿੰਘ ਜੀ ਦੇ ਸੰਤ ਬਾਬਾ ਦਲੀਪ ਸਿੰਘ ਜੀ ਸੇਵਕ ਸਨ। ਇਸ ਨੱਗਰ ਵਿੱਚ ਉਨਾਂ ਦੇ ਨਾਨਕੇ ਸਨ, ਇਥੇ ਹੀ ਉਨਾਂ ਨੇ ਕੁਟੀਆ ਪਾ ਕਰਕੇ ਲੁਟੇਰੇ ਵਾਲੀ ਚੋਅ ਵਿੱਚ ਗਾਹੇ ਬਗਾਹੇ ਬੈਠ ਕਰਕੇ ਮਹਾਂਨ ਤਪੱਸਿਆ ਕਰਨੀ ਅਤੇ ਆਪਣੀ ਕੁਟੀਆ ਵਿਚ ਦਵਾਈ ਬੂਟੀ ਗਰੀਬਾਂ ਨੂੰ ਮੁਫਤ ਵੰਡਣੀ ਆਪ ਚੱਕੀ ਨਾਲ ਆਟਾ ਪੀਹ ਕਰਕੇ ਲੰਗਰ ਚਲਾਉਣਾਂ, ਲੰਗੜੇ, ਲੂਲ੍ਹੇ, ਅਪਾਹਜ਼, ਸੂਰਮੇ ਬੱਚਿਆਂ ਦੀ ਸੇਵਾ ਸੰਭਾਲ ਕਰਨੀਂ ਅਤੇ ਪੰਥਕ ਸੇਵਾਂ ਵਿੱਚ ਜੈਤੋਂ ਜੀ ਦੇ ਮੋਰਚੇ ਵਿਚ ਵੀ ਗਏ। ਤਿਆਗੀ ਬੈਰਾਗੀ ਨਾਮ ਅਭਿਆਸੀ ਭਜਨੀਕ ਕੁਰਬਾਨੀ ਦੇ ਪੁੰਜ, ਸ਼ਾਤੀ ਦੇ ਪੁੰਜ “ਆਇਆ ਬਾਬਾ ਬੈਦ ਰੋਗੀਆਂ ਦਾ” ਮਹਾਂਪੁਰਸ਼ ਸਨ ਉਨਾਂ ਮਹਾਂਪੁਰਸ਼ਾਂ ਨੇ ਇੱਥੇ ਲੰਗਰ ਔਰ ਕਥਾ ਕੀਰਤਨ ਅਤੇ ਦਵਾਈ ਬੂਟੀ ਦਾ ਸਦਾ ਬਰਤ ਲਾਇਆ ਹੋਇਆ ਸੀ। ਜਿੰਨਾਂ ਨੂੰ ਕੋਈ ਬਾਹਰ ਦੀਆਂ ਚੀਜ਼ਾਂ ਦੀ ਕਸਰ ਹੋਵੇ ਉਸ ਤੋਂ ਵੀ ਮਹਾਂਪੁਰਸ਼ਾਂ ਦੀ ਕਿਰਪਾ ਨਾਲ ਮੁਕਤੀ ਮਿਲਦੀ ਸੀ। ਮਹਾਂਪੁਰਸ਼ ਬ੍ਰਹਮਗਿਆਨੀ ਬੀਤ ਰਾਗ ਸਨ, ਬਾਬਾ ਜਵਾਲਾ ਸਿੰਘ ਸਾਹਿਬ ਜੀ ਦੇ ਅਨਿੰਨ ਸ਼ਰਧਾਲੂ ਸਨ ਅਤੇ ਇੱਥੇ ਹੀ ਬਾਬਾ ਮਸਤ ਜੀ ਬਿਰਾਜਿਆ ਕਰਦੇ ਸਨ, ਸੋ ਮਹਾਂਪੁਰਖ, ਜਦੋਂ ਵੀ ਉਨਾਂ ਦੇ ਰੂਹ ਵਿਚ ਆਵੇ, ਡਮੇਲੀ ਨੱਗਰ ਨੂੰ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਬਖਸ਼ਿਸ਼ ਜਾਣ ਕਰਕੇ ਆਇਆ ਜਾਇਆ ਕਰਦੇ ਸਨ। ਬਾਬਾ ਦਲੀਪ ਸਿੰਘ ਜੀ ਬਹੁਤ ਪ੍ਰੇਮ ਪਿਆਰ ਸੇਵਾ ਸਤਿਕਾਰ ਕਰਦੇ ਸਨ। ਬਾਬਾ ਜਵਾਲਾ ਸਿੰਘ ਜੀ ਇਸ ਨੱਗਰ ਵਿਖੇ ਆਏ ਅਤੇ ਅੱਗੇ ਕਾਲਰੇ ਨੱਗਰ ਜਾਣੇ ਦਾ ਵੀਚਾਰ ਬਣਿਆਂ, ਸੁ ਬਜ਼ੁਰਗ ਲੁਟੇਰੇ ਨੱਗਰ ਜਿੱਥੇ ਪਾਕਿਸਤਾਨ ਦੀ ਜ਼ਮੀਨ ਐਲਾਟ ਹੋਈ ਸੀ, ਆਪਣੇਂ ਹਵੇਲੀ ਵਾੜੇ ਵਿਖੇ ਮੱਝਾਂ ਗਾਈਆਂ ਨੂੰ ਪੱਠੇ ਆਦਿਕ ਪਾਉਣ ਦੀ ਕਿਰਿਆ ਕਰ ਰਹੇ ਸਨ। ਨੱਗਰ ਤੋਂ ਬਾਹਰ ਵਾਰ ਰਸਤਾ ਆ ਰਿਹਾ ਸੀ। ਬਾਬਾ ਜਵਾਲਾ ਸਿੰਘ ਜੀ ਜਾਣੀ ਜਾਣ, ਘੋੜੇ ਤੇ ਅਸਵਾਰ ਸਨ ਇਸ ਨੱਗਰ ਵਿੱਚ ਆ ਗਏ ਅਤੇ ਉਸ ਵੀਹੀ ਰਾਂਹੀ ਲੰਘ ਕਰਕੇ ਜਿੱਥੇ ਉਹ ਪਸ਼ੂਆਂ ਨੂੰ ਪੱਠੇ ਆਦਿਕ ਪਾਉਣ ਦੀ ਕਿਰਿਆ ਕਰ ਰਹੇ ਸਨ, ਬਾਬਾ ਜਵਾਲਾ ਸਿੰਘ ਜੀ ਇਸ ਵਾੜੇ ਕੋਲੋਂ ਦੀ ਸੇਵਕ ਦੀ ਤਾਂਘ ਦਰਸ਼ਨ ਦੀ ਸਿੱਕ ਨੂੰ ਮੁੱਖ ਰੱਖਦਿਆਂ ਹੋਇਆ ਗੁਜ਼ਰੇ ਅਤੇ ਉਨਾਂ ਨੇ ਇਸ ਸੱਜਣ ਨੂੰ ਕਿਰਪਾ ਦ੍ਰਿਸ਼ਟੀ ਨਾਲ ਤੱਕਿਆ ਮਹਾਂਪੁਰਸ਼ਾਂ ਦੀ ਦਿੱਬ ਦ੍ਰਿਸ਼ਟੀ ਜਦੋਂ ਪਈ, ਪੁਰਾਣੇ ਜਨਮ ਦੇ ਮਹਾਂਪੁਰਸ਼ਾਂ ਦੇ

ਮਿਲਾਪ ਦੇ ਸੰਜੋਗ ਦੇ ਸੰਸਕਾਰ ਉਦੈ ਹੋ ਗਏ ਉਸੇ ਵੇਲੇ ਅੰਦਰ ਇਹ ਗਿਆਨ ਬਿਰਤੀ ਦਾ ਪ੍ਰਕਾਸ਼ ਹੋ ਗਿਆ ਕਿ ਇਹ ਉਹ ਹੀ ਮਹਾਂਪੁਰਸ਼ ਹਨ ਜਿੰਨਾਂ ਬਾਰੇ ਸਰਦਾਰ ਲਛਮਣ ਸਿੰਘ ਜੀ ਮੈਨੂੰ ਦੱਸਿਆ ਕਰਦੇ ਸਨ ਉਨਾਂ ਨੂੰ ਆਪਣੇਂ ਕਾਰਜ ਦੀ ਸੁੱਧ ਭੁੱਲ ਗਈ ਮਹਾਂਪੁਰਸ਼ਾਂ ਦੀ ਮਨਮੋਹਣੀ ਮੂਰਤ ਉਨਾ ਦੇ ਹਿਰਦੇ ਵਿੱਚ ਵੱਸ ਗਈ। ਕਿਰਪਾ ਕਟਾਖ਼ ਦੀ ਪ੍ਰਾਪਤੀ ਵਾਸਤੇ ਮਹਾਂਪੁਰਖ ਇਸੇ ਤਰ੍ਹਾਂ ਦਰਸ਼ਨ ਦੇ ਕਰਕੇ ਅੱਗੇ ਚਲੇ ਗਏ। ਇਹ ਆਪਣਾ ਕਾਰਜ ਤਿਆਗ ਕਰਕੇ ਮਹਾਂਪੁਰਸ਼ਾਂ ਦੇ ਮਗਰ ਚੱਲ ਪਏ। ਅੱਗੇ ਲੁਟੇਰਾ ਕਲਾਂ ਲੰਘਣ ਤੋਂ ਬਾਅਦ ਨਦੀ ਕਿਨਾਰੇ ਮਹਾਂਪੁਰਸ਼ਾਂ ਨੇ ਕੁਝ ਇਕਾਂਤ ਜਗਾਂ ਸੀ, ਦਰਖਤਾਂ ਦੀ ਝਿੜੀ ਸੀ, ਬੈਠਣ ਦਾ ਵੀਚਾਰ ਬਣਾਇਆ, ਬਜੁਰਗਾਂ ਨੇ ਆਪਣਾ ਪਰਨਾਂ ਮਹਾਂਪੁਰਸ਼ਾਂ ਦੇ ਬੈਠਣ ਵਾਸਤੇ ਵਿਛਾ ਦਿੱਤਾ, ਮਹਾਂਪੁਰਸ਼ ਉਸ ਉਪਰ ਸਜ ਗਏ। ਮਹਾਂਪੁਰਸ਼ਾਂ ਨੇ ਬਚਨ ਕੀਤਾ ਜਿਹੜੇ ਕਾਰਜ ਵਾਸਤੇ ਸਾਨੂੰ ਪਰਮੇਸ਼ਰ ਸੰਸਾਰ ਉਪਰ ਭੇਜਦਾ ਹੈ, ਉਹ ਕਾਰਜ ਅਸੀਂ ਕਰਨ ਆਂਉਦੇ ਹਾਂ ਕਾਰਜ ਹੈ:

॥ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤ ਇਕੁ ਰਾਮੁ॥

॥ਰਾਮੁ ਜੋ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥**੧੬੪**॥(ਪੰਨਾ ੧੩੭੩)

ਨਾਮ ਜਪਾਉਣ ਵਾਸਤੇ ਆਉਦੇ ਹਾਂ ਪਰਮੇਸ਼ਰ ਨੇ ਮੁਕਤੀ ਦੀ ਡਿਊਟੀ ਲਈ ਹੈ ਸੰਤਾਂ ਨੂੰ ਨਾਮ ਜਪਾਉਣ ਦੀ ਸੇਵਾ ਦਿੱਤੀ ਗਈ ਹੈ, ਜੋ ਨਾਮ ਜਪਦੇ ਹਨ ਉਨਾਂ ਨੂੰ ਪਰਮੇਸ਼ਰ ਦੇ ਦਰਬਾਰ ਵਿਚੋਂ ਮੁਕਤੀ ਪ੍ਰਾਪਤ ਹੁੰਦੀ ਹੈ ਪਰ ਅੱਜ ਕਲਯੁਗ ਦਾ ਜ਼ੋਰ ਹੈ ਨਾਮ ਦਾ ਕੋਈ ਅਭਿਆਸ ਹੀ ਨਹੀ ਰਿਹਾ। ਮਹਾਂਪੁਰਸ਼ਾਂ ਦੀ ਪਹਿਚਾਣ ਵਾਲੇ ਸੱਜਣ ਕਮ ਹੁੰਦੇ ਜਾ ਰਹੇ ਹਨ

'ਘੋਰ ਕਲੂ ਜਬ ਆਇਗੋ ਸਾਧ ਨ ਮਾਨੈ ਕੋਇ, ਕਾਮੀ ਕ੍ਰੋਧੀ ਮਸ਼ਕਰਾ ਤਾਂ ਕੀ ਪੂਜਾ ਹੋਇ'

ਦੁਨੀਆਂ ਦੇ ਲੋਕ ਸਾਤੋਂ ਵਿਵਹਾਰਕ ਗੱਲਾਂ ਪੁੱਛਦੇ ਹਨ ਪਰਮਾਰਥ ਦਾ ਬਚਨ ਪੁੱਛ ਕਰਕੇ ਆਪਣਾ ਲੋਕ ਪਰਲੋਕ ਨਹੀਂ ਸਵਾਰਦੇ ਹਨ, ਲੂਣ ਹਲਦੀ ਹੀ ਮੰਗਦੇ ਹਨ। ਦੁਨੀਆਵੀ ਪਦਾਰਥਾਂ ਦੀ ਭਾਵ ਇੱਛਾ ਕਰਦੇ ਹਨ, ਸਾਡੀ ਸੇਵਾ ਵਾਹਿਗੁਰੂ ਵੱਲੋਂ ਨਾਮ ਜਪਾਉਣ ਦੀ ਲਗਾਈ ਗਈ ਹੈ ਨਾਮ ਬਾਰੇ ਕੋਈ ਪੁੱਛਣ ਦੀ ਖੇਚਲ ਨਹੀ ਕਰਦਾ ਹੈ। ਸੇਵਾਦਾਰ ਬੈਠੇ ਸਨ ਜਦੋਂ ਮਹਾਂਪੁਰਸ਼ਾਂ ਨੇ ਅਜਿਹੇ ਬਚਨ ਫੁਰਮਾਏ, ਬਜੁਰਗਾਂ ਨੇ ਮਹਾਂਪੁਰਸ਼ਾ ਦੇ ਚਰਨਾਂ ਵਿੱਚ ਖਲੋ ਕਰਕੇ ਬੇਨਤੀ ਕੀਤੀ ਮਹਾਰਾਜ ਆਪ ਕਿਰਪਾ ਕਰੋ ਕਿ ਨਾਮ ਜਪਣ ਦੀ ਜੁਗਤੀ ਬਖਸ਼ਿਸ਼ ਕਰੋ। ਦਾਸ ਨੂੰ ਇੱਕੋ ਇੱਕ ਇਹ ਹੀ ਇੱਛਾ ਹੈ ਮਹਾਂਪੁਰਸ਼ ਮਹਾਂਨ ਪ੍ਰਸੰਨ ਹੋਏ ।ਮੰਗਲਵਾਰ ਦਾ ਦਿਨ ਸੀ ਅਤੇ ਫੁਰਮਾਇਆ ਸਵੇਰੇ ਬੁੱਧਵਾਰ ਹੈ। ਸਾਡਾ ਵਿਸ਼ਰਾਮ ਫਲਾਣੇ ਸਿੰਘ ਦੇ ਪਾਸ ਹੋਵੇਗਾ ਆਪ ਜੀ ਨੇ ਉਥੇ ਆ ਜਾਣਾ। ਅੰਮ੍ਰਿਤ ਵੇਲੇ 3:00 ਵਜੇ ਕੇਸੀ ਇਸ਼ਨਾਨ ਕਰਕੇ ਸ਼ੁੱਧ ਪਵਿੱਤਰ ਬਸਤਰ ਬਦਲ ਕਰਕੇ ।ਇਹ ਆਗਿਆ ਬਖਸ਼ਿਸ਼ ਕੀਤੀ। ਬਜੁਰਗਾਂ ਨੂੰ ਰਾਤ ਸੁ ਨੀਂਦ ਨਾ ਆਈ ਭਾਵ ਮਨ ਵਿੱਚ ਇਹ ਲਾਲਸਾ, ਕਦੋਂ ਰਾਤਰੀ ਪੂਰੀ ਹੋਵੇ ਇਸ਼ਨਾਨ ਕਰੀਏ ਸੁੱਧ ਹੋ ਕਰਕੇ ਮਹਾਂਪੁਰਸ਼ਾਂ ਦੇ ਪਾਸ ਜਾਈਏ ਅਤੇ ਨਾਮ ਜਪਣ ਦੀ ਜੁਗਤੀ ਪ੍ਰਾਪਤ ਕਰੀਏ, ਨਾਮ ਦਾ ਅਭਿਆਸ ਕਰਕੇ ਮਨੁੱਖ ਜਨਮ ਸਫਲ ਹੋ ਜਾਵੇ। ਮਹਾਂਪੁਰਖ ਅੰਤਰਜਾਮੀ ਹਨ ਕਿਰਪਾ ਕਰਕੇ ਦਰਸ਼ਨ ਬਖਸ਼ਿਸ਼ ਕਰ ਦਿੱਤੇ ਹਨ ਅਤੇ ਹੁਣ ਨਾਮ ਜਪਣ ਦੀ ਜੁਗਤੀ ਵੀ ਬਖਸ਼ਿਸ਼ ਕਰਨ, ਕਿਉਕਿ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਤੋਂ ਪਹਿਲੇ ਪ੍ਰਾਪਤ ਕਰ ਚੁੱਕੇ ਸਨ, ਬ੍ਰਹਮ ਗਿਆਨੀ ਮਹਾਂਪੁਰਖਾਂ ਦੀ ਅਸ਼ੀਰਵਾਦ ਦੀ ਮਹਾਂਨ ਲੋੜ ਹੈ, ਉਹ ਕਿਰਪਾ ਕਰਨ ਹਿਰਦੇ ਵਿੱਚ ਨਾਮ ਦਾ ਸੰਚਾਰ ਹੋਵੇ, ਨਾਮ ਦਾ ਪ੍ਰਵਾਹ ਜਾਰੀ ਹੋਵੇ ਪਵਿੱਤਰ ਪੁਰਸ਼ਾਂ ਤੋਂ ਆਸ਼ੀਰਵਾਦ ਲੈਣ ਨਾਲ ਨਾਮ ਅਭਿਆਸੀਆਂ ਨੂੰ ਬੜੀ ਭਾਰੀ ਸਹਾਇਤਾ ਮਿਲਦੀ ਹੈ। ਰਸਤੇ ਵਿੱਚ ਆਉਣ ਵਾਲੀਆਂ

ਰੁਕਾਵਟਾਂ ਨਵਿਰਤ ਹੋ ਜਾਂਦੀਆਂ ਹਨ ਅਤੇ ਗਿਆਨ ਦਾ ਜੋ ਮਾਰਗ ਹੈ ਪ੍ਰਾਪਤ ਹੋ ਜਾਂਦਾ ਹੈ, ਮਨ ਵਿੱਚ ਬੜੀ ਭਾਰੀ ਸ਼ਰਧਾ ਹੈ। ਮਹਾਂਪੁਰਖ ਅੰਤਰਜਾਮੀ ਸਨ ਆਪ ਹੀ ਕਿਰਪਾ ਕੀਤੀ ਹੈ ।

**॥ਵਡਹੰਸੁ ਮਃ ੫ ॥ (ਪੰਨਾ ੫੬੩)**

ਅੰਤਰਜਾਮੀ ਸੋ ਪ੍ਰਭੁ ਪੂਰਾ॥ਦਾਨੁ ਦੇਇ ਸਾਧੂ ਕੀ ਧੂਰਾ॥੧॥ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ਤੇਰੀ ਓਟ ਪੂਰਨ ਗੋਪਾਲਾ॥੧॥ਰਹਾਉ॥ਜਲਿ ਥਲਿ ਮਹੀਅਲਿ ਰਹਿਆ ਭਰਪੂਰੇ॥ਨਿਕਟਿ ਵਸੈ ਨਾਹੀ ਪ੍ਰਭੁ ਦੂਰੇ॥੨॥ਜਿਸਨੋ ਨਦਰਿ ਕਰੇ ਸੋ ਧਿਆਏ॥ਆਠ ਪਹਰ ਹਰਿ ਕੇ ਗੁਣ ਗਾਏ॥੩॥ਜੀਅ ਜੰਤ ਸਗਲੇ ਪ੍ਰਤਿਪਾਰੇ॥ਸਰਨਿ ਪਰਿਓ ਨਾਨਕ ਹਰਿ ਦੁਆਰੇ॥੪॥੪॥

ਤੜਕੇ ਉਠੇ ਹਨ, ਕੇਸੀ ਇਸ਼ਨਾਨ ਕੀਤਾ ਹੈ ਸਮੱਚਾ ਇਸ਼ਨਾਨ ਹੋਇਆ। ਸੁਧ ਬਸਤਰ ਬਦਲੇ ਹਨ।ਸ਼ਰਧਾ ਰੂਪੀ ਭੇਟਾ ਲੈ ਕਰਕੇ ਮਹਾਂਪੁਰਖਾਂ ਦੇ ਚਰਨਾਂ ਵੱਲ ਚੱਲ ਪਏ ਹਨ। ਸ਼ਾਸ਼ਤਰਾਂ ਵਿੱਚ ਦੱਸਿਆ ਹੈ।

'ਰਾਜ ਵੈਦ ਗੁਰ ਜੋਤਸ਼ੀ ਇਨ ਕੈ ਪਾਸ ਜੋ ਜਾਏ ਫਲ ਦੀਏ ਫਲ ਹੋਤ ਹੈ ਨਹੀ ਖਾਲੀ ਹੀ ਉਠ ਆਇ'

ਮਹਾਂਪੁਰਸ਼ਾਂ ਕੋਲ ਜਦੋਂ ਜਾਣਾ ਹੈ, ਰਾਜ ਦਰਬਾਰ ਰਾਜੇ ਪਾਸ, ਵੈਦ, ਗੁਰੂ, ਮਹਾਤਮਾਂ ਔਰ ਜੋਤਸ਼ੀ, ਫਲ ਲੈ ਕੇ ਭੇਟਾ ਲੈ ਕੇ ਜਾਣਾ ਚਾਹੀਦਾ, ਖਾਲੀ ਹੱਥ ਨਹੀ ਜਾਣਾ ਚਾਹੀਦਾ। ਫਲ ਰੱਖ ਕੇ ਨਮਸ਼ਕਾਰ ਕਰਾਂਗੇ ਤੇ ਉਨਾਂ ਤੋਂ ਵੀ ਸ਼ੁਭ ਗੁਣਾਂ ਰੂਪੀ ਫਲ ਅਸ਼ੀਰਵਾਦ ਪ੍ਰਾਪਤ ਹੋਵੇਗੀ

ਰਿਤੇ ਪਾਨ ਦਰਸੇ ਨਹੀ ਭੂਪ ਭਿੱਛਕ ਗੁਰਦੇਵ,

ਖਾਲੀ ਹੱਥੀ ਕਦੀ ਵੀ ਦਰਸ਼ਨ ਨੂੰ ਨਾ ਜਾਵੇ॥ ਭੂਪ ਰਾਜਾ, ਭਿੱਛਕ ਅਤਿਥੀ, ਮਹਾਤਮਾ, ਗੁਰਦੇਵ ਗੁਰੂ, ਇਨਾਂ ਪਾਸ ਹਮੇਸ਼ਾ ਹੀ ਭੇਟਾ ਲੈ ਕੇ ਜਾਣੀ ਚਾਹੀਦੀ ਹੈ ਸ਼ਰਧਾ ਰੂਪ ਭੇਟਾ, ਪੱਤਰੰ ਪੁਸ਼ਪੰ ਫਲੰ ਤੁਯੰ, ਪੱਤਰ ਹੋਵੇ, ਪੁਸ਼ਪ ਫੁੱਲ ਹੋਵੇ, ਫਲ ਹੋਵੇ, ਤੁਯੰ ਜਲ ਹੋਵੇ, ਗਰੀਬ ਆਦਮੀ ਗਰੀਬੀ ਦੀ ਭੇਟਾ ਲਜਾਵੇ ਉਹ ਵੀ ਪਰਵਾਨ ਕਰਦੇ ਹਨ, ਇਹ ਇਕ ਸਤਿਕਾਰ ਹੁੰਦਾ ਹੈ, ਮਹਾਂਪੁਰਸ਼ਾਂ ਦਾ ਨਿਯਮ ਹੁੰਦਾ ਹੈ। ਸੋ ਭੇਟਾ ਲੈ ਕੇ ਮਹਾਪੁਰਸ਼ਾਂ ਦੇ ਚਰਨਾਂ ਵਿਚ ਹਾਜਰ ਹੋਏ ।ਭੇਟਾ ਰੱਖੀ ਨਮਸ਼ਕਾਰ ਕੀਤੀ ਬੇਨਤੀ ਕੀਤੀ, ਹੇ ਮਹਾ ਮਨਿਸ਼ੀ ਮਹਾਤਮਾ ਬ੍ਰਹਮਾਤਮਾਂ ਔਰ ਬ੍ਰਹਮਨੇਸ਼ਟੀ ਬ੍ਰਹਮਸ੍ਰੋਤੀ ਮਹਾਂਪੁਰਸ਼ੋ ਕਿਰਪਾ ਕਰੋ ਨਾਮ ਜਪਣ ਦੀ ਜੁਗਤੀ ਬਖਸ਼ਿਸ਼ ਕਰੋ ॥

**॥ਗਉੜੀ ਮਹਲਾ ੫॥ (ਪੰਨਾਂ ੨੦੬-੦੭)**

ਤੁਝ ਬਿਨੁ ਕਵਨੁ ਹਮਾਰਾ ॥ਮੇਰੇ ਪ੍ਰੀਤਮ ਪ੍ਰਾਨ ਅਧਾਰਾ॥੧॥ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ॥ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ॥੧॥ ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ॥ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ॥੨॥ ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ॥ ਜਨਮ ਮਰਣ ਕਉ ਚੂਕੋ ਸਹਸਾ ਸਾਧਸੰਗਤਿ ਦਰਸਾਰੀ॥੩॥ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ॥ ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ॥੪॥੭॥੧੨੮॥

ਬੇਨਤੀ ਕੀਤੀ ਹੈ ਕਿ ਗਰੀਬ ਨਿਵਾਜ ਬਖਸ਼ਿਸ਼ ਕਰੋ

॥ਪੈ ਪਾਇ ਮਨਾਈ ਸੋਇ ਜੀਉ॥(ਪੰਨਾਂ ੭੩)

॥ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ॥੩॥ (ਪੰਨਾਂ ੯੯)

॥ਪੈਰੀ ਪੈ ਪੈ ਬਹੁਤ ਮਨਾਏ॥(ਪੰਨਾਂ ੧੨੪੧)

॥ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ॥ (ਪੰਨਾਂ ੨੧੮)

ਮਹਾਂਪੁਰਸ਼ੋ ਕਿਰਪਾ ਕਰੋ ਇਹ ਸੰਸਾਰ ਦਾ ਜੋ ਆਵਾ ਗਵਣ ਹੈ, ਜੀਵ 84 ਲੱਖ ਜੂਨਾਂ ਵਿਚ ਭਟਕਟਾ ਹੋਇਆ ਆਇਆ ਹੈ ਮਾਨਸ ਦੇਹ ਵਿਚ ਆਇਆ ਹੈ, ਮਾਨਸ ਦੇਹ ਦੀ ਸਫਲਤਾ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਹੁੰਦੀ ਹੈ। ਕਵੀ ਨੇ ਕਿਹਾ ਹੈ :-

ਸੰਗਤ ਕਰੀਏ ਸਾਧ ਕੀ ਬੰਦਿਉਂ ਕਰੈ ਖੁਦਾਇ ਲੋਹਾ ਕੰਚਨ ਹੋਤ ਹੈ ਪਾਰਸ ਸੰਗ ਮਿਲਾਇ ।

ਸੰਗਤ ਸਾਧੂ ਦੀ ਕਰਨੀ ਚਾਹੀਦੀ ਹੈ ਜੋ ਬੰਦੇ ਨੂੰ ਖੁਦਾ ਬਣਾ ਦਿੰਦੇ ਹਨ ਰੱਬ ਦਾ ਰੂਪ ਬਣਾ ਦਿੰਦੇ ਹਨ ਮਹਾਤਮਾ ਦੀ ਸੰਗਤ ਦਾ ਇਹ ਫਲ ਹੈ। 'ਲੋਹਾ ਸੋਨਾ ਬਣ ਜਾਂਦਾ ਹੈ ਜੇ ਪਾਰਸ ਨਾਲ ਮਿਲਾ ਦਿੱਤਾ ਜਾਵੇ'

ਇਹ ਨੀਸਾਣੀ ਸਾਧ ਕੀ ਜਿਸ ਭੇਟਤ ਤਰੀਐ ॥

ਜਮ ਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥

ਜਮਾਂ ਦੇ ਕੰਕਰ ਦੂਤ ਨੇੜੇ ਨਹੀ ਆਉਦੇ ਹਨ ਮਹਾਂਤਮਾ ਦੀ ਸੰਗਤ ਨਾਲ ਇਨਸਾਨ ਤਰ ਜਾਂਦਾ ਹੈ ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥ ਬਹੁੜ ਪੁਨਾ ਫਿਰ ਮਰਨਾਂ ਨਹੀ ਹੁੰਦਾ ਜੰਮਣ ਮਰਣ ਦਾ ਚੱਕਰ ਖਤਮ ਹੋ ਜਾਂਦਾ ਹੈ

'ਪਾਰਸ ਮੈ ਸੰਤ ਮੈ ਬਡੋ ਅੰਤਰੋ ਜਾਨ॥ਵਹ ਲੋਹਾ ਕੰਚਨ ਕਰੈ ਵਹ ਕਰੈ ਆਪ ਸਮਾਨ'

ਪੰਡਿਤ ਅਨਾਥ ਜੀ ਵਿਚਾਰ ਮਾਲਾ ਵਿੱਚ ਦੱਸਦੇ ਹਨ ਪਾਰਸ ਵਿੱਚ ਅਤੇ ਸੰਤ ਵਿੱਚ ਬੜਾ ਭਾਰੀ ਫਰਕ ਹੈ।ਪਾਰਸ ਲੋਹੇ ਨੂੰ ਸੋਨਾ ਬਣਾ ਸਕਦਾ ਹੈ ਪਰ ਪਾਰਸ ਨਹੀ ਬਣਾ ਸਕਦਾ ਹੈ। ਪਾਰਸ ਤੋਂ ਬਣਿਆ ਹੋਇਆ ਸੋਨਾ ਅਗਾਂਹ ਸੋਨਾ ਨਹੀ ਬਣਾ ਸਕਦਾ ਹੈ ਪਰ ਸਾਧੂ ਵਿੱਚ ਤੇ ਪਾਰਸ ਵਿਚ ਫਰਕ ਹੈ, ਉਹ ਆਪਣਾ ਰੂਪ ਬਣਾ ਦਿੰਦੇ ਹਨ ਅਤੇ ਮਹਾਂਤਮਾ ਤੋਂ ਬਣੇ ਹੋਏ ਸਾਧੂ ਅੱਗੇ ਵੀ ਉਪਦੇਸ਼ ਦੇ ਕੇ ਮਹਾਂਤਮਾ ਬਣਾ ਸਕਦੇ ਹਨ ।ਸਾਧੂ ਦੀ ਵਡਿਆਈ ਇਤਨੀ ਵੱਡੀ ਹੈ ਅਤੇ ਸੰਤਾਂ ਦਾ ਸਮਾਜ ਬੜਾ ਸ੍ਰੇਸ਼ਟ ਪਵਿੱਤਰ ਹੈ, ਤੁਲਸੀ ਦਾਸ ਜੀ ਕਥਨ ਕਰਦੇ ਹਨ 'ਸਠ ਸੁਤ ਹੈ ਸਤਸੰਗਤ ਪਾਈ ਪਾਰਸ ਪਰਸ ਕੁਧਾਤ ਸੁਹਾਈ' ਸਠ ਜਿਹੜੇ ਮੂਰਖ ਹਨ ਸੁਧਰ ਜਾਂਦੇ ਹਨ ਜੇ ਉਨਾਂ ਨੂੰ ਸਤਪੁਰਸ਼ਾਂ ਮਹਾਂਪੁਰਖਾਂ ਦੀ ਸਤਸੰਗਤ ਪ੍ਰਾਪਤ ਹੋ ਜਾਵੇ ।ਜਿਵੇ ਪਾਰਸ ਨਾਲ ਮਿਲਣ ਨਾਲ ਕੁਧਾਤਾਂ ਖੋਟੀਆਂ ਧਾਤਾਂ ਜਿਹੜੀਆਂ ਹਨ, ਸੋਨਾ ਪਿੱਤਲ ਤਾਂਬਾ ਆਦਿਕ ਉਹ ਪਾਰਸ ਦੀ ਸੰਗਤ ਕਰਕੇ ਸਵਰਨ ਰੂਪ ਪਵਿੱਤਰ ਬਣ ਜਾਂਦੀਆਂ ਹਨ। ਇਸ ਤਰਾਂ ਮਹਾਤਮਾ ਦੀ ਸੰਗਤ ਕਰਨ ਨਾਲ ਇਨਸਾਨ ਪਵਿੱਤਰ ਜੀਵਨ ਨੂੰ ਪ੍ਰਾਪਤ ਕਰ ਲੈਂਦਾ ਹੈ ।

"ਮੁਦ ਮੰਗਲ ਮੈਅ ਸੰਤ ਸਮਾਜੂ ਜੋ ਜਗ ਜੰਗਮ ਤੀਰਥ ਰਾਜੂ"

ਸੰਤਾ ਦਾ ਸਮਾਜ ਬੜਾ ਮੁਦ ਪ੍ਰਸੰਨਤਾ ਮੰਗਲ ਮਹਾਨ ਖੁਸ਼ੀ ਨੂੰ ਦੇਣ ਵਾਲਾ ਹੈ ਸੰਤਾ ਦਾ ਸਮਾਜ ਜੋ ਦੁਨੀਆ ਤੇ ਜੰਗਮ ਤੀਰਥ ਹਨ ਜਿਹੜੇ ਦੂਸਰੇ ਸਰੋਵਰ ਆਦਿਕ ਹਨ ਇਹ ਜੜ੍ਹ ਤੀਰਥ ਹਨ ਕੋਈ ਜਾ ਕੇ ਇਸ਼ਨਾਨ ਕਰੇਗਾ ਤੇ ਫਲ ਮਿਲੇਗਾ, ਮਹਾਤਮਾਂ ਜਗਾ ਬਜਗਾ ਆਪ ਜਾ ਕਰਕੇ ਪਾਪੀ ਲੋਕਾਂ ਨੂੰ ਕ੍ਰਿਤਾਰਥ ਕਰਦੇ ਹਨ ਪੁੰਨੀ ਬਣਾ ਕਰਕੇ ਨਿਸ਼ਕਾਮੀ ਬਣਾ ਕੇ ਮੁਕਤੀ ਦਿੰਦੇ ਹਨ ਨਾਮ ਜਪਾ ਕਰਕੇ ਬ੍ਰਹਮ ਗਿਆਨ ਦੇ ਕੇ, ਇਸ ਕਰਕੇ ਇਨ੍ਹਾਂ ਦਾ ਸਮਾਜ ਬੜਾ ਸ੍ਰੇਸ਼ਟ ਮੰਨਿਆ ਗਿਆ ਹੈ। ਮੇਘ, ਸਾਧ, ਨਦੀ ਤੇ ਭੁਯੰਗਮ ਇਨ੍ਹਾਂ ਦੀ ਆਪਣੀ ਚਾਲ ਹੈ। 'ਸਾਧ ਨਦੀ ਅਰ ਮੇਘੁਲਾ ਚਲੇ ਭੁਯੰਗਮ ਚਾਲ' ਸਾਧੂ ਵੀ ਮੌਜ ਦੇ ਹਨ, ਨਦੀਆਂ ਵੀ ਜਿਧਰ ਪਾਣੀ ਦਾ ਜ਼ੋਰ ਪੈਂਦਾ ਹੈ ਰੁੜ ਜਾਂਦੀਆਂ ਹਨ ,ਭੁਯੰਗਮ ਸਰਪ ਵੀ, ਤੇ ਬੱਦਲ ਵੀ ਆਪਣੀ ਇੱਛਾ ਵਿੱਚ ਵਰ੍ਹਦੇ ਹਨ ਜਿਥੇ ਜਿਥੇ ਔੜ ਲੱਗੀ ਹੈ ਵਾਹਿਗੁਰੂ ਭੇਜਦਾ ਹੈ ਔੜ ਦੂਰ ਕਰਕੇ ਧਰਤੀ ਨੂੰ ਸਰ ਸਬਜ਼ ਕਰ ਦਿੰਦੇ ਹਨ। ਇਸ ਤਰਾਂ ਮਹਾਤਮਾ ਵੀ ਜਿਥੇ ਨਾਸਤਕਤਾ ਦੀ ਔੜ ਲੱਗੀ ਹੈ ਉਥੇ ਵਿਚਰਦੇ ਹਨ । ਸਰਪ ਵੀ ਧਰਤੀ ਦੇ ਰਾਜੇ ਹਨ ਆਪਣੀ ਇੱਛਾ ਨਾਲ ਵਿਚਰਦੇ ਹਨ ਸੁਤੰਤਰ ਹਨ 'ਜਹ ਜਹ ਸਾਧੂ ਪਗ ਧਰਹਿ ਤਹ ਤਹ ਕਰਤ ਨਿਹਾਲ' ਪਰ ਸਾਧੂ ਮਹਾਤਮਾਂ ਜਿਥੇ ਆਪਣਾ ਪਵਿੱਤਰ ਚਰਨ ਰੱਖਦੇ ਹਨ ਉਹ ਦੁਨੀਆਂ ਨੂੰ ਨਦਰੋ ਨਦਰਿ ਨਿਹਾਲ ਕਰਦੇ ਜਾਂਦੇ ਹਨ ਨਿ-ਵਿਸ਼ੇਸ਼ ਕਰਕੇ, ਹਾਲ ਦੁਖਾਂ ਤੋਂ ਰਹਿਤ ਕਰ ਦਿੰਦੇ ਹਨ ਐਸੀ ਮਹਾਂਪਰਸ਼ਾਂ ਦੀ ਸੰਗਤ ਹੁੰਦੀ ਹੈ :-

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥

ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ (ਪੰਨਾ 749)

ਐਸੀ ਮਹਾਂਪੁਰਖਾਂ ਦੀ ਸਾਧ ਸੰਗਤ ਹੈ ਬੇਨਤੀ ਕੀਤੀ 'ਪੈ ਪੈਰੀ ਸੰਤ ਮਨਾਇ ਜੀਉ' ਮਹਾਰਾਜ ਕਿਰਪਾ ਕਰੋ ਅਸੀ ਸੰਸਾਰ ਇਹ ਜਿਹੜਾ ਤਾਮਿਸ਼ਰ ਹੈ ਅਗਿਆਨ, ਸਾਨੂੰ ਗਿਆਨ ਵੈਰਾਗ ਦੇ ਨੇਤਰ ਬਖਸ਼ੋ 'ਮੈ ਅੰਧੁਲੇ ਹਰਿ ਨਾਮ ਲਕੁਟੀ ਟੋਹਣੀ' ਕਿਰਪਾ ਕਰੋ ਸਾਨੂੰ ਜੁਗਤੀ ਬਖਸ਼ੋ ਮਹਾਂਪੁਰਸ਼ਾਂ ਨੇ ਸਿੱਧ ਆਸਣ ਲਗਵਾਇਆ,ਕਿਹਾ ਭਾਈ ਧਰਤੀ ਦੇ ਉਪਰ ਕੁਸ਼ਾ ਆਦਿਕ ਦਾ ਆਸਣ ਵਿਛਾ ਲੈਣਾ, ਉਪਰ ਊਨੀ ਬਸਤਰ ਵਿਛਾਉਣਾ, ਉਪਰ ਸਫੈਦ ਵਸਤਰ ਵਿਛਾ ਕਰਕੇ ਕੋਲ ਜਲ ਰੱਖਣਾ ਜੋਤ ਧੂਫ ਪੁਸ਼ਪ ਆਦਿਕ ਧਰੂਅ ਵੱਲ ਜਾਂ ਪੂਰਬ ਵੱਲ ਦ੍ਰਿਸ਼ਟੀ ਕਰਨੀ, ਚੜਦੇ ਸੂਰਜ ਵੱਲ, ਸਿਧ ਆਸਣ ਲਗਾ ਕਰਕੇ ਦੋਵੇ ਹੱਥਾਂ ਨੂੰ ਗੋਡਿਆਂ ਉਪਰ ਰੱਖਣਾ, ਮੁੱਦਰਾ ਬਣਾ ਕਰਕੇ ਅੰਗੂਠਾ ਔਰ ਪਹਿਲੀ ਉਂਗਲ ਨੂੰ ਜੋੜ ਲੈਣਾ ਇਸ ਤਰਾਂ ਮੁੱਦਰਾ ਬਣਾ ਕਰਕੇ ਬੈਠਣਾ, ਰੀੜ ਦੀ ਹੱਡੀ ਸਿੱਧੀ, ਕੰਗਰੋੜ ਸਿੱਧੀ ਸਿਰ ਗਰੀਵਾ ਝੁਕਾਉਣੀ ਨਹੀ, ਬੈਠ ਕਰਕੇ ਜੋ ਪੰਜਾਂ ਪਿਆਰਿਆਂ ਨੇ ਮੂਲ ਮੰਤਰ ਔਰ ਗੁਰਮੰਤਰ ਦੀ ਦਾਤ ਬਖਸ਼ੀ ਹੈ ਪਹਿਲੇ ਇਕਾਗਰ ਹੋ ਕਰਕੇ ਖੱਬਾ ਨੇਤਰ ਮੀਟ ਕਰਕੇ ਨੱਕ ਦੀ ਕੁੰਬਲੀ ਉਪਰ ਸੱਜੇ ਨੇਤਰ ਦੀ ਦ੍ਰਿਸ਼ਟੀ ਲਿਆਉਣੀ, ਕੁਝ ਸਮਾਂ ਸ਼ਬਦ ਜਪਦੇ ਰਹਿਣਾ ਦ੍ਰਿਸ਼ਟੀ ਨੂੰ ਬਾਹਰੋਂ ਰੋਕ ਕਰਕੇ ਨੱਕ ਦੇ ਅਗਰ ਭਾਵ ਉਪਰ ਟਿਕਾਉਣਾ ਜਾਪ ਕਰਦੇ ਜਾਣਾਂ, ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕਰਨਾ, ਸੂਖਮ ਅਰਦਾਸ ਕਰਨੀ ਕਿ ਸਿਮਰਨ ਦੀ ਆਗਿਆ ਬਖਸ਼ਿਸ਼ ਕਰੋ ਅਤੇ ਬਿਘਨਾਂ ਦੀ ਨਵਿਰਤੀ ਕਰੋ, ਆਸਣ ਲਗਾ ਕਰਕੇ ਇਸ ਤਰਾਂ ਨੱਕ ਦੀ ਕੁੰਬਲੀ ਤੇ ਧਿਆਨ ਜਮਾਅ ਕਰਕੇ ਮੂਲ ਮੰਤਰ ਦਾ ਅਭਿਆਸ ਕਰਨਾਂ ਜਦੋਂ ਬਿਰਤੀ ਟਿਕਣੀ ਸ਼ੁਰੂ ਹੋ ਜਾਵੇ ਫਿਰ ਗੁਰਮੰਤਰ ਦਾ ਜਾਪ ਕਰਨਾਂ, ਪਹਿਲੇ ਬੈਖਰੀ ਬਾਣੀ ਨਾਲ ਰਸਨਾਂ ਦੁਆਰਾ, ਉਤਨਾ ਉਚਾਰਨ ਕਰਨਾ ਸ਼ਬਦ ਨੂੰ ਜਿੰਨਾਂ ਆਪਣੇਂ ਕੰਨਾ ਨੂੰ ਸੁਣਾਈ ਦੇਵੇ, ਫਿਰ ਕੰਠ ਵਿਚ ਫਿਰ ਹਿਰਦੇ ਵਿਚ, ਫਿਰ ਪਰਾ ਬਾਣੀ ਨਾਭੀ ਵਿਚ, ਇਥੋਂ ਫਿਰ ਰੋਮ ਰੋਮ ਦੀ ਅਵਸਥਾ ਬਣ ਜਾਂਦੀ ਹੈ, ਫਿਰ ਧਿਆਨ ਨੂੰ ਦੋ ਭਰਵੱਟਿਆਂ ਦੇ ਮੱਧ ਵਿੱਚ ਤ੍ਰਿਕੁਟੀ ਵਿੱਚ ਟਿਕਾ ਲੈਣਾ, ਫਿਰ ਗੁਰਮੰਤਰ ਦਾ ਜਾਪ ਕਰਦਿਆਂ

ਹੋਇਆਂ (ਵਾ ਅੱਖਰ ਨਾਭੀ ਵਿਚ, ਹ ਹਿਰਦੇ ਵਿਚ, ਗ ਗਲ ਕੰਠ ਵਿੱਚ, ਰੂ ਰਸਨਾ ਤੋਂ ਉਪਰ ਤ੍ਰਿਕੁਟੀ ਵਿਚ, ਰੂ ਦਾ ਮਤਲਬ ਪ੍ਰਕਾਸ਼ ਹੈ ਇਹ ਤੀਸਰਾ ਤਿਲ ਹੈ ਇਥੌਂ ਪ੍ਰਕਾਸ਼ ਸ਼ੁਰੂ ਹੁੰਦਾ ਹੈ ਇਥੇ ਤਿੰਨ ਨਾੜੀਆਂ ਹਨ ਇੱਕ ਖੱਬੇ ਪਾਸੇ ਜਾਂਦੀ ਹੈ, ਇੱਕ ਦਰਮਿਆਨ ਸਿੱਧੀ ਦਸਮ ਦੁਆਰ ਜਾਂਦੀ ਹੈ, ਤੀਸਰੀ ਸੱਜੇ ਪਾਸੇ ਤ੍ਰਿਕੁਟੀ ਵਿੱਚ, ਗੁਰੂ ਸ਼ਬਦ ਗੁਰੂ ਮੂਰਤ ਦਾ ਧਿਆਨ ਟਿਕਾ ਕਰਕੇ ਸ਼ਬਦ ਦਾ ਜਾਪ ਕਰਦੇ ਜਾਣਾਂ ਹੈ। ਚੌਹਾਂ ਚੱਕਰਾਂ ਵਿਚ ਇੱਕ-ਇੱਕ ਮਾਤਰਾ ਨੂੰ ਟਿਕਾਉਦਿਆਂ ਹੋਇਆ ਜਾਪ ਕਰਦੇ ਜਾਣਾ ਹੈ) (ਜਾਂ ਵਾਹਿ ਨਾਭੀ ਤੱਕ ਲਜਾਣਾ ਹੈ ਜਦੋਂ ਸੁਆਸ ਬਾਹਰ ਜਾਂਦੇ ਹਨ, ਜਦੋਂ ਅੰਦਰ ਆਉਦੇ ਹਨ ਗੁਰੂ ਸ਼ਬਦ ਤ੍ਰਿਕੁਟੀ ਵੱਲ ਲਜਾਣਾ ਹੈ, ਰੂ ਸਬਦ ਤ੍ਰਿਕੁਟੀ ਤੱਕ ਆ ਜਾਵੇ ਫਿਰ ਪ੍ਰਕਾਸ਼ ਸ਼ੁਰੂ ਹੁੰਦਾ ਹੈ ਪਹਿਲਾਂ ਟਨਾਣੇ ਜੈਸਾ, ਬੱਦਲਾਂ ਵਿੱਚ ਗਰਜਣ ਵਾਲੀ ਬਿਜਲੀ ਦੀ ਨਿਆਈ ਚਮਤਕਾਰ, ਫਿਰ ਚੰਦਰਮਾ, ਤਾਰੇ ਤੇ ਚੰਦਰਮਾਂ ਦੀ ਨਿਆਈ ਫਿਰ ਸੂਰਜ, ਫਿਰ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਜੇ ਭਜਨ ਕਰਦਿਆਂ ਬਿਰਤੀ ਖੱਬੇ ਪਾਸੇ ਤੁਰ ਜਾਵੇ ਮਾਇਆ ਪਦਾਰਥ ਮਿਲ ਜਾਣਗੇ ਲੇਕਿਨ ਮਾਰਗ ਤੋਂ ਥਿੜਕ ਜਾਵੇਗਾ ਜੇ ਬਿਰਤੀ ਸੱਜੇ ਪਾਸੇ ਤੁਰ ਜਾਵੇ ਰਿੱਧੀਆਂ ਸਿੱਧੀਆਂ, ਬਚਨ ਸਿੱਧੀ, ਬਰ ਸਰਾਪ ਦੀ ਸ਼ਕਤੀ ਆ ਜਾਵੇਗੀ, ਲੋਕਾ ਵਿਚ ਪੂਜਾ ਹੋ ਜਾਵੇਗੀ ਮਾਰਗ ਤੋਂ ਥਿੜਕ ਜਾਵੈਗਾ।ਤ੍ਰਿਕੁਟੀ ਤੋਂ ਜੋ ਨਾੜੀ ਸਿੱਧੀ ਦਸਮ ਦੁਆਰ ਜਾਂਦੀ ਹੈ ਬਿਰਤੀ ਸੋ ਪ੍ਰਕਾਸ਼ ਇਸ ਨਾੜੀ ਦੁਆਰਾ ਪ੍ਰਾਪਤ ਕਰਦੀ ਹੈ, ਮਨ ਨੂੰ ਬਿਲਕੁਲ ਸਿੱਧਾ ਸ਼ਬਦ ਨਾਲ ਜੋੜ ਕਰਕੇ ਦਸਮ ਦੁਆਰ ਵਿਚ ਜਾਣਾ ਹੈ ਆਗਿਆ ਚੱਕਰ ਤੋਂ, ਅੱਗੇ ਦਸਮ ਦੁਆਰ ਦੇ ਅੰਦਰ ਸਹੰਸਰ ਦਲ ਕਵਲ ਚੱਕਰ ਹੈ ਹਜ਼ਾਰ ਪੰਖੜੀ ਦਾ ਖਿੜ ਜਾਵੇਗਾ ਚੱਕਰ ਮੂੰਧੇ ਹਨ, ਸਬਦ ਦਾ ਅਭਿਆਸ ਕਰਦਿਆਂ ਕਰਦਿਆਂ ਸਿੱਧੇ ਹੋ ਜਾਂਦੇ ਹਨ, ਪੰਖੜੀਆਂ ਖਿੜ ਜਾਂਦੀਆਂ ਹਨ, ਯੁਦੇ ਯੁਦੇ ਪ੍ਰਕਾਸ਼ ਪ੍ਰਾਪਤ ਹੋ ਜਾਂਦੇ ਹਨ ਇਹ ਦਸਮ ਦੁਆਰ ਦੇ ਅੰਦਰ ਪਹਿਲੇ ਸਰਗੁਨ ਸਰੂਪੀ ਵਾਹਿਗੁਰੂ ਦੇ ਦਰਸ਼ਨ ਹੋਵਣਗੇ ਤੇ ਨਿਰਗੁਨ ਦਾ ਪ੍ਰਕਾਸ਼ ਹੀ ਹੋਵੇਗਾ, ਪ੍ਰਕਾਸ਼ ਹੀ ਪ੍ਰਕਾਸ਼ ਹੋਵੇਗਾ, ਫਿਰ ਬਿਰਤੀ ਉਸ ਵਾਹਿਗੁਰੂ ਵਿਚ ਲੀਨ ਹੋ ਜਾਵੇਗੀ, ਅਭੇਦਤਾ ਔਰ ਅਦਵੈਤ ਦਾ ਜੋ ਅਨੰਦ ਹੈ ਪ੍ਰਾਪਤ ਕਰ ਲਵੇਗਾ। ਇਸ ਦੇ ਵਾਸਤੇ 'ਪੁਨਾ ਪੁਨਾ ਚਿੰਤਨ ਅਭਿਆਸਾ' ਬਾਰ ਬਾਰ ਚਿੰਤਨ ਕਰਨ ਦਾ ਅਭਿਆਸ ਕਰਨਾ ਪਵੇਗਾ ਅਭਿਆਸ ਦੁਆਰਾ ਇਹ ਮਾਰਗ ਪ੍ਰਾਪਤ ਹੋਵੇਗਾ ਅਤੇ ਸਰਦੀਆਂ ਦੇ ਮਹੀਨਿਆਂ ਵਿਚ ਬਿਸਤਰਾ ਭੂਮੀ ਤੇ ਰੱਖਣਾ, ਜੋਤ, ਧੂਫ ਹਵਨ ਦਾ, ਕੁੰਭ, ਨਾਰੀਅਲ, 33 ਮਾਲਾ ਮੂਲਮੰਤਰ ਦੀਆਂ ਰੋਜ਼ ਫੇਰਨੀਆਂ, ਅੱਠੀਂ ਪਹਰੀ ਭੋਜਨ ਆਪਣੇਂ ਹੱਥ ਦਾ ਪਕਾ ਕਰਕੇ ਬਿਬੇਕ ਦਾ, ਮੌਨ ਰੱਖਣਾਂ, ਇੰਦਰੀਆ ਦਾ ਸੰਜਮ, ਬ੍ਰਹਮਚਾਰਜ ਬਰਤ ਧਾਰਨਾ ਅਤੇ ਸੁੱਚ ਪਵਿੱਤਰਤਾ ਰੱਖਣੀ, ਰੋਜ ਕੇਸੀ ਇਸ਼ਨਾਨ, ਜੰਗਲ ਪਾਣੀ ਵਾਲੇ ਬਸਤਰ ਬਦਲ ਕੇ ਪਹਿਨਣੇ ਅਤੇ ਨੱਗਰ ਦੀ ਜੂਹ ਵਿਚ ਰਹਿਣਾ, ਇਕਤਾਲੀ ਦਿਨਾਂ ਦੇ ਅੰਦਰ ਸਵਾ ਲੱਖ ਮੂਲ ਮੰਤਰ ਦਾ ਜਾਪ ਕਰਨਾਂ, ਅੱਗੇ ਪਿੱਛੇ 33 ਮਾਲਾ ਦਾ ਖੁੱਲਾ ਜਾਪ ਰੱਖਣਾ, ਪੰਜ ਬਾਣੀਆਂ, ਸ੍ਰੀ ਆਸਾ ਜੀ ਦੀ ਵਾਰ, ਸੁਖਮਨੀ ਸਾਹਿਬ, ਰਹਿਰਾਸ, ਆਰਤੀ, ਕੀਰਤਨ ਸੋਹਿਲਾ, ਮਹਾਪੁਰਸ਼ਾਂ ਦੀ ਸੰਗਤ ਧਾਰਮਿਕ ਗ੍ਰੰਥਾ ਦਾ ਪੜ੍ਹਨਾ, ਕਥਾ ਕੀਰਤਨ ਵਿਦਵਾਨਾਂ ਤੋਂ ਸੁਨਣਾ, ਵੱਧ ਤੋਂ ਵੱਧ ਇਕਾਤ ਦੇਸ਼ ਵਿਚ ਸੇਵਨ ਕਰਨਾਂ, ਧਰਮ ਦੀ ਕਿਰਤ ਕਰਨੀ, ਦਸਵੰਧ ਕੱਢਣਾ, ਵੰਡ ਛਕਣਾ, ਨਾਮ ਜਪਣਾ, ਕਿਸੇ ਜੀਵ ਦੀ ਹਿੰਸਾ ਨਾ ਕਰਨੀ, ਚੋਰੀ ਜਾਰੀ ਤੋਂ ਬਚਣਾ, ਮਿਥਿਆ ਭਾਸ਼ਣ ਨਹੀ ਕਰਨਾ, ਬਾਦ ਵਿਵਾਦ ਨਹੀ ਕਰਨਾ, ਪਿੰਡ ਦੀ ਪੰਚੀ ਸਰਪੰਚੀ ਨੰਬਰਦਾਰੀ ਹੋਰ ਕਿਸੇ ਪ੍ਰਕਾਰ ਦੀ ਚੌਧਰ ਵਿਚ ਨਹੀ ਆਉਣਾ, ਨਿਮਾਣੇ ਨਿਤਾਣੇ ਸੇਵਕ ਬਣ ਕੇ ਨਾਮ ਅਭਿਆਸ ਕਰਨਾ, ਸਾਧੂ ਸੰਤਾ ਮਹਾਂਪੁਰਸ਼ਾਂ ਦੀ, ਬੀਤ ਰਾਗ ਬਿਰੱਕਤ ਮਹਾਤਮਾ ਦੀ, ਤਿਆਗੀਆਂ ਬੈਰਾਗੀਆਂ ਦੀ ਸੰਗਤ ਕਰਨੀ ਉਨਾਂ ਦੀ ਸੰਗਤ ਕਰਨ ਨਾਲ ਮਨ ਦਾ ਬੈਰਾਗ ਢਿੱਲਾ ਨਹੀ ਪੈਂਦਾ, ਉਤਸ਼ਾਹ ਢਿੱਲਾ ਨਹੀ ਪੈਂਦਾ, ਨਾਮ ਜਪਣ ਵਿਚ ਸਹਾਇਤਾ ਵੀ ਮਿਲਦੀ ਤੇ ਉਤਸ਼ਾਹ ਵੀ ਮਿਲਦਾ ਹੈ ਬੀਤ ਰਾਗ ਮਹਾਂਪੁਰਸ਼ਾਂ ਦੀ ਸੰਗਤ ਕਰਨੀ, ਨਿੰਦਿਆ, ਚੁਗਲੀ, ਝੂਠ, ਫਿੱਕਾ-ਕੌੜਾ ਬੋਲਣਾਂ ਤਿਆਗ ਕਰਨਾਂ, ਇਨਾਂ ਬਚਨਾ ਤੇ

ਹਮੇਸ਼ਾਂ ਪਹਿਰਾ ਦੇਣਾ, ਗੁਰੂ ਕੇ ਲੰਗਰ ਵਿਚ ਜਾਣਾ, ਲੰਗਰ ਵਿੱਚ ਰਸਤ ਪਾ ਦਿਉ ਤੇ ਭੋਜਨ ਛਕਣਾ ਨਹੀ ਤਾਂ ਨਹੀ, ਤੀਰਥਾਂ ਤੇ ਜਾਉ ਵਿਦਾਊਟ ਕਦੇ ਨਹੀ ਜਾਣਾ ਬਿਨਾ ਟਿਕਟ ਤੋਂ, ਮਾਇਆ ਖਰਚ ਕੇ ਜਾਣਾ, ਤੀਰਥਾਂ ਤੇ ਇਸ਼ਨਾਨ ਕਰਨੇ, ਕਥਾ ਕੀਰਤਨ ਸੁਨਣਾ, ਬਹੁਤਾ ਲੰਬਾ ਸਮਾ ਨਹੀ ਅਟਕਣਾ ਭਾਂਤ ਭਾਂਤ ਦੀ ਪਬਲਿਕ ਦੇਖਣ ਤੋਂ ਕਈ ਵਾਰੀ ਮਨ ਚੰਚਲਤਾ ਧਾਰਦਾ ਹੈ ਉਤਨੀ ਦੇਰ ਰਹਿਣਾ, ਜਿਤਨੀ ਦੇਰ ਮਨ ਇਕਾਗਰ ਪਵਿੱਤਰ ਰਹੇ, ਜਿੰਨਾ ਚਿਰ ਰਹਿਣਾ ਸੇਵਾ ਸਤਸੰਗ ਤੇ ਸਿਮਰਨ ਕਰਨਾ, ਪੰਜਾਂ ਸਿੰਘਾਂ ਨੂੰ ਹਿੰਮਤ ਹੋਵੇ ਬਸਤਰ, ਜੋੜਾ, ਦਸਤਾਰ, ਪੰਜੇ ਬਸਤਰ, ਲੰਗਰ ਆਦਿਕ ਛਕਾਉਣਾ, ਗਰੀਬ ਨੂੰ ਮਾਇਆ ਆਦਿਕ ਭੇਟ ਕਰਨੀ, ਚਾਰ ਤਿੰਨ ਦੋ ਇਕ ਅਗਰ ਨਾ ਹੋਵੇ ਆਪਣੇਂ ਘਰੋਂ ਭੋਜਨ ਲਜਾਣਾ ਉਹ ਛਕਣਾ, ਜੇ ਲੰਗਰ ਵਿੱਚ ਛਕੋਗੇ ਤੇ ਤੁਹਾਡਾ ਅੱਧਾ ਪੁੰਨ ਪ੍ਰਸ਼ਾਦ ਛਕਾਉਣ ਵਾਲੇ ਲੈ ਜਾਣਗੇ, ਲੰਗਰ ਤਾਂ ਛਕਣਾ ਜੇ ਰਸਤ ਪਾਣੀ ਲੰਗਰ ਵਿੱਚ ਪਾਉਣੀ ਹੈ ਹਮੇਸ਼ਾਂ ਇਸ ਕਿਰਿਆ ਵਿਚ ਵਰਤਣਾ। ਮਹਾਂਪੁਰਸ਼ਾਂ ਨੇ ਐਸੇ ਬਚਨ ਬਜੁਰਗਾਂ ਨੂੰ ਬਖਸ਼ਿਸ਼ ਕੀਤੇ ਅਤੇ ਆਸ਼ੀਰਵਾਦ ਦਿੱਤੀ ਸੋ ਆਗਿਆ ਬਖਸ਼ਿਸ਼ ਕੀਤੀ ਇਸ ਜੁਗਤੀ ਨਾਲ ਭਾਈ ਨਾਮ ਦੀ ਕਮਾਈ ਕਰੋ।ਸੋ ਬਜੁਰਗਾਂ ਨੇ ਮਹਾਪੁਰਸ਼ਾਂ ਦੀ ਆਗਿਆ ਦਾ ਸਾਰੀ ਜਿੰਦਗੀ ਭਰ ਪਾਲਣ ਕੀਤਾ। ਇਸੇ ਢੰਗ ਨਾਲ ਉਨੀ ਨਾਮ ਅਭਿਆਸ, ਸਾਧੂਆਂ ਦੀ ਸੰਗਤ ਆਪਣੀ ਕਿਰਤ ਦਾ ਦਸਵੰਧ ਕੱਢਣਾ ਅਤੇ ਹਿੰਸਾ ਆਦਿਕ ਨਾ ਕਰਨੀ, ਜਦੋ ਖੇਤੀਬਾੜੀ ਜਾਂ ਕਾਰੋਬਾਰ ਵਿੱਚ ਹੁੰਦੇ ਸਨ ਸੋ ਸ਼ੈਹੇ, ਤਿੱਤਰ, ਬਟੇਰੇ ਜਾਨਵਰ ਵੀ ਉਨਾਂ ਦੇ ਪਾਸ ਘੁੰਮਦੇ ਰਹਿੰਦੇ ਸਨ ਭਾਵ ਉਹ ਆਪਣੇਂ ਨੇੜੇ ਜਿੱਥੇ ਪੈਲੀਆਂ ਜੰਗਲ ਲੱਗਦਾ ਸੀ ਕਿਸੇ ਸ਼ਿਕਾਰੀ ਨੂੰ ਜਾਨਵਰਾਂ ਦਾ ਸ਼ਿਕਾਰ ਨਹੀ ਸੀ ਖੇਡਣ ਦਿੰਦੇ ਆਲੇ ਦੁਆਲੇ ਦੇ ਪਸੂ ਪੰਛੀ ਛੋਟੇ ਛੋਟੇ ਜਾਨਵਰ ਉਥੇ ਆ ਕੇ ਸੁੱਖ ਨਾਲ ਵਿਸ਼ਰਾਮ ਕਰਦੇ ਸਨ।ਸੋ ਮਹਾਂਪੁਰਸ਼ਾਂ ਦੀ ਆਗਿਆ ਦਾ ਇਸ ਬਰਤ ਦੁਆਰਾ ਪਾਲਣ ਕਰਦੇ ਰਹੇ। ਮੱਝਾਂ ਗਾਈਆਂ ਦੀ ਸੇਵਾ ਰੂਹ ਨਾਲ ਕਰਨੀ ਕਿ ਪਸ਼ੂ ਸਾਡੇ ਪਾਸ ਆਏ ਹਨ ਪਿਛਲੇ ਜਨਮ ਦਾ ਸਬੰਧ ਹੈ ਕਿਸੇ ਗੱਲੋਂ ਇਨਾਂ ਨੂੰ ਤੰਗੀ ਨਹੀ ਆਉਣੀ ਚਾਹੀਦੀ ਇਹ ਵੀ ਵਾਹਿਗੁਰੂ ਦੇ ਜੀਵ ਹਨ ਜਦੋਂ ਸਮਾਂ ਬਣੇ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰ ਕਰਦੇ ਰਹਿਣਾ ਡੇਰਾ ਸੰਤਗੜ੍ਹ ਹਰਖੋਵਾਲ ਵਿਖੇ ਜਾ ਕਰਕੇ, ਡੁਮੇਲੀ ਨੱਗਰ ਸੰਤ ਬਾਬਾ ਦਲੀਪ ਸਿੰਘ ਜੀ ਦੀ ਕੁਟੀਆ ਜਾ ਕਰਕੇ ਦਰਸ਼ਨ ਕਰਨੇ ਔਰ ਮਹਾਂਪੁਰਸ਼ਾਂ ਦੀਆਂ ਅਸ਼ੀਰਵਾਦਾਂ ਪ੍ਰਾਪਤ ਕਰਨੀਆਂ। ਇਸ ਇਲਾਕੇ ਦੇ ਅੰਦਰ ਜੇਠ ਪੁਰ ਨੱਗਰ ਦੇ ਅੰਦਰ ਇਕ ਅਲਬੇਲੀ ਰੂਹ ਬਾਬਾ ਫੱਤੂ ਜੀ ਸਨ। ਉਹ ਨਗਰ ਕਾਲਰੇ ਵਿਖੇ ਆਇਆ ਕਰਦੇ ਸਨ ਸੋ ਦਾਸਾਂ ਦੇ ਗ੍ਰਹਿ ਵਿਖੇ ਕਈ ਵਾਰੀ ਭੋਜਨ, ਲੰਗਰ ਪਾਣੀ ਛਕਣਾ ਮਾਤਾ ਜੀ ਨੂੰ ਚਾਂਦੀ ਦਾ ਇਕ ਰੁਪਈਆ ਬਖਸ਼ਿਸ਼ ਕੀਤਾ, ਲਾਲ ਰੰਗ ਦੀ ਟਾਕੀ ਵਿਚ ਬੰਨ ਕਰਕੇ ਟਰੰਕ ਵਿੱਚ ਰੱਖਣਾ, ਇਹ ਉਨਾਂ ਦੀ ਅਸ਼ੀਰਵਾਦ ਸੀ ਮਹਾਂਪੁਰਸ਼ਾਂ ਦੀ ਅਸ਼ੀਰਵਾਦ ਨਾਲ ਮਾਇਆ ਪਦਾਰਥਾਂ ਵਿੱਚ ਕਦੇ ਤੋਟ ਨਾ ਆਈ । ਚੋਲਿਆਂ ਵਾਲੇ ਮਸਤ ਕੁਝ ਥਥਲਾ ਕੇ ਬੋਲਦੇ ਸਨ ਮਾਈਆਂ ਨੂੰ ਮੋਮੋ ਠੱਦਣੀ ਕਹਿਣਾਂ, ਗ੍ਰਹਿ ਵਿਖੇ ਆਉਣਾ ਮਾਤਾ ਜੀ ਤੋਂ ਮੱਝ ਜਾਂ ਗਊ ਚੁਆ ਕਰਕੇ ਕੋਲ ਬੈਠ ਕਰਕੇ ਦੁੱਧ ਪੀਣਾਂ, ਇਸੇ ਪ੍ਰਕਾਰ ਸੰਤ ਬਾਬਾ ਮਹਿਤਾਬ ਸਿੰਘ ਜੀ ਤਪੱਸਵੀ ਜੀ ਜੋ ਨਦੀ ਕਿਨਾਰੇ ਕੁਟੀਆ ਪਾ ਕੇ ਬਿਰਾਜਿਆ ਕਰਦੇ ਸਨ। ਗ੍ਰਹਿ ਵਿਖੇ ਭਿਕਸ਼ਾ ਵਾਸਤੇ ਆਉਣਾ ਜਦੋਂ ਮਹਾਤਮਾ ਦਾ ਸਮਾਗਮ ਬੁਲਾਉਣ ਪੰਡਿਤ ਨਿੱਕਾ ਸਿੰਘ ਜੀ ਕਈ ਦਿਨ ਰਿਹਾ ਕਰਦੇ ਸਨ ਮੰਡਲੀ ਸਮੇਤ ਨਿਰਮਲੇ ਸੰਤ, ਜੋ ਸੰਤ ਬਾਬਾ ਬੁੱਢਾ ਸਿੰਘ ਜੀ ਹਰਿਦੁਆਰ ਨਿਰਮਲ ਬਾਗ ਵਾਲਿਆਂ ਦੇ ਸੇਵਕ ਸਨ, ਕਥਾ ਕਰਿਆ ਕਰਦੇ ਸਨ। ਸੰਤ ਮੰਡਲੀ ਵਾਸਤੇ ਭੋਜਨ, ਦੁੱਧ ਆਦਿਕ ਲਿਜਾ ਕਰਕੇ ਬਜੁਰਗਾਂ ਨੇ ਸੇਵਾ ਕਰਨੀ, ਦਾਸ ਨੇ ਵੀ ਨਾਲ ਕਥਾ ਸੁਨਣ ਜਾਣਾ, ਸੰਤ ਬਾਬਾ ਇੰਦਰ ਸਿੰਘ ਜੀ ਡਮੁੰਡਾ ਵਾਲੇ ਜੋ ਸੰਤ ਬਾਬਾ ਹੀਰਾ ਸਿੰਘ ਜੀ ਸਿੰਗਲੀ ਵਾਲਿਆਂ ਦੇ ਅਨਨ ਸੇਵਕ ਸਨ ਬ੍ਰਹਮ ਗਿਆਨੀ ਮਹਾਂਪੁਰਸ਼ ਜਿਨਾ ਦੇ ਅਸਥਾਨ ਤੇ ਸੰਤ ਬਾਬਾ ਕਰਮ ਸਿੰਘ ਸੇਵਾ ਕਰਿਆ ਕਰਦੇ ਸਨ ਸੰਤ ਬਾਬਾ ਇੰਦਰ ਸਿੰਘ ਜੀ ਦੀ ਬਰਸੀ ਤੇ ਸੁੱਭ ਅਵਸਰ ਪਰ ਨਿਰਮਲ ਪੰਚਾਇਤੀ ਅਖਾੜੇ ਦੀ ਰੰਮਤ ਹਰਿਦੁਆਰ ਤੋਂ ਸੰਤ ਮੰਡਲੀ

ਸਮੇਤ ਇਥੇ ਪਹੁੰਚੇ। ਹਾਥੀਆਂ ,ਘੋੜਿਆਂ ਤੇ ਜਲ ਜਲੋ ਨਾਲ ਭੰਡਾਰਾ ਹੋਇਆ ਬਰਸੀ ਮਨਾਈ ਮਹਾਂਪੁਰਸ਼ਾਂ ਦੀਆਂ ਤਕਰੀਰਾਂ ਹੋਈਆਂ ਇਸ ਇਲਾਕੇ ਵਿਚ ਬਹੁਤ ਵੱਡਾ ਇਸ ਬਰਸੀ ਤੇ ਸੰਤ ਮੰਡਲੀ ਦਾ ਇਕੱਠ ਹੋਇਆ ਕਰਦਾ ਸੀ।ਇਸ ਤਰਾਂ ਡਰੋਲੀ ਖੁਰਦ ਵਿਖੇ ਸੰਤ ਬਾਬਾ ਲਾਲ ਸਿੰਘ ਜੀ ਦੀ ਕੁਟੀਆ ਵਿਦਵਾਨਾਂ ਦੀ ਗਿਆਨੀਆਂ ਦੀ ਟਕਸਾਲ ਚਲਦੀ ਸੀ ਮਹਾਨ ਸਾਧੂ ਆਇਆ ਕਰਦੇ ਸਨ ਸੰਤ ਬਾਬਾ ਮਹਿਤਾਬ ਸਿੰਘ ਜੀ ਸੰਤ ਬਾਬਾ ਇੰਦਰ ਸਿੰਘ ਜੀ ਦੇ ਗੁਰਭਾਈ ਸਨ, ਬੇਨਤੀ ਕਰਨ ਤੋਂ ਅਖਾੜੇ ਵਾਲੇ ਮਹਾਂਪੁਰਸ਼ਾਂ ਦੀ ਕੁਟੀਆ ਆਏ ਸਾਰੇ ਨੱਗਰਾਂ ਨੇ ਰਸਤਾਂ ਵਸਤਾਂ ਇਕੱਤਰ ਕੀਤੀਆਂ ਕਿਉਕਿ ਸੰਤ ਤਪੱਸਵੀ ਜੀ ਬਿਰੱਕਤ ਮਹਾਤਮਾ ਸਨ ਅਖੰਡ ਪਾਠ ਸਾਹਿਬ ਹੋਏ ਭੰਡਾਰਾ ਹੋਇਆ ਪੰਡਿਤ ਰਘੁਬੀਰ ਸਿੰਘ ਜੀ ਦੇਵ ਪੁਰਾ ਆਸ਼ਰਮ ਹਰਿਦੁਆਰ ਵਾਲੇ ਬ੍ਰਹਮ ਗਿਆਨੀ ਮਹਾਪੁਰਸ਼ ਮਹਾਨ ਵਿਦਵਾਨ ਵੀ ਆਏ। ਸੰਤ ਸਮਾਗਮ ਵਿੱਚ ਮਹਾਂਪੁਰਸ਼ਾਂ ਨੇ ਮਹਾਨ ਤਕਰੀਰਾਂ ਕੀਤੀਆਂ ਦਾਸ ਵੀ ਬਜੁਰਗਾਂ ਨਾਲ ਗਏ ।ਪੰਡਿਤ ਰਘੁਬੀਰ ਸਿੰਘ ਜੀ ਨੇ ਆਪਣੇਂ ਗਲੇ ਵਿਚੋਂ ਫੁੱਲਾਂ ਦਾ ਹਾਰ ਲਾਹ ਕਰਕੇ ਦਾਸ ਦੇ ਗਲ ਵਿੱਚ ਪਾਇਆ ਅਤੇ ਅਸ਼ੀਰਵਾਦ ਬਖਸ਼ਿਸ਼ ਕੀਤੀ ਕਿ ਇਹ ਭੁਝੰਗੀ ਵੀ ਇੱਕ ਦਿਨ ਨਿਰਮਲ ਭੇਖ ਦਾ ਮਹਾਂਨ ਵਿਦਵਾਨ ਬਣੇਗਾ ਅਤੇ ਨਿਰਮਲ ਆਸ਼ਰਮ ਨੂੰ ਨਿਰਮਲ ਭੇਖ ਨੂੰ ਚਾਰ ਚੰਨ ਲਾਵੇਗਾ ਅਤੇ ਗੁਰਮਤਿ ਦਾ ਪ੍ਰਚਾਰ ਕਰਕੇ ਗੁਰੂ ਨਾਨਕ ਦੀ ਗੁਰਸਿੱਖੀ ਪ੍ਰਫੁੱਲਤ ਕਰਨ ਲਈ ਸੇਵਾ ਵਿੱਚ ਯੋਗਦਾਨ ਪਾਵੇਗਾ ਸੰਤ ਬਾਬਾ ਰਘੁਬੀਰ ਸਿੰਘ ਸਾਹਿਬ ਜੀ ਕੁੱਝ ਦਿਨ ਬਿਰਾਜੇ, ਨੱਗਰ ਦੀ ਬੇਨਤੀ ਤੋਂ ਗੁਰਦੁਆਰਾ ਜੋਗੀਆਣਾ ਸਾਹਿਬ ਵਿਖੇ ਮਹੰਤ ਠਾਕਰ ਸਿੰਘ ਜੀ ਦੀ ਬੇਨਤੀ ਤੋਂ ਆਏ ਦਾਸ ਬਚਪਨ ਵਿੱਚ ਸੀ, ਮਹਾਂਪੁਰਸ਼ ਪਾਲਕ ਦਾ ਸਾਗ ਖਾ ਕਰਕੇ ਖੁਸ਼ ਸਨ ਸਾਨੂੰ ਪਾਲਕ ਲੈਣ ਵਾਸਤੇ ਭੇਜਿਆ ਮਹਾਂਪੁਰਸ਼ਾਂ ਨੂੰ ਪਾਲਕ ਦੇ ਕਰਕੇ ਭੇਟ ਕੀਤੀ ਬੜੇ ਪ੍ਰਸੰਨ ਹੋਏ ਅਸ਼ੀਰਵਾਦ ਬਖਸ਼ਿਸ਼ ਕੀਤੀ। ਪੰਡਿਤ ਰਘੁਬੀਰ ਸਿੰਘ ਸਾਹਿਬ ਜੀ ਬ੍ਰਹਮ ਗਿਆਨੀ ਮਹਾਂਪੁਰਸ਼ਾਂ ਨੇ ਮਹਾਨ ਬਖਸ਼ਿਸ਼ ਕੀਤੀ। ਬਹੁਤ ਦਿਨ ਸੰਤ ਮੰਡਲੀ ਇਥੇ ਰਹੀ ਉਨਾਂ ਦਿਨ ਵਿੱਚ ਹਾਥੀ ਆਮ ਬੱਚਿਆਂ ਨੇ ਨਹੀ ਸੀ ਵੇਖੇ ਹੁੰਦੇ, ਵੇਖਣ ਵਾਸਤੇ ਦੂਰੋ ਦੂਰੋ ਸੰਗਤਾਂ ਆਉਦੀਆਂ ਸਨ, ਵਿਦਵਾਨ ਮਹਾਂਪੁਰਸ਼ਾਂ ਦੀਆਂ ਕਥਾਵਾਂ ਸੁਨਣ ਲਈ, ਬੇਅੰਤ ਇਲਾਕੇ ਦੀਆਂ ਸੰਗਤਾਂ, ਸਕੂਲਾਂ'ਚ ਛੁੱਟੀਆਂ ਹੋਈਆਂ ਹੈਡ ਮਾਸਟਰ,ਮਾਸਟਰ ਵਿਦਿਆਰਥੀ, ਨਿਰਮਲ ਮੰਡਲ ਦੇ ਸਾਧੂਆਂ ਦੇ ਦਰਸ਼ਨ ਕਰਨ ਵਾਸਤੇ ਆਏ, ਗੁਰੂ ਨੇ ਮਹਾਨ ਬਖਸ਼ਿਸ਼ ਕੀਤੀ।ਬਹੁਤ ਦਿਨ ਮੰਡਲੀ ਰਹੀ ਸੰਗਤਾਂ ਕਿਰਤਾਰਥ ਹੁੰਦੀਆਂ ਰਹੀਆਂ। ਸੰਤ ਬਾਬਾ ਮਸਤ ਫੱਤੂ ਜੀ ਉਨਾਂ ਨੂੰ ਮਾਰਖੰਡੇ ਸਾਨ ਨੇ ਮਾਰਿਆ ਜਖ਼ਮ ਹੋ ਗਏ ਪਾਕ ਪੈ ਗਈ ਕੀੜੇ ਪੈ ਗਏ।ਨੱਗਰ ਤੋਂ ਡਾਕਟਰ ਹੇਮਰਾਜ ਜੀ ਉਨਾਂ ਦਾ ਇਲਾਜ ਕਰਨ ਜਾਂਦੇ ਰਹੇ ਪਰ ਮਹਾਂਪੁਰਖ ਬ੍ਰਹਮਗਿਆਨੀ ਉਨੀ ਜਖਮਾਂ'ਚੋ ਕੀੜੇ ਕੱਢਣੇ ਉਨੀ ਚੱਕ ਕੇ ਫਿਰ ਰੱਖ ਦੇਣੇ ਮੇਰੇ ਸਰੀਰ ਵਿਚੋਂ ਪੈਦਾ ਹੋਏ ਹਨ ਕਿੱਥੇ ਜਾਣਗੇ ਇਹ ਕੀ ਖਾਣਗੇ ਭੁੱਖੇ ਮਰ ਜਾਣਗੇ ਇਨਾਂ ਨੂੰ ਖਾਣ ਦਿਉ। ਡਾਕਟਰ ਨੂੰ ਗਾਲਾਂ ਕੱਢ ਕੇ ਦੜਾ ਦੇਣਾ ਬ੍ਰਹਮ ਗਿਆਨੀ ਸਨ। ਇਹ ਚੋਜ ਸੀ ਥੋੜੇ ਦਿਨਾ ਬਾਅਦ ਪਰਲੋਕ ਗਮਨ ਕਰ ਗਏ ।ਬਾਬਾ ਜਵਾਲਾ ਸਿੰਘ ਜੀ ਨੇ ਉਨਾ ਦੀ ਯਾਦ ਵਿੱਚ ਇੱਕ ਜੱਗ ਕੀਤਾ ।ਪੰਜਾਹਾਂ ਪਿੰਡਾਂ ਵਿਚ ਢੋਲ ਵਜਾ ਕੇ ਸੰਗਤ ਨੂੰ ਬੁਲਾਇਆ।ਮਾਲ ਪੂੜਿਆਂ ਖੀਰ ਦਾ ਬੇਅੰਤ ਪਦਾਰਥਾਂ ਦਾ ਭੰਡਾਰਾ ਕੀਤਾ ਤੇ ਸੰਗਤਾਂ ਦਾ ਜੋੜ ਮੇਲਾ ਕਰਨ ਲਈ ਬਜੁਰਗਾਂ ਦੀ ਡਿਊਟੀ ਲਗਾਈ ਬਜੁਰਗਾਂ ਨੇ ਮਹਾਂਪੁਰਸ਼ਾਂ ਦੀ ਆਗਿਆ ਦਾ ਪਾਲਣ ਕਰਦਿਆਂ ਹੋਇਆ ਸੇਵਾ ਨੂੰ ਨਿਭਾਇਆਂ। ਮਹਾਂਪੁਰਸ਼ਾਂ ਨੇ ਮੋਢਿਆ ਤੇ ਹੱਥ ਰੱਖ ਕੇ ਅਸ਼ੀਰਵਾਦ ਦਿੱਤੀ ਕਿ ਫੌਜੀ ਸਿੰਘ ਡਿਊਟੀ ਵਿੱਚ ਪਰਪੱਕ ਹੁੰਦੇ ਹਨ ਕਿਉਕਿ ਇੰਨਾਂ ਦਾ ਜੀਵਨ ਡਸਿਪਲਨ ਵਿੱਚ ਹੁੰਦਾ ਹੈ ਅਫਸਰਾਂ ਦੀ ਇੱਕ ਦੂਜੇ ਦੀ ਅਰਦਲ ਵਿਚ ਰਹਿਣ ਨਾਲ ਹੁਕਮ ਮੰਨਣ ਦੀ ਤਾਲੀਮ ਹੁੰਦੀ ਹੈ ਅਸੀਂ ਵੀ ਫੌਜ ਵਿਚ ਰਹੇ ਹਾਂ ਤੇ ਫੌਜੀ ਸਿੰਘ ਨੇ ਇਸ ਇਲਾਕੇ ਵਿੱਚ ਸੇਵਾ ਦੀ ਡਿਊਟੀ, ਸੇਵਾ ਪੂਰੀ ਨਿਭਾ ਕਰਕੇ ਸਾਡਾ ਮੰਨ ਜਿੱਤਿਆ ਹੈ ਪ੍ਰਸੰਨਤਾ ਪ੍ਰਾਪਤ ਕੀਤੀ ਹੈ, ਮਹਾਨ ਬਖਸ਼ਿਸ਼ ਕੀਤੀ ਸੰਤ ਬਾਬਾ ਠਾਕਰ ਦਾਸ ਜੀ ਜਿੰਨਾ

ਬਾਰੇ ਜਿਕਰ ਕੀਤਾ ਗਿਆ ਹੈ, ਬ੍ਰਹਮ ਬੂਟਾ ਅਖਾੜਾ ਅੰਮ੍ਰਿਤਸਰ ਸਾਹਿਬ, ਉਸ ਸ਼ਾਖ ਦੇ ਮਹਾਂਪੁਰਖ ਸਨ ਮਹਾਂਨ ਨਿਯਮ ਬੱਧ ਜੀਵਨ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਮਹਾਨ ਅਦਬ ਸਤਿਕਾਰ ਕਰਨਾ, ਚੌਰ ਦੀ ਸੇਵਾ ਜਾਂ ਅਰਦਲ ਵਿਚ ਕੋਈ ਸੇਵਕ ਬੈਠੇ ਸੁਖ ਆਸਣ ਕਰਕੇ ਸਤਿਗੁਰਾਂ ਨੂੰ ਬਿਰਾਜਮਾਨ ਕਰਨਾ, ਫੁਰਮਾਇਆ ਕਰਦੇ ਸਨ ਦੁਨੀਆਵੀ ਬਾਦਸ਼ਾਹ ਦੀ ਅਰਦਲ ਵਿਚ ਕਿੰਨੇ ਅਰਦਲੀ ਖੜਦੇ ਹਨ, ਇਹ ਸ਼ਹਿਨਸ਼ਾਹ ਦਾ ਸ਼ਹਿਨਸ਼ਾਹ ਹੈ ਇਨਾ ਦੀ ਅਰਦਲ ਵਿਚ ਕੋਈ ਕਿਉ ਨਾ ਖੜੇ, ਕਦੇ ਵੀ ਗੈਰ ਹਾਜਰ ਨਹੀ ਹੋਣਾ ਔਰ ਨਿਯਮ ਬੱਧ ਜੀਵਨ ਤਿਆਗੀ ਬੈਰਾਗੀ ਕਿਸੇ ਤੋਂ ਕਿਸੇ ਪ੍ਰਕਾਰ ਦੀ ਜਾਚਨਾ ਨਹੀ ਕਰਨੀ, ਆਸਣ ਦੇ ਧਨੀ ਆਪਣਾ ਆਸਣ ਛੱਡ ਕੇ ਕਿਤੇ ਨਹੀ ਜਾਣਾ ਸੋ ਨਿਯਮ ਦੇ ਪ੍ਰਪੱਕ ਲੈਣ-ਦੇਣ ਵਿਚ ਹਿਸਾਬ ਪੂਰਾ, ਸੁੱਚ ਪਵਿੱਤਰਤਾ ਰੱਖਣੀ ਬਾਬਾ ਸਰਮੁਖ ਦਾਸ ਜੀ ਦੀ ਗੱਦੀ ਦੇ ਮਹਾਂਪੁਰਖ ਸਨ ਬਾਬਾ ਠਾਕਰ ਦਾਸ ਜੀ ਮਹਾਨ ਮਹਾਪੁਰਸ਼, ਦੈਵਗ ਨਾਲ ਉਨਾਂ ਨੂੰ ਜਲੋਧਰ ਦਾ ਰੋਗ ਹੋ ਗਿਆ ਮਹਾਂਪੁਰਸ਼ਾਂ ਨੇ ਪੁਨਰ ਜਨਮ ਵਿਚ ਨਹੀ ਆਉਣਾ ਹੁੰਦਾ ਇਸੇ ਪ੍ਰਾਰਬਧ ਰੂਪੀ ਕਰਮ ਦਾ ਫਲ ਵਾਹਿਗੁਰੂ ਉਨਾਂ ਦੇ ਸਰੀਰ ਤੇ ਭੁਗਤਾ ਕਰਕੇ ਉਨਾ ਨੂੰ ਜਨਮ ਮਰਨ ਤੋਂ ਰਹਿਤ ਕਰ ਦਿੰਦਾ ਹੈ ਬਜੁਰਗਾਂ ਨੇ ਉਨਾਂ ਦੀ ਸੇਵਾ ਕਰਕੇ ਅਸ਼ੀਰਵਾਦ ਲਈ, ਪ੍ਰੰਤੂ ਇਹ ਬਿਮਾਰੀ ਦੀਰਘ ਸੰਕਟ ਮਈ ਕਾਰਨ ਬਣਦੀ ਗਈ। ਮਹਾਂਪੁਰਖ ਪਰਲੋਕ ਗਮਨ ਕਰ ਗਏ ਮਹਾਂਪੁਰਸ਼ਾਂ ਦਾ ਵਿਧੀ ਪੂਰਵਕ ਸੰਸਕਾਰ ਦੀ ਰਸਮ ਉਨਾਂ ਦੀ ਆਗਿਆ ਅਨੁਸਾਰ, ਅਸਤੀਆਂ ਹਰਿਦੁਆਰ ਗੰਗਾ ਪ੍ਰਵਾਹ ਕੀਤੀਆਂ ਗਈਆਂ ਉਥੇ ਸੰਤ ਮੰਡਲੀ ਨੂੰ ਮਹੋਸ਼ਾ ਕੀਤਾ ਗਿਆ। ਨੱਗਰ ਵਿਚ ਅਖੰਡ ਪਾਠ ਸਾਹਿਬ ਭੰਡਾਰੇ ਕੀਤੇ ਗਏ, ਮਹਾਂਨ ਸੰਤ ਸਮਾਗਮ ਹੋਇਆ ਛੇਆਂ ਭੇਖਾਂ ਦੇ ਸਾਧੂ ਇਸ ਸ਼ੁਭ ਅਵਸਰ ਪਰ ਆਏ ਔਰ ਪੰਡਿਤ ਸ਼ਿਆਮ ਦਾਸ ਜੀ ਨੂੰ ਮਹਾਂਪੁਰਸ਼ਾਂ ਦੇ ਅਸਥਾਨ ਦੀ ਸੇਵਾ ਮਿਲੀ ਔਰ ਕੇਸਰ ਦੇ ਟਿੱਕੇ ਲਗਾਏ ਗਏ। ਮੁਖੀ ਮੁਖੀ ਸਾਧੂਆਂ ਦੇ ਮੱਥੇ ਦੇ ਵੀ ਕੇਸਰ ਦੇ ਟਿੱਕੇ ਲਾਏ ਦਾਸ ਦੇ ਵੀ ਮੱਥੇ ਤੇ ਟਿੱਕਾ ਲਗਾਇਆ ਗਿਆ ਸੋ ਗੁਰੂ ਕੀ ਬਖਸ਼ਿਸ਼ ਨਾਲ ਇਹ ਸੰਤ ਮੰਡਲੀ ਦੀ ਰਸਮ ਦਾ ਪਹਿਲਾ ਸਮਾਗਮ ਵੇਖਿਆ ਸੀ ਕਿ ਮਹੰਤੀ ਦੇਣ ਸਮੇਂ ਸਾਧੂ ਕਿਸ ਤਰਾਂ ਭੇਖ ਦੇ ਇੱਕਤਰਤ ਹੋ ਕੇ ਦਸਤਾਰ ਬੰਦੀ ਕਰਦੇ ਹਨ ਅਤੇ ਕਿਸ ਤਰਾਂ ਰਸਮ ਨਿਭਾਈ ਜਾਂਦੀ ਹੈ ਪਹਿਲੀ ਵੇਰੀ ਇਹ ਸਮਾਗਮ ਵੇਖਿਆ ਸੀ ਬੜਾ ਅਚੰਭਾ, ਮਨ ਵਿੱਚ ਖੁਸ਼ੀ ਸੀ ਮਹਾਂਪੁਰਸ਼ਾਂ ਦੇ ਦਰਸ਼ਨ ਅਤੇ ਸਾਰੇ ਸਮਾਗਮ ਦੀ ਪ੍ਰਸੰਨਤਾ। ਇਸੇ ਪ੍ਰਕਾਰ ਸੰਤ ਬਾਬਾ ਭਾਗ ਸਿੰਘ ਜੀ ਜੱਬੜ ਵਾਲੇ ਮਹਾਂਪੁਰਸ਼ ਲੁਟੇਰਾ ਨੱਗਰ, ਕਾਲਰੇ ਨੱਗਰ ਆਇਆ ਕਰਦੇ ਸਨ ਸੰਤ ਬਾਬਾ ਗੁਰਚਰਨ ਸਿੰਘ ਜੀ ਬਿਰੱਕਤ ਸਾਹਿਬ ਉਦੋਂ ਮਕਾਨ ਵਿਚ ਨਹੀ ਸੀ ਰਹਿੰਦੇ ਦਰਖਤਾਂ ਥੱਲੇ ਰਿਹਾ ਕਰਦੇ ਸਨ ਹਵੇਲੀ ਦੇ ਦਰੱਖਤਾਂ ਥੱਲੇ ਖੜੇ ਸਨ ਬਜੁਰਗਾਂ ਨੇ ਅੰਦਰ ਆਉਣ ਲਈ ਬੇਨਤੀ ਕੀਤੀ ਉਨਾਂ ਨੇ ਆਪਣਾ ਨਿਯਮ ਦੱਸਿਆ ਸੰਤ ਬਾਬਾ ਭਾਗ ਸਿੰਘ ਨੂੰ ਬੇਨਤੀ ਕੀਤੀ ਕਹਿਣ ਲੱਗੇ ਬਿਰੱਕਤ ਹਨ ਤਿਆਗ ਵਿੱਚ ਰਹਿੰਦੇ ਹਨ ਸੰਤ ਬਾਬਾ ਭਾਗ ਸਿੰਘ ਜੀ ਨੂੰ ਗਰਮੀਆਂ ਦਾ ਮੌਸਮ ਸੀ, ਦਾਸ ਨੂੰ ਪੱਖਾ ਝੱਲਣ ਦੀ ਸੇਵਾ ਪ੍ਰਾਪਤ ਹੋਈ। ਮਹਾਂਪੁਰਸ਼ਾਂ ਨੇ ਕੁਝ ਸ਼ਬਦ ਯਾਦ ਕਰਨ ਵਾਸਤੇ ਆਗਿਆ ਬਖਸ਼ਿਸ਼ ਕੀਤੀ ਕਿ ਅਸੀਂ ਕਿਸੇ ਦਿਨ ਆ ਕੇ ਸੁਣਾਂਗੇ ਫਿਰ ਸੁਨਣਾ ਕੀਤੇ ਦਰਸਨ ਬਖਸ਼ਿਸ਼ ਕਰਦੇ ਰਹੇ ਉਨਾਂ ਦੇ ਪਰਮ ਪਵਿੱਤਰ ਅਸਥਾਨ ਡੇਰਾ ਸੰਤਪੁਰੇ ਜਾ ਕੇ ਦਰਸ਼ਨ ਦੀਦਾਰੇ ਕਰਨੇ ਮਹਾਂਪੁਰਖਾਂ ਨੇ ਆਪਣੇਂ ਪਰਮ ਪਵਿੱਤਰ ਹਸਤ ਕਮਲਾਂ ਨਾਲ ਪ੍ਰਸ਼ਾਦ ਬਖਸ਼ਿਸ਼ ਕਰਨਾ ਸਿਰ ਤੇ ਹੱਥ ਰੱਖ ਕਰਕੇ ਅਸ਼ੀਰਵਾਦ ਬਖਸ਼ਿਸ਼ ਕਰਨੀ ਸੰਤ ਬਾਬਾ ਭਾਗ ਸਿੰਘ ਜੀ ਨਿਮਰਤਾ ਔਰ ਸ਼ਾਂਤੀ ਦੇ ਪੁੰਜ ਸਨ ਸੋ ਇਸੇ ਪ੍ਰਕਾਰ ਸੰਤ ਬਾਬਾ ਬਸੰਤ ਸਿੰਘ ਸਾਹਿਬ ਜੀ ਮਹਾਂਪੁਰਸ਼ ਉਨਾਂ ਦੇ ਦਰਸ਼ਨ ਵਾਸਤੇ ਜਾਣਾਂ ਜਿਨਾਂ ਦਾ ਜਨਮ ਨਗਰ ਮਰੂਲੇ ਸੀ ਜਿਨਾ ਨੇ ਸੰਤ ਬਾਬਾ ਹਰਨਾਮ ਸਿੰਘ ਸਾਹਿਬ ਜਿਆਣ ਵਾਲਿਆ ਤੋਂ ਬਖਸ਼ਿਸ਼ ਪ੍ਰਾਪਤ ਕਰਕੇ ਜੌਹਲਾਂ ਨੱਗਰ ਵਿਖੇ ਡੇਰਾ ਲਗਾਇਆ 62 ਸਾਲ ਮਹਾਂਨ ਤਪੱਸਿਆ ਅਤੇ ਤਪ ਸਾਧਨ ਕੀਤੇ ਬ੍ਰਹਮ ਗਿਆਨ ਪ੍ਰਾਪਤ ਕੀਤਾ ਸੰਤ ਬਾਬਾ ਹਰਨਾਮ ਸਿੰਘ ਜੀ ਇਸ ਨੱਗਰ ਆਏ ਸੇਵਕ ਦੀ ਕੁਟੀਆ ਨੂੰ ਭਾਗ ਲਾਇਆ ਪੰਜਾਂ ਪਿਆਰਿਆਂ ਦੁਆਰਾ ਖੰਡੇ ਬਾਟੇ

ਦਾ ਅੰਮ੍ਰਿਤ ਤਿਆਰ ਕਰਕੇ ਪਵਿੱਤਰ ਖੂਹੀ ਵਿੱਚ ਪਾਇਆ। ਮਹਾਂਪੁਰਖਾਂ ਨੂੰ ਮਹਾਂਨ ਅਸ਼ੀਰਵਾਦ ਬਖਸ਼ਿਸ਼ ਕੀਤੀ ਸੰਤ ਬਾਬਾ ਗਿਆਨ ਸਿੰਘ ਜੀ ਜੋ ਮਹਾਂਪੁਰਸ਼ਾਂ ਦੇ ਉਤਰਾਧਿਕਾਰੀ ਹਨ ਉਸ ਵੇਲੇ ਸੇਵਾ ਵਿਚ ਸਨ ਮਹਾਨ ਖੁਸ਼ੀਆਂ ਪ੍ਰਾਪਤ ਕੀਤੀਆਂ ਬਿਰੱਕਤ ਸਾਹਿਬ ਜੀ ।ਤੀਸਰੇ ਮਹਾਂਪੁਰਸ਼ ਤਥਾ ਸਾਰੇ ਸੇਵਾਦਾਰ ਗਾਹੇ ਬਗਾਹੇ ਜਾ ਕਰਕੇ ਦਰਸ਼ਨ ਕਰਨੇ ਮਹਾਪੁਰਖਾਂ ਨੇ ਅਸ਼ੀਰਵਾਦ ਬਖਸ਼ਿਸ਼ ਕਰਨੀ। ਮਹਾਂਪੁਰਸ਼ਾਂ ਦੀ ਮਹਾਂਨ ਕਿਰਪਾ ਹੁੰਦੀ ਹੈ ਉਨਾ ਦੀ ਸਤਸੰਗਤ ਗੁਰੂ ਕੀ ਕਿਰਪਾ ਨਾਲ ਮਿਲਦੀ ਹੈ। ਲਛਮਣ ਸਿੰਘ ਜੀ ਦੇ ਮਨ ਵਿਚ ਬਾਬਾ ਜਵਾਲਾ ਸਿੰਘ ਜੀ ਦੇ ਚਰਨ ਗ੍ਰਹਿ ਵਿਖੇ ਪਾਵਣ ਵਾਸਤੇ ਬੇਨਤੀ ਕਰਨੀ। ਮਹਾਂਪੁਰਖਾਂ ਨੇ ਫੁਰਮਾਇਆ ਕਿ ਲਛਮਣ ਸਿੰਘ ਆਪ ਅੱਗੇ ਪ੍ਰੇਮੀ ਹੋ ਤੁਹਾਡੇ ਗ੍ਰਹਿ ਨਹੀ ਹਿਰਦੇ ਵਿਚ ਚਰਨ ਹਨ, ਅਸੀ ਉਥੇ ਜਾਂਦੇ ਹਾਂ ਜਿਥੇ ਨਾਸਤਕ ਲੋਕ, ਮਨਮੁਖ ਲੋਕ ਹਨ ।ਉਨਾਂ ਦੇ ਅੰਦਰ ਜਾ ਕਰਕੇ ਵੀ ਗੁਰਸਿੱਖੀ ਜਗਾਈ ਜਾਏ, ਮਨਮੁਖਤਾ ਤੋਂ ਬਚ ਜਾਣ ਜਨਮ ਮਰਨ ਸਫਲ ਕਰਨ, ਦੁਨੀਆਂ ਦੇ ਭੋਗ ਪਦਾਰਥਾਂ ਵਿਚ ਲਗ ਕੇ ਵਿਸ਼ੇ ਵਿਕਾਰਾਂ ਵਿੱਚ ਜਨਮ ਬਰਬਾਦ ਨਾ ਕਰਨ, ਨਸ਼ਿਆਂ ਮਾਸ ਮਦਰਾ ਆਂਡੇ ਸ਼ਰਾਬਾਂ ਫੀਮ ਡੋਡੇ ਪੋਸਤ ਕੁਕੀਨ ਤੰਮਾਕੂ ਨਿੰਦਿਆ ਚੁਗਲੀ ਚੋਰੀ ਜਾਰੀ ਆਦਿਕ ਤੋਂ ਬਚ ਜਾਣ ਤੇਰੇ ਕੋਲ ਅਸੀਂ ਸਦਾ ਹੀ ਹਾਂ ਪਰ ਪ੍ਰੇਮੀ ਦੀ ਤੀਬਰ ਇੱਛਾ ਹੁੰਦੀ ਹੈ ਮਹਾਂਪੁਰਸ਼ ਨੱਗਰ ਤੋਂ ਬਾਹਰ ਕਿਸੇ ਸੱਜਣ ਕੋਲ ਆਏ ਸਨ, ਕੋਟਲੀ ਨੱਗਰ ਵਿਖੇ ਕੜਾਹ ਪ੍ਰਸ਼ਾਦ ਦੀ ਦੇਗ ਕਰਾ ਕੇ ਅਰਦਾਸਾ ਕਰਾਇਆ, ਗ੍ਰੰਥੀ ਸਿੰਘ ਨੂੰ ਬੇਨਤੀ ਕੀਤੀ ਵਾਕ ਲਵੋ ਮਹਾਂਪੁਰਖ ਮੇਰੇ ਗ੍ਰਹਿ ਵਿਖੇ ਚਰਨ ਪਾਉਣਗੇ ਉਸ ਨੇ ਕਿਹਾ ਬਖਸ਼ਿਸ਼ ਦਾ ਹੁਕਮ ਹੈ ਮਹਾਂਪੁਰਸ਼ਾਂ ਕੋਲ ਆਇਆ ਮਹਾਂਪੁਰਸ਼ ਜਾਣੀ ਜਾਣ ਸਨ, ਲਛਮਣ ਸਿੰਘ ਮੈਨੂੰ ਹੀ ਬੇਨਤੀ ਕਰ ਦਿੰਦੋ ਦਸਾਂ ਪਾਤਸ਼ਾਹਾਂ ਨੂੰ ਕਿਉ ਤਕਲੀਫ ਦਿੱਤੀ ਹੈ ਉਥੇ ਜਾ ਕੇ ਅਰਦਾਸ ਕਰਾਈ ਹੈ ਮਹਾਂਪੁਰਸ਼ ਅੰਮ੍ਰਿਤ ਵੇਲੇ ਪੈਦਲ ਹੀ ਇਸ ਦੇ ਗ੍ਰਹਿ ਵਿਖੇ ਆਏ, ਹਾਲੇ ਝਾੜੂ ਤੱਕ ਵੀ ਘਰ ਨਹੀ ਸੀ ਦਿੱਤਾ ਭੱਜ ਨੱਸ ਪਈ ਮਹਾਂਪੁਰਸ਼ ਕਹਿਣ ਲੱਗੇ ਬਸ ਠੀਕ ਹੈ ਜਲ ਪਾਣੀ ਲਈ ਬੇਨਤੀ ਕੀਤੀ ਪਰ ਮਹਾਂਪੁਰਸ਼ਾਂ ਨੇ ਬਹੁਤਾ ਸਮਾਂ ਬਖਸ਼ਿਸ਼ ਨਾ ਕੀਤਾ, ਕਹਿਣ ਲੱਗੇ ਬਸ ਤੇਰਾ ਫੁਰਨਾ ਹੀ ਪੂਰਾ ਕਰਨਾ ਸੀ ਤੂੰ ਸੱਚੇ ਪਾਤਸ਼ਾਹ ਦੀ ਮਨਜ਼ੂਰੀ ਲਿਆਇਆ ਹੈ ਦਾਸ ਉਦੋਂ ਚੌਥੀ ਜਮਾਤ ਵਿਚ ਪੜਦੇ ਸਨ ਮਹਾਂਪੁਰਸ਼ ਸਾਡੇ ਗ੍ਰਹਿ ਮੋਹਰੋਂ ਦੀ ਲੰਘ ਕੇ ਗਏ ਸਨ ਮਾਤਾ ਜੀ ਨੇ ਦਰਸ਼ਨ ਕੀਤੇ ਹਾਲੇ ਉਨਾਂ ਨੂੰ ਮਹਾਂਪੁਰਸ਼ਾਂ ਬਾਰੇ ਜਾਣਕਾਰੀ ਨਹੀ ਇਨਾਂ ਸੀ ਕਿ ਮਹਾਂਪੁਰਸ਼ਾਂ ਦੇ ਦਰਸ਼ਨ ਹੋਏ ਹਨ ਕਿ ਹਰਖੋਵਾਲ ਵਾਲੇ ਮਹਾਂਪੁਰਖ ਗਏ ਹਨ ਦਾਸ ਸਕੂਲ ਵਿੱਚ ਸਨ ਮਨ ਵਿਚ ਬੜੀ ਲਾਲਸਾ ਹੋਈ ਸੋ ਉਹ ਤਾਂਘ ਵਿੱਚ ਹੀ ਦਿਨ ਬੀਤਿਆ ਕਿ ਪਹਿਲਾ ਸਮਾਂ ਸੀ ਜਦੋਂ ਮਹਾਂਪੁਰਖਾਂ ਦੇ ਦਰਸ਼ਨ ਦੀਦਾਰੇ ਹੋਏ ਮਨ ਨੂੰ ਬੜੀ ਧੂ ਖਿੱਚ ਪੈਦੀ ਸੀ ਅਤੇ ਮਹਾਂਪੁਰਸ਼ ਉਪਰ ਹੀ ਮਾਣ ਹੁੰਦਾ ਹੈ।

## ਸਿਰੀਰਾਗੁ ਮਹਲਾ ੫ ਘਰੁ ੭ ॥(ਪੰਨਾਂ ੫੧-੫੨)

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥੧॥ ਸੁਹੇਲਾ ਕਹਨੁ ਕਹਾਵਨੁ॥ਤੇਰਾ ਬਿਖਮੁ ਭਾਵਨੁ॥੧॥ਰਹਾਉ॥ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥੩॥ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥ਗੁਰ ਮਿਲਿ ਨਾਨਕ ਪਾਰਬ੍ਰਹਮ ਪਛਾਣਾ॥੪॥੨੭॥੯੭॥

ਮਨ ਦੀ ਲਾਲਸਾ ਤੇਜ ਹੁੰਦੀ ਗਈ ਕਿ ਉਹ ਪਵਿੱਤਰ ਸਮਾਂ ਕਦ ਆਵੇਗਾ ਜਦੋਂ ਮਹਾਂਪੁਰਸ਼ਾਂ ਦੇ ਖੁੱਲੇ ਦਰਸ਼ਨ ਦੀਦਾਰੇ ਪ੍ਰਾਪਤ ਹੋਵਣਗੇ।ਦਿਨ ਬੀਤਦੇ ਗਏ ਸਮਾਂ ਬੀਤਦਾ ਗਿਆ ਲੇਕਿਨ ਉਹ ਸਭਾਗੀ ਘੜੀ ਮਹਾਂਪੁਰਸ਼ਾਂ ਦੇ ਦਰਸ਼ਨ ਦੀ ਅਜੇ ਪ੍ਰਾਪਤ ਨਾ ਹੋ ਸਕੀ। ਚੌਥੀ ਜਮਾਤ ਪਾਸ ਕੀਤੀ ਸੋ

ਪੰਜਵੀਂ ਜਮਾਤ ਵਿਚ ਦਾਖਲ ਹੋਏ ਸਕੂਲ ਦੇ ਅੰਦਰ ਖਾਲਸਾ ਸਕੂਲ ਸੀ। ਸ਼੍ਰੋਮਣੀ ਕਮੇਟੀ ਵਲੋਂ ਅੰਮ੍ਰਿਤ ਸੰਚਾਰ ਰੱਖਿਆ ਗਿਆ। ਹੈਡ ਮਾਸਟਰ ਸਰਦਾਰ ਹੰਸਾ ਸਿੰਘ ਜੀ ਨੇ ਤੇ ਗਿਆਨੀ ਗੁਰਚਰਨ ਸਿੰਘ ਜੀ ਨੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਦਿੱਤੀ, ਹੈਡ ਮਾਸਟਰ ਸਰਦਾਰ ਪ੍ਰੀਤਮ ਸਿੰਘ ਜੀ ਨੇ ਬਹੁਤ ਪ੍ਰੇਰਨਾ ਦਿੱਤੀ ਭਾਈ ਅੰਮ੍ਰਿਤ ਛਕੋ, ਗੁਰੂ ਵਾਲੇ ਬਣੋ ।ਬਹੁਤ ਸਾਰੇ ਵਿਦਿਆਰਥੀ ਤਿਆਰ ਹੋਏ, ਮਾਸਟਰ ਤਿਆਰ ਹੋਏ, ਦਾਸ ਦੇ ਵੀ ਮਨ ਵਿੱਚ ਇੱਛਾ ਬਣ ਗਈ ਅੰਮ੍ਰਿਤ ਛਕਣ ਦੀ, ਬਜੁਰਗਾਂ ਨੂੰ ਆ ਕੇ ਬੇਨਤੀ ਕੀਤੀ ਕਿਉਕਿ ਮੁੱਢ ਤੋਂ ਮਾਤਾ ਪਿਤਾ ਦੀ ਆਗਿਆ ਮੰਨਣ ਦਾ ਸੁਭਾਅ ਸੀ ਕਿਉਕਿ ਵਿਰਸੇ ਵਿਚ ਇਹ ਗੁੜਤੀ ਮਿਲੀ ਸੀ ਬਜੁਰਗਾਂ ਨੇ ਆਗਿਆ ਬਖਸ਼ਿਸ਼ ਕੀਤੀ ਅੰਮ੍ਰਿਤ ਜਰੂਰ ਛਕਾਵਾਂਗੇ, ਪ੍ਰੰਤੂ ਸੰਤਾਂ ਮਹਾਂਪੁਰਸ਼ਾਂ ਦੀ ਸੰਗਤ ਕਰਨ ਵਾਲੇ ਪੂਰਨ ਰਹਿਤ ਮਰਯਾਦਾ ਵਿੱਚ ਪ੍ਰਪੱਕ ਟਕਸਾਲੀ ਗੁਰਮੁਖ ਪਿਆਰੇ ਪੰਜਾਂ ਪਿਆਰਿਆਂ ਤੋਂ, ਕਈ ਵਾਰੀ ਕਮੇਟੀਆਂ ਦੇ ਅੰਦਰ ਟਿੱਲੇ ਮੱਠੇ ਸੇਵਾਦਾਰ ਹੁੰਦੇ ਹਨ ਨਿਤਨੇਮ ਦੀਆਂ ਬਾਣੀਆਂ ਵੀ ਜਿਵੇਂ ਅਨੰਦ ਸਾਹਿਬ ਸੰਪੂਰਨ ਨਹੀ ਪੜ੍ਹਦੇ ਹਨ ਤੇ ਮਾਸ ਆਦਿਕ ਖਾਣ ਦੀ ਖੁੱਲ ਦੇ ਦਿੰਦੇ ਹਨ, ਅੰਮ੍ਰਿਤ ਛਕਣ ਵਾਲੇ ਦੇ ਮਨ ਵਿਚ ਤਰੁੱਟੀ, ਦੋਸ਼ ਰਹਿ ਜਾਂਦਾ ਹੈ ਤੇ ਅੰਮ੍ਰਿਤ ਦਾ ਪੂਰਾ ਸਰੂਰ, ਰਸ, ਅਵਸਥਾ ਪ੍ਰਾਪਤ ਨਹੀ ਹੁੰਦੀ ਹੈ। ਉਂਝ ਅੰਮ੍ਰਿਤ ਦੀ ਨਿੰਦਾ ਨਹੀ ਹੋ ਸਕਦੀ ਹੈ ਪੰਜ ਪਿਆਰੇ ਵੀ ਪੂਜਨੀਕ ਹਨ, ਪ੍ਰੰਤੂ ਪੰਜਾਂ ਪਿਆਰਿਆਂ ਦੇ ਵੀ ਕੁੱਝ ਨੇਮ ਔਰ ਫਰਜ਼ ਹਨ ਜਿੰਨਾ ਦੀ ਅੱਜ ਕਈ ਜਗਾਂ ਕੁਤਾਹੀ ਹੋ ਰਹੀ ਹੈ ਐਸਾ ਬੀਚਾਰ ਦਿੱਤਾ। ਲਾਲਸਾ ਬੜੀ ਤੇਜ਼ ਸੀ ਪ੍ਰੰਤੂ ਉਨਾ ਦਾ ਆਪਣਾ ਵੀਚਾਰ ਸੀ ਕਿ ਐਸੇ ਗੁਰਮੁਖਾਂ ਤੋਂ ਅੰਮ੍ਰਿਤ ਛਕਾਇਆ ਜਾਏ ਰੰਗ ਰੱਤੜੀ ਅਵਸਥਾ ਪ੍ਰਾਪਤ ਹੋ ਜਾਏ ਕਿਉਕਿ ਅੰਮ੍ਰਿਤ ਇੱਕ ਐਸੀ ਵਸਤੂ ਹੈ ਜੋ ਬਾਰ ਬਾਰ ਪ੍ਰਾਪਤ ਨਹੀ ਹੁੰਦੀ ਹੈ ਸਿਰ ਵੀ ਇਕੋ ਵਾਰੀ ਭੇਟ ਕੀਤਾ ਜਾਂਦਾ ਹੈ ਇਕ ਸਿਰ ਨੂੰ ਬਾਰ ਬਾਰ ਭੇਟ ਨਹੀ ਚੜ੍ਹਾਇਆ ਜਾਂਦਾ ਇਸ ਕਰਕੇ ਉਡੀਕ ਕਰੋ ਸਮਾਂ ਆਵੇਗਾ ਮਹਾਂਪੁਰਸ਼ਾਂ ਤੋਂ ਅੰਮ੍ਰਿਤ ਪਾਨ ਕੀਤਾ ਜਾਵੇਗਾ। ਗੁਰੂ ਨੇ ਬਖਸ਼ਿਸ਼ ਕੀਤੀ ਪੂਰਨਪੁਰ ਨੱਗਰ ਸਰਦਾਰ ਸੇਵਾ ਸਿੰਘ ਦੇ ਗ੍ਰਹਿ ਵਿਖੇ ਸੰਤ ਬਾਬਾ ਪ੍ਰੀਤਮ ਸਿੰਘ ਜੀ ਦੀ ਮਾਨਖੇੜੀ ਵਾਲੇ, ਸੰਤ ਬਾਬਾ ਅਜੀਤ ਸਿੰਘ ਜੀ ਬ੍ਰਹਮ ਗਿਆਨੀ ਮਹਾਨ ਤਿਆਗੀ ਬੈਰਾਗੀ ਧਰਮ ਦੀ ਕਿਰਤ ਕਰਕੇ ਲੰਗਰ ਚਲਾਉਣ ਵਾਲੇ, ਬਚਨ ਦੇ ਧਨੀ, ਮਹਾਂਪੁਰਸ਼ ਨਿਰਬਾਣ ਮਹਾਂਪੁਰਸ਼, ਜਨਮ ਤੋਂ ਯੋਗੀ ਰਾਜ਼, ਸਿੱਧ ਪੁਰਸ਼, ਬ੍ਰਹਮਚਾਰੀ, ਬਾਲ ਬ੍ਰਹਮਚਾਰੀ ਉਥੇ ਚਰਨ ਪਾ ਰਹੇ ਹਨ ਸਰਦਾਰ ਸੇਵਾ ਸਿੰਘ ਦੇ ਗ੍ਰਹਿ ਵਿਖੇ ਅਖੰਡ ਪਾਠ ਸਾਹਿਬ ਹੋਏ। ਪਾਕਿਸਤਾਨ ਬਨਣ ਤੋਂ ਬਾਅਦ ਇੰਨਾ ਨੂੰ ਜ਼ਮੀਨ ਇਥੇ ਐਲਾਟ ਹੋਈ ਸੀ ਮੁਸਲਮਾਨਾਂ ਦੇ ਘਰ ਬਹੁਤੇ ਸਨ ਨੱਗਰ ਵਿਚ ਕੁਝ ਬਦਰੂਹਾਂ ਵਲੋ ਤਕਲੀਫ ਸੀ ਪਾਠ ਹੋਏ ਸੰਕਟ ਨਵਿਰਤ ਕੀਤਾ ਖੰਡੇ ਬਾਟੇ ਦਾ ਅੰਮ੍ਰਿਤ ਸੰਚਾਰ ਰੱਖਿਆ ਹਰੀਪੁਰ ਨੱਗਰ, ਪੂਰਨਪੁਰ ਨੱਗਰ, ਬੁਲੰਦਪੁਰ, ਡੇਰਾ ਕਾਲਰਾ, ਢੰਢੋਰ, ਢੰਢੋਰੀ ਹੋਰ ਬਹੁਤ ਸਾਰੇ ਨੱਗਰਾਂ ਤੋਂ ਅੰਮ੍ਰਿਤ ਛਕਣ ਵਾਸਤੇ ਸੰਗਤਾਂ ਇੱਥੇ ਪਹੁੰਚੀਆਂ। ਦਾਸ ਵੀ ਬਜੁਰਗਾਂ ਸਾਥ ਗਏ। ਅਸਾਡੇ ਪਰਿਵਾਰ ਦੇ ਵੀ ਬਹੁਤ ਸਾਰੇ ਮਾਈ ਭਾਈ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲਈ ਆਏ। ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜੂਰੀ ਦੇ ਅੰਦਰ ਕੇਸੀ ਇਸ਼ਨਾਨ ਕਰਕੇ ਕਕਾਰ ਪਹਿਨ ਕੇ ਸੰਗਤਾਂ ਗਈਆਂ ਅਤੇ ਮਹਾਂਪੁਰਸ਼ਾਂ ਨੇ ਪੰਜਾਂ ਪਿਆਰਿਆਂ ਵਿੱਚ ਸ਼ਾਮਲ ਹੋ ਕੇ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਪੰਜਾਂ ਰਹਿਤਾਂ ਔਰ ਚਾਰੇ ਬੱਜ਼ਰ ਕੁਰਹਿਤਾਂ ਬਾਰੇ ਜਾਣਕਾਰੀ ਦਿੱਤੀ। ਪੰਜਾਂ ਬਾਣੀਆਂ ਦਾ ਅੰਮ੍ਰਿਤ ਵੇਲੇ ਨਿਤਨੇਮ, ਤਿੰਨ ਬਾਣੀਆਂ ਸ਼ਾਮ ਨੂੰ ਰਹਰਾਸਿ ਸਾਹਿਬ,ਆਰਤੀ ,ਕੀਰਤਨ ਸੋਹਿਲਾ, ਸਵੇਰੇ ਜਪੁਜੀ ਸਾਹਿਬ, ਜਾਪੁ ਸਾਹਿਬ, ਸਵੈਯੇ, ਚੌਪਈ ਪੂਰੀ,ਅਨੰਦ ਸਾਹਿਬ ਪੂਰਾ ਆਗਿਆ ਬਖਸ਼ਿਸ਼ ਹੋਈ ਕਿ ਪੰਜਾਂ ਪਿਆਰਿਆਂ ਦਾ ਹੁਕਮ ਹੈ: 'ਪੀਵਹੁ ਪਾਹੁਲ ਖੰਡ ਧਾਰ ਹੋਇ ਜਨਮ ਸੁਹੇਲਾ' ਦਾਤ ਪ੍ਰਾਪਤ ਹੋਈ ਰੋਜ਼ਾਨਾ ਇਸ਼ਨਾਨ ਕਰਨਾ ਹੈ ਨਿੱਤਨੇਮ ਕਰਨਾ ਹੈ ਨਿੱਤਨੇਮ ਕੀਤੇ ਤੋਂ ਬਿਨਾਂ ਜਲ ਪਾਣੀ ਅੰਗੀਕਾਰ ਨਹੀ ਕਰਨਾ ਹੈ। ਸਾਰਾ ਵਿਸਥਾਰ ਬਖਸ਼ਿਸ਼ ਕੀਤਾ, ਸਿੱਖਿਆ ਦਿੱਤੀ ਗਈ ਅੰਮ੍ਰਿਤ ਧਾਰੀ ਹੋ ਗਏ। ਅੰਮ੍ਰਿਤ ਦਾ ਸੰਸਕਾਰ ਹੋ ਗਿਆ ਕਿਉਕਿ ਜਨਮ ਸੰਸਕਾਰ, ਫਿਰ ਵਿੱਦਿਆ

ਸੰਸਕਾਰ, ਤੀਸਰਾ ਫਿਰ ਅੰਮ੍ਰਿਤ ਸੰਸਕਾਰ ਸੋ ਉਤਮ ਸੰਸਕਾਰ ਇਹੀ ਹੈ ਜਿਵੇ ਵਾਹਿਗੁਰੂ ਨੇ ਭੇਜਿਆ ਜਟਾ ਜੂਟ ਰਹਿਣਾ, ਮੱਧਮ ਸੰਸਕਾਰ ਜਿਸ ਤਰਾਂ ਜਨੇਊ ਸੁੰਨਤ ਆਦਿਕ ਤੇ ਨਖਿੱਧ ਸੰਸਕਾਰ ਕੰਨ ਆਦਿਕ ਪਾੜਨੇ ਪਿੰਡੇ ਨੂੰ ਸੁਆਹ, ਜਟਾ ਆਧਿਕ ਵਧਾ ਲੈਣੀਆਂ ਪਰ ਇਹ ਅੰਮ੍ਰਿਤ ਸੰਸਕਾਰ ਇੱਕ ਉਤਮ ਪਵਿੱਤਰ ਸੰਸਕਾਰ ਹੈ। ਗੁਰੂ ਕੀ ਕਿਰਪਾ ਨਾਲ ਜਿਵੇ ਵਾਹਿਗੁਰੂ ਨੇ ਭੇਜਿਆ ਜਟਾ ਜੂਟ ਰਹਿਣਾ। ਗੁਰੂ ਦਸਮ ਪਾਤਸ਼ਾਹ ਦੀ ਆਗਿਆ ਅਨੁਸਾਰ ਪੰਜਾਂ ਪਿਆਰਿਆਂ ਦੁਆਰਾ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜਰੀ ਵਿਚ ਮਹਾਂਪੁਰਖ ਹਾਜ਼ਰ ਸਨ।ਤੀਸਰਾ ਸੰਸਕਾਰ ਅੰਮ੍ਰਿਤ ਸੰਸਕਾਰ ਹੋਇਆ।

**ਮਹਲਾ ੩ ਵਾਰ ਮਲਾਰ (ਪੰਨਾਂ ੧੨੮੧-੮੨)**

ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ॥ਗੁਰਮੁਖਿ ਜਿਨੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ॥ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ॥ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ॥ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ॥੨॥

ਗੁਰੂ ਵਾਲਾ ਬਨਣ ਵਾਸਤੇ ਅੰਮ੍ਰਿਤ ਸੰਸਕਾਰ ਗੁਰਮਤਿ ਵਿੱਚ ਜ਼ਰੂਰੀ ਹਨ। ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਲੈਣ ਨਾਲ ਗੁਰਸਿੱਖ ਗੁਰ ਦੀਖਿਅਤ ਹੋ ਜਾਂਦਾ ਹੈ ਨਾਮ ਸਿਮਰਨ ਦੀ ਦਾਤ ਪ੍ਰਾਪਤ ਹੁੰਦੀ ਹੈ, ਬਾਣੇ ਦੀ ਬਖਸ਼ਿਸ਼ ਔਰ ਅੰਮ੍ਰਿਤ ਮਈ ਨਿੱਤਨੇਮ ਬਾਣੀਆਂ ਦੀ ਬਖਸ਼ਿਸ਼ ਔਰ ਸਿਮਰਨ ਦੀ ਬਖਸ਼ਿਸ਼ ਪ੍ਰਾਪਤ ਹੁੰਦੀ ਹੈ। ਜਿਹੜੇ ਗੁਰਮੁਖ ਪਿਆਰੇ ਗੁਰੂ ਕੀ ਚਲਾਈ ਹੋਈ ਮਰਿਯਾਦਾ ਦੇ ਅਨੁਸਾਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਕਰ ਨਾਮ ਅਭਿਆਸ, ਸ਼ਬਦ ਦੀ ਕਮਾਈ ਕਰਦੇ ਹਨ, ਉਹ ਲੋਕ ਪ੍ਰਲੋਕ ਸਵਾਰ ਲੈਂਦੇ ਹਨ। ਮਹਾਂਪੁਰਖਾਂ ਦੀ ਪ੍ਰੇਰਨਾ ਦੁਆਰਾ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਉਨਾ ਦੀ ਮਹਾਨ ਅਨੁਗ੍ਰਹੁ ਬਖਸ਼ਿਸ਼ ਹੈ। ਅੰਮ੍ਰਿਤ ਛਕਣ ਤੋਂ ਬਾਅਦ ਗੁਰਸਿੱਖ ਗੁਰੂ ਵਾਲਾ ਬਣ ਜਾਂਦਾ ਹੈ। ਸਤਿਗੁਰੂ ਜੀ ਦੀ ਅਪਰ ਅਪਾਰ ਬਖਸ਼ਿਸ਼ ਦੁਆਰਾ ਖੰਡੇ ਬਾਟੇ ਦੀ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ

ਪੀਵਹੁ ਪਾਹੁਲ ਖੰਡ ਧਾਰ ਹੋਇ ਜਨਮ ਸੁਹੇਲਾ॥

ਸਤਿਗੁਰੂ ਜੀ ਪਿਛਲੇ ਪਾਪ ਬਖਸ਼ ਦਿੰਦੇ ਹਨ ਅਤੇ ਅਗਾਂਹ ਵਾਸਤੇ ਗੁਰਮਤ ਦਾ ਮਾਰਗ ਬਖਸ਼ਿਸ਼ ਕਰਦੇ ਹਨ ਪੰਜਵੀ ਕਲਾਸ ਵਿੱਚ ਵਿੱਦਿਆ ਪੜਦੇ ਰਹੇ, ਦੱਸੀ ਹੋਈ ਮਰਿਯਾਦਾ ਮੁਤਾਬਕ ਅੰਮ੍ਰਿਤ ਵੇਲੇ ਇਸ਼ਨਾਨ ਕਰਨਾ, ਪੰਜ ਬਾਣੀਆਂ ਦੇ ਨਿੱਤਨੇਮ ਰੋਜਾਨਾ ਕਰਨੇ, ਇਸੇ ਤਰਾਂ ਸ਼ਾਮ ਨੂੰ ਸ਼ਾਮ ਦੀਆਂ ਬਾਣੀਆਂ ਦਾ ਨਿਤਨੇਮ ਕਰਨਾ, ਦੋਨੋ ਵਖਤ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਾਵਨ ਦਰਸ਼ਨ ਦੀਦਾਰ, ਸਤਸੰਗਤ ਕਰਨੀ, ਚੇਤ ਔਰ ਭਾਦਰੋਂ ਦੀ ਅਮਾਵਸ ਤੇ ਬਜੁਰਗਾਂ ਦੇ ਨਾਲ ਸ੍ਰੀ ਤਰਨ ਤਾਰਨ ਸਾਹਿਬ ਔਰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਇਸ਼ਨਾਨ ਕਰਨੇ, ਦਰਸ਼ਨ ਦੀਦਾਰੇ ਕਰਨੇ, ਕੀਰਤਨ ਸ੍ਰਵਨ ਕਰਨਾ ਦੀਬਾਨਾਂ ਵਿਚ ਹਾਜ਼ਰੀ ਭਰਨੀਆ, ਚੌਦਸ ਵਾਲੀ ਰਾਤ ਸ੍ਰੀ ਤਰਨ ਤਾਰਨ ਸਾਹਿਬ ਸਾਰੀ ਰਾਤ ਚੌਂਕੀ ਭਰਨੀ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ ਦਰਬਾਰ ਦੇ ਅੰਦਰ ਅੰਮ੍ਰਿਤ ਵੇਲੇ ਇਸ਼ਨਾਨ ਕਰਨੇ, ਸਵੇਰੇ ਗੁਰੂ ਸਾਹਿਬ ਦੇ ਦਰਸ਼ਨ ਮੁੱਖ ਵਾਕ ਸ੍ਰਵਨ ਕਰਨ ਤੋਂ ਉਪਰੰਤ ਆਸਾ ਜੀ ਦੀ ਵਾਰ ਸ੍ਰਵਨ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਯਾਤਰਾ ਵਾਸਤੇ ਆਉਣਾ ਅਮਾਵਸ ਦੇ ਇਸ਼ਨਾਨ, ਇਸ਼ਨਾਨ ਵੇਲੇ 'ਰਾਮਦਾਸ ਸਰੋਵਰਿ ਨਾਤੇ' 'ਗੁਰ ਸਤਿਗੁਰ ਕਾ ਜੋ ਸਿਖ ਅਖਾਏ' 'ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ' ਔਰ ਊਠਤ ਸੁਖੀਆ ਬੈਠਤ ਸੁਖੀਆ' 'ਸੰਤਾ ਕੇ ਕਾਰਜਿ ਆਪਿ ਖਲੋਇਆ' ਸ੍ਰੀ ਜਪੁਜੀ ਸਾਹਿਬ ਜੀ ਦਾ ਨਿੱਤਨੇਮ ਕਰਨ ਤੋਂ ਉਪਰੰਤ ਦਰਬਾਰ ਸਾਹਿਬ ਦਰਸ਼ਨ ਕਰਨ ਵਾਸਤੇ ਸ਼ਰਧਾ ਰੂਪੀ ਭੇਟ ਲੈ ਕੇ ਹਾਜ਼ਰੀ ਭਰਨੀ, ਕੀਰਤਨ ਸੁਣਨਾ, ਹਰਿ ਕੀ

ਪਉੜੀ ਤੋਂ ਚਰਨਾਮ੍ਰਿਤ ਅੰਮ੍ਰਿਤ ਛਕਣਾ। ਪ੍ਰਕਰਮਿਆ ਕਰਨੀ ਅੰਮ੍ਰਿਤਸਰ ਸਾਹਿਬ ਜੀ ਦੇ ਸਾਰੇ ਪਰਮ ਪਵਿੱਤਰ ਤੀਰਥਾਂ ਦੀ, ਸਰੋਵਰਾਂ ਦੀ ਯਾਤਰਾ ਇਸ਼ਨਾਨ ਕਰਨੇ ਫਿਰ ਵਾਪਸ ਪਰਤਨਾਂ। ਘਰ ਰਹਿੰਦਿਆਂ ਇਹ ਦੋ ਪੁਰਬਾਂ ਦਾ ਹਮੇਸ਼ਾਂ ਹੀ ਯਾਤਰਾ ਕਰਨ ਦਾ ਨਿਯਮ ਰਿਹਾ। ਪੁੰਨਿਆ ਤੇ ਸ੍ਰੀ ਗੋਇੰਦਵਾਲ ਸਾਹਿਬ, ਖਡੂਰ ਸਾਹਿਬ ਜੀ ਦੀ ਯਾਤਰਾ ਇਸ਼ਨਾਨ ਕਰਨੇ, ਹੋਲੇ ਮਹੱਲੇ ਤੇ ਸ੍ਰੀ ਅਨੰਦਪੁਰ ਸਾਹਿਬ, ਦੁਸਹਿਰੇ ਤੇ ਚਮਕੌਰ ਸਾਹਿਬ ਅਤੇ ਸਭਾ ਤੇ ਫਤਹਿਗੜ੍ਹ ਸਾਹਿਬ ਯਾਤਰਾਂਵਾਂ ਕਰਨੀਆਂ। ਸਮਾਂ ਬੀਤਦਾ ਗਿਆ ਬਜੁਰਗਾਂ ਦਾ ਨਿਯਮ ਇਹ ਰਿਹਾ ਕਿ ਜਿਥੇ ਉਹ ਸੰਤ ਬਾਬਾ ਪ੍ਰੀਤਮ ਸਿੰਘ ਜੀ ਮਾਨਖੇੜੀ, ਸੰਤ ਬਾਬਾ ਅਜੀਤ ਸਿੰਘ ਜੀ ਨੱਥਲਪੁਰ ਵਾਲੇ, ਸੰਤ ਬਾਬਾ ਭਾਗ ਸਿੰਘ ਜੀ ਜੱਬੜਵਾਲੇ, ਸੰਤ ਬਾਬਾ ਬਸੰਤ ਸਿੰਘ ਸਾਹਿਬ ਜੀ ਜੌਹਲਾਂ ਵਾਲੇ, ਅਤੇ ਸੰਤ ਤਪੱਸਵੀ ਜੀ, ਮਹੰਤ ਠਾਕਰ ਦਾਸ ਜੀ ਦੀ ਸੰਗਤ ਵਿੱਚ ਜਾਇਆ ਕਰਦੇ ਸਨ। ਉਥੇ ਪ੍ਰਭੂ ਅਕਾਲ ਪੁਰਖ ਜੀ ਦੀ ਕਿਰਪਾ ਨਾਲ 'ਪੂਰਨ ਜੋਤ ਜਗੈ ਘਟ ਮੈ ਖਾਲਸਾ ਤਾਹਿ ਨਖਾਲਸ ਜਾਨੈ' ਐਸੇ ਮਹਾਂਪੁਰਸ਼ ਬਾਬਾ ਜਵਾਲਾ ਸਿੰਘ ਸਾਹਿਬ ਜੀ ਹਰਖੋਵਾਲ ਵਾਲੇ ਉਨਾਂ ਦੇ ਦਰਸ਼ਨ ਕਰਨ ਵਾਸਤੇ, ਹਰਖੋਵਾਲ ਡੇਰੇ ਸੰਤਗੜ੍ਹ ਵਿਖੇ ਜਾਣਾ ਭੁਮੇਲੀ ਨਗਰ ਆਉਣ ਉਥੇ ਦਰਸ਼ਨ ਕਰਨ ਜਾਣਾ। ਸੰਤਾਂ ਮਹਾਪੁਰਸ਼ਾਂ ਨੂੰ ਬਾਬਾ ਈਸ਼ਰ ਸਿੰਘ ਜੀ ਨੇ ਕੁਝ ਸੇਵਾਵਾਂ ਲਗਾਈਆਂ ਸਨ ਬਾਰਾ ਸਾਲ ਨੰਗੇ ਚਰਨੀ ਤਰਨਤਾਰਨ ਔਰ ਅੰਮ੍ਰਿਤਸਰ ਸਾਹਿਬ ਜੀ ਦੇ ਚੌਂਦਸ ਅਮਾਵਸ ਤੇ ਇਸ਼ਨਾਨ ਕਰਨੇ, ਸਵਾਇਆ ਸਿੰਘ ਜੀ ਦੀਆਂ ਟੂਟੀਆਂ ਤੇ ਲੰਗਰ ਦੀ ਸੇਵਾ ਕਰਨੀ, ਇਹ ਮਹਾਂਪੁਰਸ਼ਾਂ ਨੇ ਸਾਰੀ ਜਿੰਦਗੀ ਨਿਯਮ ਨਿਭਾਇਆ ਫਿਰ ਬਾਬਾ ਈਸ਼ਰ ਸਿੰਘ ਜੀ ਦੀ ਆਗਿਆ ਮੁਤਾਬਕ ਚੇਤ ਔਰ ਭਾਦੋਂ ਦੀ ਮੱਸਿਆ ਤੇ ਜੋਤੀ ਜੋਤ ਸਮਾਉਣ ਤੱਕ ਨਿਯਮਾਂ ਦੀ ਪਾਲਣਾ ਕੀਤੀ । ਹੋਲੇ ਮਹੱਲੇ ਤੇ ਲੰਗਰ ਦੀਬਾਨ, ਦੁਸਿਹਰੇ ਤੇ ਚਮਕੌਰ ਸਾਹਿਬ ਹੋਲੇ ਤੇ ਅਨੰਦਪੁਰ ਸਾਹਿਬ ਦੁਸਹਿਰੇ ਤੇ ਚਮਕੌਰ ਸਾਹਿਬ ਔਰ ਸਭਾ ਤੇ ਫਤਹਿਗੜ੍ਹ ਸਾਹਿਬ ਦੁਆਬੇ ਵਾਲੇ ਕਰਤਾਰਪੁਰ ਸਾਰੀਆਂ ਮੱਸਿਆ ਤੇ ਲੰਗਰ, ਪੁੰਨਿਆ ਤੇ ਗੋਇੰਦਵਾਲ ਸਾਹਿਬ ਔਰ ਅਵਤਾਰ ਪੁਰਬ ਪਹਿਲੀ ਪਾਤਸ਼ਾਹੀ ਸ੍ਰੀ ਨਨਕਾਣਾ ਸਾਹਿਬ, ਸ਼ਹੀਦੀ ਪੁਰਬ ਤੇ ਡੇਰਾ ਲਾਹੌਰ, ਗੁਰੂ ਅਰਜਨ ਦੇਵ ਜੀ ਦੇ ਪਰਮ ਪਵਿੱਤਰ ਅਸਥਾਨ ਸ਼ਹੀਦੀ ਅਸਥਾਨ ਤੇ ਲੰਗਰ ਦੀਵਾਨ ਕਰਨੇ ਜੋਤੀ ਜੋਤ ਸਮਾਉਣ ਵਾਲੇ ਪਰਮ ਪਵਿੱਤਰ ਅਸਥਾਨ ਕਰਤਾਰਪੁਰ ਸਾਹਿਬ ਪਾਕਿਸਤਾਨ, ਉਥੇ ਮਹਾਂਪੁਰਸ਼ਾਂ ਵਲੋਂ ਲੰਗਰ ਭੰਡਾਰੇ ਦੀਵਾਨ ਕਰਨੇ। ਹਜ਼ੂਰ ਸਾਹਿਬ ਸਾਲ ਵਿਚ ਦੋ ਵਾਰੀ ਯਾਤਰਾ ਲਈ ਜਾਣਾ, ਪਟਨਾ ਸਾਹਿਬ ਦੋ ਵਾਰੀ ਯਾਤਰਾ ਲਈ ਜਾਣਾ, ਅਨ ਤੀਰਥਾ ਦੀ ਯਾਤਰਾ ਕਰਨੀ, ਕੁੰਭਾਂ ਦੇ ਮੇਲਿਆਂ ਤੇ ਹਰਿਦੁਆਰ ਨਾਸਿਕ ਉਜੈਨ ਇਲਾਹਾਬਾਦ ਆਦਿਕ ਯਾਤਰਾਵਾਂ ਤੇ ਜਾਣਾ ਸਾਧੂਆਂ ਨੂੰ ਭੰਡਾਰੇ ਦੇਣੇ। ਇਹ ਬਾਬਾ ਜਵਾਲਾ ਸਿੰਘ ਜੀ ਦੇ ਜੀਵਨ ਦੇ, ਬਾਬਾ ਈਸ਼ਰ ਸਿੰਘ ਜੀ ਵਲੋਂ ਹੁਕਮ ਅਨੁਸਾਰ ਕੁਝ ਨਿਯਮ ਸਨ। ਬਜੁਰਗ ਹਮੇਸ਼ਾਂ ਹੀ ਤਰਨਤਾਰਨ ਅੰਮ੍ਰਿਤਸਰ ਸਾਹਿਬ ਮਹਾਂਪੁਰਸ਼ਾਂ ਦੇ ਚੇਤ ਭਾਦੋਂ ਦੀ ਮੱਸਿਆ ਤੇ ਜਾ ਕੇ ਦਰਸ਼ਨ ਕਰਿਆ ਕਰਦੇ ਸਨ ਇਲਾਕੇ ਵਿਚ ਜਿਥੇ ਵੀ ਮਹਾਪੁਰਸ਼ਾਂ ਦੇ ਆਉਣ ਦਾ ਵੀਚਾਰ ਪ੍ਰਾਪਤ ਹੋਵੇ ਉਥੇ ਪਹੁੰਚਣਾ ਦਰਸਨ੍ਹ ਦੀਦਾਰੇ ਕਰਨੇ, ਸਾਲ ਵਿਚ ਦੋ ਵਰਦੀਆਂ ਬਸਤਰਾਂ ਦੀਆਂ ਬਣਾ ਕਰਕੇ ਮਹਾਂਪੁਰਸ਼ਾਂ ਨੂੰ ਪ੍ਰੇਮ ਨਾਲ ਪਹਿਨਾਉਣੀਆਂ, ਭੇਟਾ ਅਰਪਨ ਕਰਨੀ, ਮਹਾਂਪੁਰਸ਼ਾਂ ਦੀ ਅਸ਼ੀਰਵਾਦ ਪ੍ਰਾਪਤ ਕਰਨੀ, ਇਕ ਵੇਰ ਐਸਾ ਵਾਕਿਆ ਹੋਇਆ ਦਾਸ ਸਕੂਲ ਪੜ੍ਹਨ ਵਾਸਤੇ ਗਏ ਸਨ ਪੰਜਵੀ ਜਮਾਤ ਵਿਚ ਸਨ ਭੁਮੇਲੀ ਨਗਰ ਸੰਤ ਬਾਬਾ ਜਵਾਲਾ ਸਿੰਘ ਸਾਹਿਬ ਜੀ ਆਏ ਸਨ ਬਾਬਾ ਦਲੀਪ ਸਿੰਘ ਸਾਹਿਬ ਜੀ ਦਾ ਜੋ ਪਰਮ ਪਵਿੱਤਰ ਅਸਥਾਨ, ਉਨਾਂ ਨਾਲ ਬੇਅੰਤ ਪਿਆਰ ਸੀ ਬਾਬਾ ਦਲੀਪ ਸਿੰਘ ਸਾਹਿਬ ਜੀ ਨੇ ਬੇਨਤੀ ਕੀਤੀ ਸੀ ਕਿ ਮੇਰੇ ਅਕਾਲ ਚਲਾਣੇ ਸਮੇ ਆਪ ਜੀ ਨੇ ਦਰਸ਼ਨ ਦੀਦਾਰੇ ਬਖਸ਼ਣੇ ਮਹਾਂਪੁਰਸ਼ਾਂ ਨੇ ਬਚਨ ਦਿੱਤਾ ਸੀ, ਉਨਾਂ ਦੇ ਅੰਤ ਵੇਲੇ ਉਥੇ ਆਏ ਮਹਾਂਪੁਰਖਾਂ ਤੇ ਦਿਬ ਦ੍ਰਿਸ਼ਟੀ ਕੀਤੀ ਉਨਾਂ ਦੀ ਹਾਜ਼ਰੀ ਵਿਚ ਸੰਤ ਬਾਬਾ ਦਲੀਪ ਸਿੰਘ ਜੀ ਜੋਤੀ ਜੋਤ ਸਮਾਏ ਸਨ। ਆਪ ਹੀ ਸਾਰੀ ਆਪਣੇਂ ਹਸਤ ਕਮਲਾਂ ਨਾਲ ਕਿਰਿਆ, ਪਾਠ, ਭੰਡਾਰੇ ਕੀਤੇ ਕਰਵਾਏ ਸਨ। ਹੁਣ ਇੱਥੇ ਬਾਬਾ ਮਸਤ ਜੀ ਰਿਹਾ

ਕਰਦੇ ਸਨ, ਉਨਾਂ ਦੇ ਪਿਆਰ ਵਿਚ ਆਇਆ ਕਰਦੇ ਸਨ ਸੋ ਮਹਾਂਪੁਰਸ਼ ਇਸ ਨੱਗਰ ਦੀ ਸੰਗਤ ਦਾ ਵੀ ਅਤਿਅੰਤ ਪਿਆਰ ਸੀ ਪਿਆਰ ਵਿਚ ਬੱਝੇ ਆਇਆ ਕਰਦੇ ਸਨ, ਬਜੁਰਗਾਂ ਨੂੰ ਪਤਾ ਲੱਗਿਆ ਕਿ ਡੁਮੇਲੀ ਬਾਬਾ ਜਵਾਲਾ ਸਿੰਘ ਜੀ ਆਏ ਹਨ ਦਰਸ਼ਨ ਕਰਨ ਵਾਸਤੇ ਗਏ ਦਰਸ਼ਨ ਦੀਦਾਰੇ ਕੀਤੇ, ਦਾਸ ਸਕੂਲ ਤੋਂ ਪੜ੍ਹ ਕਰਕੇ ਘਰ ਆਏ ਮਾਤਾ ਜੀ ਨੂੰ ਪੁਛਿਆ ਉਨਾ ਨੇ ਮਾਤਾ ਜੀ ਤੋਂ ਪੁਛਿੱਆ ਕਿ ਬਜੁਰਗ ਕਿਥੇ ਹਨ ਉਨਾ ਨੇ ਦੱਸਿਆ ਕਿ ਡੁਮੇਲੀ ਸੰਤ ਮਹਾਂਪੁਰਸ਼ ਆਏ ਸਨ ਉਨਾ ਦੇ ਦਰਸ਼ਨ ਦੀਦਾਰ ਕਰਨ ਵਾਸਤੇ ਗਏ ਹਨ। ਦਾਸ ਨੇ ਲੰਗਰ ਛਕਿਆ ਮਨ ਵਿੱਚ ਬੜੀ ਤੀਬਰ ਤਾਂਘ ਬਣ ਗਈ ਕਿ ਅੱਜ ਮਹਾਂਪੁਰਸ਼ਾਂ ਦੇ ਜਾ ਕਰਕੇ ਦਰਸ਼ਨ ਦੀਦਾਰ ਕੀਤੇ ਜਾਣ ਦਰਸ਼ਨ ਕਰਕੇ ਲਾਭ ਪ੍ਰਾਪਤ ਕੀਤਾ ਜਾਵੇ। ਕਿਉਕਿ ਮਹਾਂਪੁਰਸ਼ਾਂ ਦੇ ਦਰਸ਼ਨ ਦਾ ਬੜਾ ਭਾਰੀ ਪੁੰਨ ਔਰ ਮਹਾਤਮ ਹੈ। ਮਹਾਂਪੁਰਸ਼ਾਂ ਦੀ ਸੰਗਤ ਕਰਨੇ ਨਾਲ ਬੜਾ ਗਿਆਨ ਮਿਲਦਾ ਹੈ। ਮਨ ਵਿੱਚ ਪ੍ਰਭੂ ਦਾ ਪ੍ਰੇਮ, ਭਗਤੀ ਦ੍ਰਿੜ ਹੁੰਦੀ ਹੈ ਅਤੇ ਉਨਾ ਦੀ ਕਿਰਪਾ ਨਾਲ ਇਸ ਨੂੰ ਪ੍ਰਭੂ ਦੇ ਪਿਆਰ ਦੀ ਸੂਝ ਬੂਝ ਪ੍ਰਾਪਤ ਹੁੰਦੀ ਹੈ। ਸੋ ਦਰਸ਼ਨ ਵਾਸਤੇ ਐਸਾ ਵੀਚਾਰ ਬਣ ਗਿਆ।ਇਸ ਨੂੰ ਮੁੱਖ ਰੱਖ ਕੇ ਮਹਾਰਾਜ ਜੀ ਤੋਂ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਜਾਣ ਲਈ ਆਗਿਆ ਲਈ, ਨੰਗੇ ਪੈਰੀਂ ਦੋ ਮੀਲ ਦਾਸ ਲੁਟੇਰੇ ਨੱਗਰ ਤੱਕ ਦੌੜੇ ਗਏ ਉਨਾਂ ਦਿਨਾਂ ਵਿਚ ਸੜਕਾਂ ਨਹੀ ਸੀ ਪਗਡੰਡੀਆਂ ਸਨ ਉਜਾੜ ਦਾ ਰਸਤਾ ਸੀ ਨੇਤਰਾਂ ਤੋਂ ਜਲ ਵਹਿ ਰਿਹਾ ਸੀ, ਅੱਛਰੂਆਂ ਦੀ ਧਾਰਾ ਵਹਿ ਰਹਿ ਸੀ ਆਮ ਦਸਾਂ ਗੁਰੂਆਂ ਦੀਆਂ ਤਸਵੀਰਾਂ ਘਰ ਵਿੱਚ ਲੱਗੀਆਂ ਹੁੰਦੀਆਂ ਸਨ। ਮਨ ਉਪਰ ਕੁੱਝ ਪ੍ਰਭਾਵ ਹੋਇਆ ਕਰਦਾ ਸੀ ਬਾਰ ਬਾਰ ਮਨ ਵਿਚ ਇਹੀ ਸੰਕਲਪ ਸੀ ਕਿ ਜੇ ਮਹਾਂਪੁਰਸ਼ ਬ੍ਰਹਮਗਿਆਨੀ ਗੁਰੂ ਸਾਹਿਬ ਨਾਲ ਅਭੇਦ ਸਰੂਪ ਹਨ ਕਿਰਪਾ ਕਰਨ ਅੱਜ ਮੈਨੂੰ ਜ਼ਰੂਰ ਦਰਸ਼ਨ ਬਖਸ਼ਿਸ਼ ਕਰਨ।

**ਕਬਿੱਤ ਭਾਈ ਗੁਰਦਾਸ ਜੀ॥**

ਦਰਸ ਧਿਆਨ ਬਿਰਹਾ ਬਿਆਪੈ ਦ੍ਰਿਗਨ ਹੁਇ ਸ੍ਰਵਨ ਬਿਰਹੁ ਬਿਆਪੈ ਮਧੁਰ ਬਚਨ ਕੈ॥

ਸੰਗਮ ਸਮਾਗਮ ਬਿਰਹੁ ਬਿਆਪੈ ਜਿਹਬਾ ਕੈ ਪਾਰਸ ਪਰਸ ਅੰਕ ਮਾਲ ਕੀ ਰਚਨ ਕੈ॥

ਸਿਹਜਾ ਗਵਨ ਬਿਰਹਾ ਬਿਆਪੈ ਚਰਨ ਹੁਇ ਪ੍ਰੇਮ ਰਸ ਬਿਰਹ ਸ੍ਰਬੰਗ ਹੁਇ ਸਚਨ ਕੈ॥

ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ ਸਸਾ ਜਿਉ ਬਹੀਰ ਪੀਰ ਪ੍ਰਬਲ ਤਚਨ ਕੈ॥੨੦੩॥

ਮਨ ਵਿਚ ਬੜੀ ਤੀਬਰ ਲਾਲਸਾ ਸੀ, ਦਾਸ ਪਿਆਰ ਵਿਚ ਦੌੜੇ ਜਾ ਰਹੇ ਸਨ ਅਤੇ ਮਹਾਂਪੁਰਸ਼ਾਂ ਦਾ ਮਨ ਵਿਚ ਧਿਆਨ ਸੀ ਅਤੇ ਅਰਦਾਸ ਸੀ ਜਦੋਂ ਲੁਟੇਰਾ ਖੁਰਦ ਨੱਗਰ ਵਿਖੇ ਗਏ ਬਜੁਰਗ, ਮਹਾਂਪੁਰਸ਼ਾਂ ਦੇ ਦਰਸ਼ਨ ਕਰਕੇ ਡੁਮੇਲੀ ਨੱਗਰ ਤੋਂ ਵਾਪਸ ਲੁਟੇਰਾ ਨੱਗਰ ਆਪਣੇਂ ਖੇਤਾਂ ਵਿੱਚ ਪਹੁੰਚ ਗਏ ਸਨ। ਮੈ ਉਨਾਂ ਪਾਸ ਗਿਆ ਅਤੇ ਉਨਾ ਨੇ ਪੁਛਿੱਆ ਕਿਸ ਤਰਾਂ ਆਉਣ ਦਾ ਵੀਚਾਰ ਬਣਿਆ, ਦੱਸਿਆ ਕਿ ਮਨ ਵਿੱਚ ਮਹਾਂਪੁਰਸ਼ਾਂ ਦੇ ਦਰਸ਼ਨ ਦੀ ਲਾਲਸਾ ਹੈ ਕਹਿਣ ਲੱਗੇ ਮੈਂ ਹੁਣ ਹੀ ਦਰਸ਼ਨ ਕਰਕੇ ਵਾਪਸ ਪਰਤਿਆਂ ਹਾਂ ਵੱਡਿਆਂ ਭਾਗਾਂ ਨਾਲ ਦਰਸ਼ਨ ਮਿਲਦੇ ਹਨ ਗਰਿਸਤੀ ਹਾਂ ਮਹਾਂਪੁਰਸ਼ਾਂ ਕੋਲੋਂ ਆਉਣ ਲਈ ਚਿੱਤ ਨਹੀ ਕਰਦਾ ਪਰ ਕਾਰੋਬਾਰ ਮਜ਼ਬੂਰ ਕਰਦੇ ਹਨ, ਚਲੋ ਅਗਰ ਤੇਰੇ ਮਨ ਵਿੱਚ ਐਸਾ ਪਿਆਰ ਹੈ ਵਾਪਸ ਫੇਰ ਚਲੇ ਚਲਦੇ ਹਾਂ ਉਹ ਗੁਰਮੁਖ ਸੁਭਾਅ ਦੇ ਮੁਤਾਬਕ ਹਾਲੇ ਆਏ ਸਨ ਉਨੀ ਪੈਰੀ ਫਿਰ ਡੁਮੇਲੀ ਨੱਗਰ ਨੂੰ ਮਹਾਂਪੁਰਸ਼ਾਂ ਦੇ ਦਰਸ਼ਨ ਲਈ ਮੇਰੀ ਇੱਛਾ ਮੁਤਾਬਕ ਤੁਰ ਪਏ। ਡੁਮੇਲੀ ਸੰਤ ਬਾਬਾ ਦਲੀਪ ਸਿੰਘ ਦੇ ਡੇਰੇ ਗਏ ਪੁਛਿੱਆ ਮਹਾਂਪੁਰਸ਼ਾਂ

ਬਾਰੇ, ਬਾਬੇ ਮਸਤਾਂ ਦੇ ਦਰਸ਼ਨ ਦੀਦਾਰੇ ਕੀਤੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਨਮਸ਼ਕਾਰ ਕੀਤੀ। ਗਿਆਨੀ ਹਰਬੰਸ ਸਿੰਘ ਜੀ ਪੁੱਛਣ ਤੋਂ ਪਤਾ ਲੱਗਿਆ ਕਿ ਮਹਾਂਪੁਰਸ਼ ਬਾਹਰ ਇਸ ਦਿਸ਼ਾਂ ਵਿਚ ਸੈਰ ਵਾਸਤੇ ਗਏ ਹਨ ਅਸੀ ਦੋਵੇ ਜਾਣੇ ਉਸ ਦਿਸ਼ਾਂ ਵਿਚ ਚਲੇ ਗਏ ਤਕਰੀਬਨ ਇੱਕ ਮੀਲ ਬਾਹਰ ਬ੍ਰਿਕਛਾਂ ਦੇ ਥੱਲੇ ਜਿਥੇ ਇਕ ਖੂਹ ਸੀ ਡੁਮੇਲੀ ਤੋਂ ਪੰਡਿਤ ਬਿਸ਼ੰਭਰ ਦਾਸ ਤੇ ਕੁਝ ਹੋਰ ਸਰੀਰ ਮੌਜੂਦ ਸਨ ਜਿਨਾ ਦੇ ਨਾਮਾਂ ਬਾਰੇ ਗਿਆਤ ਨਹੀ ਬੈਠੇ ਸਨ ਮਹਾਂਪ੍ਰਰਸ਼ ਸੌਚ ਕਿਰਿਆ ਗਏ ਸਨ, ਆਏ ਗੜਵਾ ਮਾਂਜਿਆ ਖੂਹ ਤੋਂ ਜਲ ਲੈ ਕਰਕੇ ਜਲ ਵਰਤਾਇਆ ਮਹਾਂਪੁਰਸ਼ਾਂ ਨੇ ਹੱਥ ਮਾਂਜੇ, ਪੰਜ ਇਸ਼ਨਾਨਾ ਕੀਤਾ, ਕਿਰਿਆ ਸ਼ੁੱਧ ਕੀਤੀ, ਬਜੁਰਗਾਂ ਨੇ ਚਾਦਰਾ ਵਿਛਾਇਆ ਮਹਾਂਪੁਰਸ਼ ਉਸ ਉਪਰ ਸ਼ੁਸ਼ੋਬਿਤ ਹੋ ਗਏ ਮਹਾਂਪੁਰਸ਼ ਪੰਡਿਤ ਬਿਸ਼ੰਭਰ ਦਾਸ ਜੀ ਦੇ ਨਾਲ ਕੁਝ ਬਚਨ ਬਿਲਾਸ ਕਰਦੇ ਰਹੇ ਉਸ ਦੇ ਪਾਸ ਸੰਸਕ੍ਰਿਤ ਦਾ ਕੋਈ ਗ੍ਰੰਥ ਸੀ ਉਸ ਦੇ ਬਾਰੇ ਬਚਪਨ ਸੀ, ਨਾ ਪੁਛਿੱਆ ਕੀ ਸੀ ਤੇ ਕੁਝ ਬਚਨ ਬਿਲਾਸ ਹੋ ਰਹੇ ਸਨ ਇਤਨੇ ਨੂੰ ਬਜੁਰਗਾਂ ਗਲ਼ ਵਿੱਚ ਪੱਲਾ ਪਾ ਕਰਕੇ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਬਿਨੈ ਕੀਤੀ ਕਿ ਹੇ ਮਹਾਤਮਨ, ਸਰਦਾਰ ਲਛਮਣ ਸਿੰਘ ਜੀ ਨੇ ਆਪ ਜੀ ਦੇ ਦਰਸ਼ਨ ਵਾਸਤੇ ਪ੍ਰੇਰਨਾ ਦਿੱਤੀ ਸੀ ਆਪ ਜੀ ਦੀ ਮਹਿਮਾ ਵਿਚ ਬਚਨ ਕਹੇ ਸਨ, ਮੈ ਪ੍ਰਣ ਕੀਤਾ ਸੀ ਕਿ ਮਹਾਂਪੁਰਖ ਜੇ ਗਿਆਨ ਸ੍ਵਰੂਪ ਹਨ ਆਪ ਹੀ ਦਰਸ਼ਨ ਦੇਵਣਗੇ ਨਾਲ ਹੀ ਮਨ ਵਿਚ ਸੰਕਲਪ ਆਇਆ ਜੇ ਮਹਾਂਪੁਰਸ਼ ਅੰਤਰਜਾਮੀ ਹਨ, ਮੈ ਪ੍ਰਤੱਗਿਆ ਕੀਤੀ ਹੈ ਕਿ ਉਹ ਆਪ ਦਰਸ਼ਨ ਦੇਣ ਫਿਰ ਉਨਾ ਦੀ ਦਰਸ਼ਨ ਭੇਟ ਕੀ ਚੜਾਇਆ ਜਾਵੇਗੀ ਮੈ ਵੀਚਾਰ ਕੀਤਾ ਕਿ ਗ੍ਰਿਸਤੀ ਕੋਲ ਦੁੱਧ ਤੇ ਪੁੱਤਰ ਦੋ ਹੀ ਵੱਡੀਆਂ ਭੇਟਾ ਹਨ ਉਹ ਵੀ ਮਹਾਂਪੁਰਸ਼ਾਂ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦੀਆਂ ਹਨ ਆਪ ਜੀ ਨੇ ਮਹਾਨ ਬਖਸ਼ਿਸ਼ ਕੀਤੀ ਘਰ ਆ ਕੇ ਦਰਸ਼ਨ ਦੀਦਾਰ ਬਖਸ਼ੇ ਅਤੇ ਨਾਮ ਸਿਮਰਨ ਦੀ ਜੁਗਤੀ ਵੀਚਾਰ ਵੀ ਬਖਸ਼ਿਸ਼ ਕੀਤਾ ਆਸ਼ੀਰਵਾਦ ਬਖਸ਼ਿਸ਼ ਕੀਤੀ ਗਾਹੇ ਬਗਾਹੇ ਦਰਸ਼ਨ ਕਰਨ ਦਾ ਵੀ ਸੁਭਾਗ ਪ੍ਰਾਪਤ ਹੁੰਦਾ ਰਿਹਾ ਆਪਣੇਂ ਚਰਨਾ ਦੀ ਪ੍ਰੀਤ ਬਖਸ਼ੀ ਹੈ ਦੁੱਧ ਔਰ ਪੁੱਤਰ ਦੋ ਭੇਟਾਂ ਆਪ ਜੀ ਵਾਸਤੇ ਸੰਕਲਪ ਕੀਤੀਆਂ ਸਨ, ਡੇਰੇ ਲੰਗਰ ਦੇ ਦੁੱਧ ਵਾਸਤੇ ਇੱਕ ਮੱਝ ਅਤੇ ਇੱਕ ਪੁੱਤਰ ਵਾਸਤੇ ਮੱਝ ਜਦੋਂ ਹੁਕਮ ਕਰੋਗੇ ਡੇਰੇ ਪਹੁੰਚਾ ਦਿੱਤੀ ਜਾਵੇਗੀ ਮੇਰੇ ਕੋਲ ਆਪ ਜੀ ਦੀ ਅਮਾਨਤ ਹੈ ਦੂਸਰਾ ਪੁੱਤਰ ਵਾਸਤੇ ਇਹ ਅੱਜ ਆਪ ਹੀ ਆਪ ਦੇ ਚਰਨਾਂ ਵਿਚ ਆਣ ਹਾਜ਼ਰ ਹੋਇਆ ਹੈ ਆਪ ਕਿਰਪਾ ਕਰਕੇ ਇਸ ਭੇਟ ਨੂੰ ਪ੍ਰਵਾਨ ਕਰੋ ਮਹਾਂਪੁਰਸ਼ ਜੋਤੀ ਸ੍ਵਰੂਪ ਸਨ ਉਨਾਂ ਨੇ ਪ੍ਰਵਾਨਗੀ ਬਖਸ਼ਿਸ਼ ਕੀਤੀ ਬਜੁਰਗਾਂ ਨੇ ਕਿਹਾ ਮੈ ਰਿਣ ਤੋਂ ਮੁਕਤ ਹੋ ਜਾਵਾਂ ਜੋ ਮਨ ਵਿਚ ਪ੍ਰਤੱਗਿਆ ਧਾਰੀ ਸੀ ਆਪ ਦੀ ਬਖਸ਼ਿਸ਼ ਨਾਲ ਪੂਰੀ ਹੋਵੇ, ਮਹਾਂਪੁਰਸ਼ਾਂ ਨੇ ਮੇਰੇ ਵੱਲ ਇਸ਼ਾਰਾ ਕੀਤਾ ਆਪਣੇਂ ਸਾਥ ਹੀ ਬੈਠਾ ਲਿਆ ਮਸਤਕ ਉਪਰ ਹੱਥ ਧਰਿਆ ਸੀਸ ਤੇ ਹੱਥ ਰੱਖਿਆ, ਚਿਹਰੇ ਤੇ ਹੱਥ ਫੇਰਿਆ ਸਰੀਰ ਤੇ ਹੱਥ ਫੇਰਿਆ ਅਤੇ ਮਹਾਂਨ ਆਸ਼ੀਰਵਾਦ ਬਖਸ਼ਿਸ਼ ਦਿੱਤੀ ਔਰ ਪੁੱਛਿਆ ਕਿਹੜੀ ਕਿਹੜੀ ਬਾਣੀ ਦਾ ਨਿੱਤਨੇਮ ਕਰਦੇ ਹੋ ਔਰ ਬਖਸ਼ਿਸ਼ ਕੀਤੀ ਬਾਣੀਆਂ ਦਾ ਨਿੱਤਨੇਮ ਦੋਨੋ ਵੇਲੇ ਕਰਨਾ, ਮੂਲ ਮੰਤਰ ਗੁਰਮੰਤਰ ਦਾ ਫਿਰਦੇ ਤੁਰਦੇ ਜਾਪ ਕਰਨਾ, ਵਿਦਿਆ ਪੜ੍ਹਨ ਸਮੇ ਮਾੜੇ ਬੱਚੇ ਉਨਾ ਦੀ ਕੁਸੰਗਤ ਤੋਂ ਬਚਣਾਂ, ਮਾਸਟਰ ਉਸਤਾਦਾਂ ਦਾ ਸਤਿਕਾਰ ਕਰਨਾ, ਪਿਆਰ ਨਾਲ ਵਿੱਦਿਆ ਪੜ੍ਹਨੀ, ਵਿੱਦਿਆ ਤੀਸਰਾ ਨੇਤਰ ਹੈ, ਬਜੁਰਗਾਂ ਨੂੰ ਆਗਿਆ ਕੀਤੀ ਸਾਡੇ ਬਜੁਰਗਾਂ ਦੇ ਪੁਰਾਤਨ ਗ੍ਰੰਥ ਸ਼ਾਸ਼ਤਰੀ ਵਿੱਚ ਹਨ ਸੰਸਕ੍ਰਿਤ ਵਿਚ ਹਨ, ਭੁਝੰਗੀ ਨੂੰ ਸੰਸਕ੍ਰਿਤ ਪੜਾਉਣੀ, ਦੂਸਰਾ ਕੀਰਤਨ ਸਿਖਾਉਣਾ ।

॥ਕਲਜੁਗ ਮਹਿ ਕੀਰਤਨੁ ਪਰਧਾਨਾ॥ਗੁਰਮੁਖਿ ਜਪੀਐ ਲਾਇ ਧਿਆਨਾ॥(ਪੰਨਾਂ ੧੦੭੫)

ਇਹ ਬਚਨ ਮਹਾਂਪੁਰਸ਼ਾਂ ਨੇ ਫੁਰਮਾਏ ਉਸੇ ਤਰਾਂ ਯਾਦ ਹਨ, ਬਜੁਰਗਾਂ ਨੇ ਬੇਨਤੀ ਕੀਤੀ ਸਾਡੇ ਨਗਰ ਵਿਖੇ ਪੰਡਿਤ ਸ਼ਿਆਮ ਦਾਸ ਜੀ ਸੰਸਕ੍ਰਿਤ ਦੇ ਮਹਾਨ ਵਿਦਵਾਨ ਹਨ ਉਨਾਂ ਨੂੰ ਬੇਨਤੀ ਕਰਾਂਗੇ

ਉਹ ਕਿਰਪਾ ਕਰਨਗੇ।ਮਹਾਂਪੁਰਸ਼ਾਂ ਨੇ ਆਗਿਆ ਬਖਸ਼ਿਸ਼ ਕੀਤੀ ਕਿ ਜਿਨਾ ਨੇ ਇਸ ਨੂੰ ਵਿੱਦਿਆ ਪੜਾਉਣੀ ਹੈ ਉਹ ਆਪ ਹੀ ਇੰਨਾ ਨੂੰ ਲੈਣ ਵਾਸਤੇ ਆਵਣਗੇ ਹੋਰ ਵੀ ਬਚਨ ਚਲਦੇ ਰਹੇ ਮਹਾਂਪੁਰਸ਼ ਡੇਰੇ ਆ ਗਏ, ਦਾਸ ਉਨਾ ਦੇ ਪਿੱਛੇ ਪਿੱਛੇ ਤਥਾ ਹੋਰ ਸੰਗੀ ਮਹਾਂਪੁਰਸ਼ਾਂ ਦੇ, ਕੁਝ ਸਮਾਂ ਬੈਠ ਕਰਕੇ ਦਰਸ਼ਨ ਦੀਦਾਰੇ ਕੀਤੇ ਮਹਾਂਪੁਰਖਾਂ ਨੇ ਮਹਾਨ ਆਸ਼ੀਰਵਾਦ ਬਖਸ਼ਿਸ਼ ਕੀਤੀ ਆਗਿਆ ਲੈ ਕਰ ਵਾਪਸ ਨੱਗਰ ਵਿੱਚ ਪਰਤੇ ।ਸੋ ਬਜੁਰਗਾਂ ਦਾ ਨਿਯਮ ਸੀ ਜਦੋਂ ਵੀ ਉਹ ਮਹਾਂਪੁਰਸ਼ਾਂ ਕੋਲ ਜਾਇਆ ਕਰਦੇ ਸਨ, ਸ਼ਾਮ ਨੂੰ ਸਾਰੇ ਪਰਿਵਾਰ ਨੂੰ ਕੋਲ ਬੈਠਾ ਕਰਕੇ ਮਹਾਂਪੁਰਖਾਂ ਦੇ ਪਿਆਰੇ ਬਚਨ ਸ੍ਰਵਣ ਕਰਵਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ, ਸੂਰਜ ਪ੍ਰਕਾਸ਼ ਦੀਆਂ ਸਾਖੀਆਂ, ਨਾਨਕ ਪ੍ਰਕਾਸ਼ ਦੀਆਂ ਸਾਖੀਆ, ਉਹ ਆਪ, ਪੁਰਾਣੇ ਮੈਟ੍ਰਿਕ ਔਰ ਸੰਸਕ੍ਰਿਤ ਵੀ ਪੜੇ ਸਨ ।ਸੋ ਰਾਮਾਇਣ ਔਰ ਮਹਾਂਭਾਰਤ ਦੀਆਂ ਸਾਖੀਆਂ ਉਨਾ ਨੇ ਰੋਜ਼ ਸੁਣਾ ਸੁਣਾ ਕੇ ਜ਼ੁਬਾਨੀ ਯਾਦ ਕਰਵਾਈਆਂ ਸਨ, ਗੁਰੂ ਘਰ ਦੀਆਂ ਸਾਖੀਆਂ ਰੋਜ਼ ਸੁਣਾਇਆ ਕਰਦੇ ਸਨ। ਘਰ ਵਿਚ ਆਮ ਸਾਧੂ ਮਹਾਂਪੁਰਸ਼ਾਂ ਦਾ ਆਉਣਾ ਜਾਣਾ ਸੀ, ਸੇਵਾ ਤੇ ਸਤਸੰਗ ਕਰਨ ਦਾ ਮੁੱਢ ਤੋਂ ਵੀਚਾਰ ਪ੍ਰਾਪਤ ਹੋਇਆ ਸੀ। ਸੋ ਇਸ ਪ੍ਰਕਾਰ ਸਮਾਂ ਬੀਤਦਾ ਗਿਆ । ਇਕ ਵੇਰ ਨੱਗਰ ਦੇ ਅੰਦਰ ਸ਼ਾਮਚੁਰਾਸੀ ਤੋਂ ਕੁਝ ਪੰਡਿਤ ਆਏ ਸਨ, ਉਨੀ ਸਵਾ ਮਹੀਨਾਂ ਰਾਮਾਇਣ ਦੀ ਕਥਾ ਕੀਤੀ। ਸਾਰੇ ਨਗਰ ਦੇ ਲੋਕ ਸੁਨਣ ਜਾਇਆ ਕਰਦੇ ਸਨ, ਨਾਲ ਉਨੀ ਭਜਨ ਗਾਉਣੇ, ਦਾਸ ਵੀ ਜਾਂਦੇ ਰਹੇ, ਸੋ ਸੁਨਣੇ ਨਾਲ ਵੀ ਪੁਰਾਤਨ ਸ਼ਾਸ਼ਤਰਾਂ ਬਾਰੇ ਕਾਫੀ ਚਾਨਣ ਵਾਕਫੀ ਪ੍ਰਾਪਤ ਹੋ ਜਾਂਦੀ ਹੈ। ਪੰਡਿਤ ਸੁਹੇਲ ਸਿੰਘ ਜੀ ਜੋ ਨੰਬਰਦਾਰ ਸ਼ੇਰ ਸਿੰਘ ਜੀ ਦੇ ਪਿਆਰੇ ਸਪੁੱਤਰ ਸਨ, ਜਮਾਂਦਾਰ ਜਸਮੇਲ ਸਿੰਘ, ਸਰਦਾਰ ਅੱਛਰ ਸਿੰਘ ਨੰਬਰਦਾਰ ਅਤੇ ਸੰਤ ਸੁਹੇਲ ਸਿੰਘ ਇਹ ਤਿੰਨ ਭਾਈ ਸਨ, ਨਗਰ ਵਿਚੋਂ ਬਹੁਤ ਸਾਰੇ ਬਜੁਰਗ ਡਰੋਲੀ ਖੁਰਦ ਵਿਖੇ ਸੰਤ ਬਾਬਾ ਲਾਲ ਸਿੰਘ ਜੀ ਦੀ ਕਥਾ ਸੁਨਣ, ਵਿੱਦਿਆ ਪੜ੍ਹਨ ਜਾਇਆ ਕਰਦੇ ਸਨ ਜਿੰਨਾ ਵਿਚ ਦਾਸਾਂ ਦੇ ਬਾਬਾ ਜੀ, ਬਾਬਾ ਮੀਂਹਾ ਸਿੰਘ ਜੀ ਔਰ ਨੱਗਰ ਵਿਚੋਂ ਬਜੁਰਗ ਬਾਬਾ ਉਦੈ ਸਿੰਘ। ਇਹ ਇਕ ਵੇਰੀ ਘਰ ਛੱਡ ਕੇ ਨਿਰਮਲ ਪੰਚਾਇਤੀ ਅਖਾੜੇ ਵਿਚ ਚਲੇ ਗਏ ਸਨ ਇਨਾ ਦੇ ਘਰੋਂ ਮਾਤਾ ਜੀ ਸੋ ਨਿਰਮਲ ਅਖਾੜੇ ਦੇ ਮਹੰਤਾਂ ਨੂੰ ਬੇਨਤੀ ਕਰਕੇ ਵਾਪਸ ਲੈ ਆਏ ਸਨ ।ਇਹ ਹਰ ਰੋਜ਼ ਫਰੀਦਕੋਟੀਏ ਟੀਕੇ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਿਆ ਕਰਦੇ ਸਨ। ਕੁਝ ਪ੍ਰੇਮ ਵਾਲੇ ਸੰਗੀ ਕਥਾ ਸੁਨਣ ਵਾਸਤੇ ਜਾਇਆ ਕਰਦੇ ਸਨ। ਦਾਸ ਨੇ ਇਨਾਂ ਬਜੁਰਗਾਂ ਦੇ ਦਰਸ਼ਨ ਕੀਤੇ ਹਨ। ਬਾਬਾ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਨਹੀ ਮਿਲਿਆ । ਸੁਣਿਆ ਹੈ, ਉਨਾ ਨੇ ਗੁਰੂ ਗ੍ਰੰਥ ਸਾਹਿਬ ਜੀ 10 ਵਾਰੀ ਲਿਖ ਕਰਕੇ ਸੰਥਿਆ ਕੀਤੀ ਸ਼ੁੱਧ ਪਾਠੀ ਅਤੇ ਗਿਆਨੀ ਸਨ, ਨਿੱਤਨੇਮੀ ਪ੍ਰੇਮੀ ਸਨ ਜਦੋਂ ਸਰੀਰ ਤਿਆਗਨਾ ਸੀ ਉਸ ਦਿਨ ਵੀ ਇਸ਼ਨਾਨ ਕਰਕੇ, ਨਿੱਤਨੇਮ ਕਰਕੇ ਧਰੂਅ ਵੱਲ ਚਿਹਰਾ ਕਰਕੇ ਅਰਦਾਸ ਕਰਦਿਆਂ ਨਮਸਕਾਰ ਕੀਤੀ ਸਾਥ ਹੀ ਪ੍ਰਾਨ ਨਿਕਲ ਗਏ ਸਨ ਭਾਵ ਐਸੇ ਗੁਰਮੁਖ ਸਨ ।ਇਹ ਬਾਬਾ ਉਦੈ ਸਿੰਘ, ਸੰਤ ਬਾਬਾ ਸੁਹੇਲ ਸਿੰਘ ਜੀ ਜਦੋਂ ਬਚਪਨ ਵਿੱਚ ਸਨ, ਜੁਆਨ ਹੋਏ ਬਾਬਾ ਉਦੈ ਸਿੰਘ ਜੀ ਦੀ ਸੰਗਤ ਵਿਚ ਜਾਣ ਲੱਗ ਪਏ ਉਨਾਂ ਦੇ ਹਲ਼ ਵਾਹ ਆਉਣਾਂ, ਸੇਵਾਵਾਂ ਕਰਨੀਆਂ ਪਿੰਡ ਵਿਚ ਕੋਈ ਸ਼ਰੀਕੇਦਾਰੀ ਹੁੰਦੀ ਹੈ, ਘਰਦਿਆਂ ਨੇ ਰੋਕਣਾ ਇੰਨਾਂ ਨੂੰ ਪ੍ਰੇਮ ਲੱਗ ਗਿਆ ਸੀ ਮਨ ਵਿੱਚ ਸ਼ਰਧਾ ਸੀ ਰੁਕੇ ਨਾ ਪ੍ਰੇਮ ਵਿੱਚ ਸੇਵਾ ਕਰਦੇ ਰਹੇ ਘਰਦਿਆਂ ਵਲੋਂ ਕੁਝ ਰੁਕਾਵਟ ਸੀ ਪਰ ਉਹ ਪ੍ਰੇਮ ਵਿੱਚ, ਸੇਵਾ ਵਿਚ ਲੱਗੇ ਹੋਏ ਸਨ ਉਨਾ ਨੇ ਬਾਬਾ ਉਦੈ ਸਿੰਘ ਨੂੰ ਨਾਮ ਬਾਰੇ ਬੇਨਤੀ ਕੀਤੀ ਮਹਾਂਪੁਰਸ਼ਾਂ ਨੇ ਨਾਮ ਜਪਣ ਦੀ ਜੁਗਤੀ ਦੱਸੀ ਰੋਜ਼ ਕਥਾ ਸੁਣਦੇ ਰਹੇ ਘਰ ਵੱਲੋਂ ਰੋਕ ਪੈਂਦੀ ਸੀ। ਇਨੀ ਬਾਬਾ ਉਦੈ ਸਿੰਘ ਨੂੰ ਬੇਨਤੀ ਕੀਤੀ, ਉਹ ਮੈਨੂੰ ਸਾਧੂ ਹੋਣ ਵਾਸਤੇ ਆਗਿਆ ਬਖਸ਼ਿਸ਼ ਕਰਨ ਪਰ ਮਹਾਂਪੁਰਸ਼ਾਂ ਨੇ ਕਿਹਾ ਪਿੰਡ ਦਾ ਕੰਮ ਹੈ ਸ਼ਰੀਕੇਦਾਰੀ ਹੈ ਜੇ ਮੈਂ ਆਗਿਆ ਦੇਵਾਂ ਤੁਹਾਡੇ ਪਰਿਵਾਰ ਦੇ ਮੇਰੇ ਨਾਲ ਈਰਖਾ ਕਰਨਗੇ ਕਿ ਸਾਡੇ ਲੜਕੇ ਨੂੰ ਇਸ ਨੇ ਘਰੋਂ ਕੱਢ ਦਿੱਤਾ ਹੈ ਪਰ ਪਿਛਲੇ ਪੁੰਨਾਂ ਰੂਪੀ ਸੰਸਕਾਰਾਂ ਮੁਤਾਬਕ ਸੰਤ ਬਾਬਾ ਸੁਹੇਲ ਸਿੰਘ ਜੀ ਪਹਿਲਾਂ ਤੋਂ ਹੀ ਸਾਧੂ ਸੁਭਾਅ

ਸਨ, ਉਨਾ ਨੇ ਦੱਸਿਆ ਸੀ ਕਿ ਸਾਡੀ ਮਾਤਾ ਜੀ ਨੇ ਇੱਕ ਵਾਰੀ ਰਮਲੀਏ ਨੂੰ ਹੱਥ ਦਿਖਾਇਆ ਕਹਿਣ ਲੱਗੇ ਇਹ ਸਾਧੂ ਹੋਵੇਗਾ ਭਿਖਿਆ ਕਰਕੇ ਭੋਜਨ ਛਕਿਆ ਕਰੇਗਾ ਭਾਵ ਤਿਆਗੀ ਬੈਰਾਗੀ ਸਾਧੂ ਹੋਣਗੇ

॥ ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ॥

॥ ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥੧੬੮॥(ਪੰਨਾਂ 1373)

ਸੋ ਬਾਬਾ ਉਦੈ ਸਿੰਘ ਨੇ ਜਦੋਂ ਇੰਨਾ ਦਾ ਦ੍ਰਿੜ ਭਰੋਸਾ ਵਿਸ਼ਵਾਸ਼ ਵੇਖਿਆ ਉਨੀ ਦੱਸਿਆ ਸਾਡੇ ਕੋਲ ਇੱਕ ਵੇਰੀ ਕੋਈ ਤਿਆਗੀ ਮਹਾਤਮਾ ਆਏ ਸਨ ਉਨਾ ਨੇ ਸਾਨੂੰ ਭਗਵੇ ਵਸਤਰ ਦਿੱਤੇ ਸਨ ਅਸੀ ਸਾਂਭ ਕੇ ਰੱਖੇ ਹਨ ਸ਼ਾਇਦ ਉਹ ਤੁਹਾਡੀ ਹੀ ਅਮਾਨਤ ਹੋਵੇ ਭਗਵੇਂ ਵਸਤਰ ਸੰਤ ਸੁਹੇਲ ਸਿੰਘ ਜੀ ਦੇ ਗ਼ਲ ਪਾ ਦਿੱਤੇ ਗਏ ਸੰਤਾਂ ਨੇ ਸਾਧੂ ਬਾਣਾ ਧਾਰਨ ਕਰ ਲਿਆ। ਮਹਾਂਪੁਰਸ਼ਾਂ ਤੋਂ ਆਗਿਆ ਲੈ ਕੇ ਸਦਾ ਲਈ ਘਰ ਦਾ ਪਰੀਤਿਆਗ ਕਰ ਦਿੱਤਾ। ਸਾਡੇ ਪਰਿਵਾਰ ਵਿਚੋਂ ਹੀ ਸੰਤ ਬਾਬਾ ਸੁਹੇਲ ਸਿੰਘ ਜੀ ਸਨ, ਘਰੋਗੀ ਰਿਸ਼ਤੇ ਦੇ ਮੁਤਾਬਕ ਤਾਏ ਹੀ ਲੱਗਦੇ ਸਨ ਘਰ ਦਾ ਤਿਆਗ ਕਰਕੇ ਮਹਾਂਪੁਰਸ਼ ਡੁਮੇਲੀ ਨੱਗਰ ਗਏ ਇਥੋਂ ਫਗਵਾੜੇ ਦੇ ਨੇੜੇ ਕਿਸੇ ਪਿੰਡ ਵਿੱਚ ਰਹੇ ਫਿਰ ਪੰਡਿਤ ਮੂਲ ਸਿੰਘ ਜੀ ਜੋ ਹੋਤੀ ਮਰਦਾਨ ਵਾਲੇ ਮਹਾਂਪੁਰਸ਼ ਬਾਬਾ ਕਰਮ ਸਿੰਘ ਸਾਹਿਬ ਜੀ ਦੇ ਸੇਵਕ ਸਨ, ਤਿੰਨ ਸਾਲ ਉਨਾਂ ਤੋਂ ਭਾਸ਼ਾ ਦੇ, ਵੇਦਾਂਤ ਦੇ ਸਾਰਕੁਤਾਵਲੀ ਤੋਂ ਲੈ ਕੇ ਬਿਰਤੀ ਪ੍ਰਭਾਕਰ ਤੱਕ ਸਾਰੇ ਗ੍ਰੰਥ ਪੜੇ ਵੀਚਾਰੇ, ਉਪਰੰਤ ਅੰਮ੍ਰਿਤਸਰ ਸਾਹਿਬ ਆ ਗਏ, ਤਿੰਨ ਸਾਲ ਇਥੇ ਰਹਿ ਕੇ ਬਾਬਾ ਅਮੀਰ ਸਿੰਘ ਜੀ ਤੋਂ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੈਯੇ, ਦਸਮ ਗ੍ਰੰਥ, ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਕਥਾ ਪੜੀਆਂ ਵੀਚਾਰੀਆਂ ਫਿਰ 12 ਸਾਲ ਹਰਿਦੁਆਰ ਪੰਡਿਤ ਪ੍ਰੇਮ ਸਿੰਘ ਜੀ ਬਾਬਾ ਜੀ, ਜੋ ਡਰੋਲੀ ਖੁਰਦ ਨੱਗਰ ਦੇ ਸਨ ਵਿੱਦਿਆ ਪ੍ਰਾਪਤ ਕੀਤੀ ਔਰ ਪੰਡਿਤ ਸ਼ਿਆਮ ਦਾਸ ਜੀ ਤੋਂ ਮਨੂ ਸਿੰਮ੍ਰਿਤੀ ਆਦਿਕ ਗ੍ਰੰਥ ਪੜ੍ਹੇ ।ਸੰਸਕ੍ਰਿਤ ਦੀ ਵਿੱਦਿਆ ਮਹਾਂਪੁਰਸ਼ਾਂ ਤੋਂ ਪ੍ਰਾਪਤ ਕੀਤੀ ਫਿਰ ਕਾਸ਼ੀ ਗਏ, ਵੇਦਾਂਤ ਦੇ ਸਾਰੇ ਗ੍ਰੰਥ, 108 ਉਪਨਿਸ਼ਦਾਂ, ਮੁੱਖ 11 ਉਪਨਿਸ਼ਦਾਂ, ਸੰਸਕ੍ਰਿਤ ਦੇ ਸਾਰੇ ਗ੍ਰੰਥ ਬ੍ਰਹਮਸੂਤਰ, ਬ੍ਰਹਮਭਾਸ਼ ਸਿੰਮ੍ਰਿਤੀਆਂ ਪੁਰਾਣ, ਵੇਦ, ਸ਼ਾਸ਼ਤਰ, ਅਯੁਰ ਵੇਦ, ਜੋਤਿਸ਼, ਪਿੰਗਲ ਕਾਵਿ ਸਾਰੇ ਗ੍ਰੰਥ ਪੜ੍ਹੇ ਵੀਚਾਰੇ, ਸ੍ਰੀਮਾਨ ਪੰਡਿਤ ਭਾਨ ਸਿੰਘ ਜੀ ਜਿੰਨਾ ਦਾ ਜਨਮ ਨਗਰ ਨੱਥੂ ਵਾਲਾ ਜਦੀਦ ਤਹਿਸੀਲ ਮੋਗਾ, ਫਰੀਦਕੋਟ ਜੋ ਸੰਤ ਬਾਬਾ ਝਗੜ ਸਿੰਘ ਜੀ ਦੇ ਸੇਵਕ ਸਨ ਜਿਨਾ ਦਾ ਅਸਥਾਨ ਨੱਥੂਵਾਲੇ ਨੱਗਰ ਹੀ ਹੈ ਇੰਨਾ ਦੇ ਪਿਤਾ ਚੰਦਨ ਸਿੰਘ ਜੀ ਗਰਿਸਤ ਤਿਆਗ ਕੇ ਸਾਧੂ ਬਣ ਗਏ ਸੀ ਕਾਸ਼ੀ ਰਹੇ ਬੈਦ ਰਾਜ ਸਨ ਉਨਾਂ ਦੇ ਨਾ ਤੇ ਕਾਸ਼ੀ ਵਿੱਚ ਅੱਜ ਵੀ ਚੰਦਨ ਔਸ਼ਧਾਲਿਆ ਚਲ ਰਹੀ ਹੈ। ਦੋ ਪੁੱਤਰ ਸਨ ਆਪਣੇਂ ਘਰੋਂ ਬੀਬੀ ਨੂੰ ਕਿਹਾ ਇੱਕ ਪੁੱਤਰ ਸਾਨੂੰ ਦਿਉ, ਪੰਡਿਤ ਭਾਨ ਸਿੰਘ ਜੀ ਜਿਨਾਂ ਦੇ ਬਾਰਾਂ ਉਂਗਲਾਂ ਸਨ, ਮਾਤਾ ਨੇ ਕੁਝ ਸੰਸਾ ਕੀਤਾ ਸਰੀਰ ਵੀ ਕੁਝ ਪਤਲਾ ਦੁਬਲਾ ਸੀ ਇਹ ਖੇਤੀ ਨਹੀ ਕਰ ਸਕਦੇ ਕਹਿਣ ਲੱਗੇ ਇੰਨਾ ਨੂੰ ਲੈ ਲਉ, ਕਹਿਣ ਲੱਗੇ ਜਿੰਨਾਂ ਨੂੰ ਤਿਆਗ ਰਹੀ ਹੈ ਇੰਨਾ ਦਾ ਨਾਮ ਭਾਨੂ ਹੈ ਭਾਨੂ ਨਾਮ ਸੂਰਜ ਦਾ ਹੈ ਇਹ ਸੂਰਜ ਵਾਂਗੂ ਸਾਰੇ ਬ੍ਰਹਮੰਡ ਵਿਚ ਗਿਆਨ ਦਾ ਪ੍ਰਕਾਸ਼ ਕਰਨਗੇ। ਮਹਾਂਪੁਰਸ਼ਾਂ ਨੂੰ ਅਰਪਣ ਕੀਤੇ ਗਏ ਉਹ ਅੰਮ੍ਰਿਤਸਰ ਸਾਹਿਬ ਰਹਿ ਕਰਕੇ ਨਿਆਇ ਸ਼ਾਸ਼ਤਰ ਪੜ੍ਹਦੇ ਰਹੇ, ਬਿੰਦ੍ਰਾਬਨ ਤਥਾ ਹੋਰ ਤੀਰਥਾਂ ਤੇ ਨਿਆਇ ਵੇਦਾਂਤ ਦੀ ਵਿੱਦਿਆ ਪੜੀ ਗੁਰਮਤਿ ਦੀ ਵਿੱਦਿਆ ਬਾਬਾ ਅਮੀਰ ਸਿੰਘ ਸਾਹਿਬ ਅੰਮ੍ਰਿਤਸਰ ਸਾਹਿਬ ਵਾਲਿਆਂ ਤੋਂ ਪ੍ਰਾਪਤ ਕੀਤੀ ਉਪਰੰਤ ਨੱਥੂਵਾਲਾ ਕੋਕਰੀ ਫੂਲਾ ਸਿੰਘ ਨੱਗਰ ਵਿਖੇ ਰਹਿ ਕਰਕੇ ਸਾਧੂ ਛੇਆਂ ਭੇਖਾਂ ਦਿਆਂ ਨੂੰ ਵਿੱਦਿਆ ਪੜਾਉਦੇ ਰਹੇ ਮੰਡਲੀ ਲੈ ਕੇ ਸਾਰੇ ਹਿੰਦੁਸਤਾਨ ਦੇ ਵੱਖ-ਵੱਖ ਤੀਰਥਾਂ ਤੇ ਵਿਚਰਦੇ ਰਹੇ ਪ੍ਰਚਾਰ ਕਰਦੇ ਰਹੇ। ਸੋ ਕੋਕਰੀ ਨੱਗਰ ਵਿਖੇ ਬਾਬਾ ਲਖਮੀਰ

ਸਾਹਿਬ ਨੇ ਚਰਨ ਪਾਏ ਹਨ ਜੋ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਿੱਖ ਸਨ ਉਨਾ ਦੇ ਹੁਕਮ ਵਿੱਚ ਹੀ ਕੋਕਰੀ ਫੂਲਾ ਸਿੰਘ ਨੱਗਰ ਵਸਿਆ ਹੈ ਸੋ ਕੋਕਰੀ ਕਲਾਂ ਤੋਂ ਬਾਬਾ ਬੂੜ ਸਿੰਘ ਉਨਾਂ ਦੀ ਸੇਵਾ ਵਿੱਚ ਆਉਦੇ ਰਹੇ ਉਨੀ ਕਿਹਾ ਨੱਗਰ ਚਰਨ ਪਾਉ, ਕਹਿਣ ਲੱਗੇ ਨੱਗਰ ਦੇ ਅਗਵਾੜ ਵਿੱਚ ਬੈਠੇ ਹਾਂ ਬਚਨ ਨਾਲ ਹੀ ਭਾਗੂ ਤੇ ਬੀਨਾ, ਬੀਨਾ ਚਾਚਾ, ਭਾਗੂ ਭਤੀਜਾ ਸੀ ਕੋਕਰੀ ਵੱਡੀ ਵਿੱਚੋਂ ਨੰਗਲ ਪੱਤੀ ਵਿੱਚੋਂ ਉਠ ਕੇ ਪਿੰਡ ਦੀ ਮੋਹੜੀ ਗੱਡੀ, ਨੱਗਰ ਬੰਨੇ, ਮਹਾਂਪੁਰਸ਼ਾਂ ਨੇ ਕਿਹਾ ਨੀਵੀ ਜਗਾਂ ਬੰਨਿਆਂ, ਹੜ੍ਹ ਤਾਂ ਆਵੇਗਾ ਪਰ ਨੱਗਰ ਵਿਚ ਮਾਰ ਨਹੀ ਕਰੇਗਾ, ਬਚਨ ਹੋਇਆ ਬਾਬਾ ਲਖਮੀਰ ਸਾਹਿਬ ਦੇ ਸੇਵਕ ਭਾਈ ਮੱਸਾ ਅਜੀਤ ਵਾਲ ਨੱਗਰ ਤੋਂ ਦੁੱਧ ਦੀ ਸੇਵਾ, ਉੱਡਣ ਦੀ ਸ਼ਕਤੀ ਆਈ ਹਰਿਦੁਆਰ ਆਤਮ ਬਲ ਨਾਲ ਗਏ ਜਦੋਂ ਪ੍ਰੇਮੀਆਂ ਨੇ ਦੱਸਿਆ ਮਹਾਂਪੁਰਸ਼ਾਂ ਨੇ ਕਿਹਾ ਸ਼ਕਤੀਆਂ ਦਿਖਾਉਣਾ ਸਾਨੂੰ ਭਾਂਉਦਾ ਨਹੀ ਨੱਗਰ ਜਾ ਕੇ ਚਾਦਰ ਲੈ ਕਰ ਲਿਟ ਗਏ ਪ੍ਰਾਨ ਤਿਆਗ ਗਏ। ਮਹਾਂਪੁਰਸ਼ਾਂ ਨੂੰ ਪਤਾ ਲੱਗਿਆ ਕਹਿਣ ਲੱਗੇ ਸਾਨੂੰ ਦੁੱਧ ਚੜ੍ਹਾਉਂਦਾ ਸੀ ਤੇ ਦੁੱਧ ਹੀ ਚੜ੍ਹੇਗਾ ਅੱਜ ਗੱਲ ਸੱਚ ਹੈ ਜੇ ਪਿੰਡ ਦੇ ਲੋਕ ਦੁੱਧ ਨਾ ਚੜ੍ਹਾਉਣ ਮੱਝਾਂ ਗਾਈਆਂ ਦੇ ਥਣਾਂ ਵਿੱਚ ਖੂਨ ਆਉਦਾ ਹੈ ਸਾਰੀ ਦੁਨੀਆਂ ਮੰਨਦੀ ਹੈ। ਬੂੜ ਸਿੰਘ ਮਿਸਤਰੀ ਸਿੰਘ ਸੀ ਰਾਮਗੜ੍ਹੀਆ ਇਸ ਉਪਰ ਬਾਬਾ ਲਖਮੀਰ ਸਾਹਿਬ ਦੀ ਕਿਰਪਾ ਹੋਈ ਸੂਰਜ ਪ੍ਰਕਾਸ਼ ਵਿੱਚ ਬਾਬਾ ਲਖਮੀਰ ਸਾਹਿਬ ਦਾ ਨਾ ਆਉਂਦਾ ਹੈ। ਬੈਲ ਤੇ ਨਗਾਰਾ ਮਹਾਰਾਜ ਜੀ ਨੇ ਬਖਸ਼ਿਆ ਸੀ ਘੁੰਮ ਕਰਕੇ ਸਿੱਖੀ ਦਾ ਪ੍ਰਚਾਰ ਕਰਦੇ ਸਨ ਲਖਮੀਰ ਸਾਹਿਬ ਤੋਂ ਬਖਸ਼ਿਸ਼ ਬਾਬਾ ਬੂੜ ਸਿੰਘ, ਬੂੜ ਸਿੰਘ ਦੇ ਸਪੁੱਤਰ ਸਨ ਬਾਬਾ ਕਾਬਲ ਸਿੰਘ ਉਨਾਂ ਨੇ ਗੁਰੂ ਸਰ ਸਤਲਾਣੀਂ ਵਾਲੇ ਮਹਾਂਪੁਰਸ਼ ਜੋ ਛੇਵੇਂ ਪਾਤਸ਼ਾਹ ਦੇ ਸੇਵਕ ਭਾਈ ਬਸਤੀ ਰਾਮ ਜੀ ਦੀ ਸੰਪਰਦਾ ਹੈ ਬਾਬਾ ਕੁੰਮਾ ਸਿੰਘ ਜੀ ਤੋਂ 6 ਮਹੀਨੇ ਲੰਗਰ ਦੇ ਭਾਂਡੇ ਮਾਂਜੇ, ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਮਹਾਂਪੁਰਸ਼ਾਂ ਵੱਲੋਂ ਖੰਡਾ ਬਖਸ਼ਿਸ਼ ਹੋਇਆ ਜਿਹੜਾ ਅੱਜ ਉਸ ਨੱਗਰ ਵਿਖੇ ਮੌਜੂਦ ਹੈ ।ਬਾਬਾ ਕਾਬਲ ਸਿੰਘ ਜਿਨ੍ਹਾਂ ਨੇ ਕੋਕਰ ਰੰਘੜ ਦਾ ਸਿਰ ਵੱਢ ਕੇ, ਜਾਲਮ ਸੀ ਧੀਆਂ ਭੈਣਾਂ ਦੀ ਇਜ਼ਤ ਲੁੱਟਦਾ ਸੀ ਨੱਗਰ ਦੀ ਸਾਰੀ ਜ਼ਮੀਨ ਗਰੀਬ ਜੱਟਾਂ ਵਿਚ ਵੰਡੀ ਔਰ ਜਦੋਂ ਅਬਦਾਲੀ ਨੇ ਦਰਬਾਰ ਦੀ ਬੇਪੱਤੀ ਕੀਤੀ ਨਵਾਬ ਕਪੂਰ ਸਿੰਘ ਜੀ ਨੂੰ ਸੇਵਾ ਮਿਲੀ, ਨਵਾਬ ਕਪੂਰ ਸਿੰਘ ਨੇ ਭਾਈ ਦੇਸ ਰਾਜ ਸੁਰ ਸਿੰਘ ਤੇ ਬਾਬਾ ਕਾਬਲ ਸਿੰਘ ਨੂੰ ਮੋਹਰੇ ਹੋ ਕੇ ਸੇਵਾ ਕਰਨ ਦੀ ਆਗਿਆ ਬਖਸ਼ਿਸ਼ ਕੀਤੀ ਸੇਵਾ ਨਿਭਾਈ। ਬਾਬਾ ਕਾਬਲ ਸਿੰਘ ਦੇ ਨਾਲ ਪੂਰਾ ਤਿਆਰ ਬਰ ਤਿਆਰ ਸਿੰਘਾਂ ਦਾ ਦਲ ਰਹਿੰਦਾ ਸੀ ਵਿੱਦਵਾਨ ਸਨ, ਵਿਦਿਆ ਪ੍ਰਚਾਰ ਕਰਦੇ ਸਨ ਅੰਮ੍ਰਿਤ ਸੰਚਾਰ ਕਰਦੇ ਸਨ ਉਨਾਂ ਤੋਂ ਬਾਅਦ ਬਾਬਾ ਸੰਗ ਸਿੰਘ ਜਿਹੜੇ ਮਹਾਂਨ ਮੰਡਲੇਸ਼ਰ ਸਨ ਬ੍ਰਹਮ ਵਿੱਦਿਆ ਦੀ ਦਾਤ ਪੜ੍ਹਾਇਆ ਕਰਦੇ ਸਨ, ਵਿਦਿਆਰਥੀ ਬਹੁਤੇ ਇਕੱਠੇ ਹੋ ਜਾਣ ਕਰੁੰਡ ਦਾ ਸਾਗ ਬਿਨਾ ਲੂਣ ਤੋਂ ਚਲਾਉਣਾਂ ਜਿਹੜੇ ਕੱਚੀ ਬਿਰਤੀ ਵਾਲੇ ਦੌੜ ਜਾਂਦੇ ਸਨ ਪ੍ਰਪੱਕ ਅਵਸਥਾ ਵਾਲੇ ਰਹਿੰਦੇ ਸਨ। ਮਹਾਨ ਕਰਾਮਾਤੀ ਸਨ ਸੋ ਮੁਦਕੀ ਦੇ ਜੰਗ ਵਿਚ ਆਪ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ ਇੰਨਾਂ ਤੋਂ ਬਾਅਦ ਪੰਡਿਤ ਕਰਤਾਰ ਸਿੰਘ ਜੀ ਮਹਾਂਨ ਮੰਡਲੇਸ਼ਰ ਜਿੰਨਾਂ ਤੋਂ ਸੰਤ ਬਾਬਾ ਹਰਨਾਮ ਸਿੰਘ ਭੁੱਚੋ ਵਾਲਿਆਂ ਨੇ ਵਿੱਦਿਆ ਪ੍ਰਾਪਤ ਕੀਤੀ ਜੋ ਸੰਤ ਬਾਬਾ ਅਨੰਦ ਸਿੰਘ ਜੀ ਕਲੇਰਾਂ ਵਾਲਿਆਂ ਦੇ ਮੁਰਸ਼ਦ ਸਨ ਬਾਬਾ ਹਰਨਾਮ ਸਿੰਘ ਭੁੱਚੋ ਵਾਲੇ ਪੰਡਿਤ ਕਰਤਾਰ ਸਿੰਘ ਜੀ ਦੇ ਵਿਦਿਆਰਥੀ ਸਨ, ਪੰਡਿਤ ਕਰਤਾਰ ਸਿੰਘ ਜੀ ਨੇ ਮਹਾਂਨ ਵਿੱਦਿਆ ਦੀ ਮੰਡਲੀ ਫੇਰੀ, ਪ੍ਰਚਾਰ ਕੀਤਾ ਉਨਾਂ ਤੋਂ ਬਾਅਦ ਬਾਬਾ ਉਤਮ ਸਿੰਘ ਸਾਹਿਬ ਜੋ ਭਜਨਾਨੰਦੀ ਸਨ, ਉਪਰੰਤ ਬਾਬਾ ਮਿਸ਼ਰਾ ਸਿੰਘ ਉਪਰੰਤ ਪੰਡਿਤ ਭਾਨ ਸਿੰਘ ਪੰਡਿਤ ਭਾਨ ਸਿੰਘ ਦੀ ਮਹਿਮਾ ਮਹਾਨ ਦੁਨੀਆਂ ਵਿਚ ਖਿੱਲਰੀ ਹੋਈ ਸੀ। ਸੰਤ ਸਮਾਜ ਅੰਦਰ ਸੰਤ ਬਾਬਾ ਸੁਹੇਲ ਸਿੰਘ ਜੀ ਨੇ ਵੀ ਉਨਾਂ ਦੀ ਮਹਿਮਾ ਬਾਰੇ ਸੁਣਿਆ, ਨਿਆਏ ਸ਼ਾਸ਼ਤਰ ਪੜ੍ਹਨ ਲਈ ਪੰਡਿਤ ਭਾਨ ਸਿੰਘ ਜੀ ਚਰਨਾਂ ਵਿਚ ਆਏ ਵਿੱਦਿਆ ਪ੍ਰਾਪਤ ਕੀਤੀ ਸਦਾ ਲਈ ਮਹਾਂਪੁਰਸ਼ਾਂ ਜੋਗੇ ਬਣ ਗਏ ਉਨਾਂ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਉਨਾਂ ਅਸਥਾਨਾਂ ਦੀ ਸੇਵਾ ਸੰਤ ਬਾਬਾ ਸੁਹੇਲ ਸਿੰਘ ਜੀ ਨੂੰ ਪ੍ਰਾਪਤ ਹੋਈ

ਆਪ ਜੀ ਕਿਤੇ ਕਿਤੇ ਆਪਣੇਂ ਜਨਮ ਨੱਗਰ ਕਾਲਰੇ ਵਿਖੇ ਆਇਆ ਕਰਦੇ ਸਨ। ਸੋ ਬਾਹਰ ਡੇਰਾ ਸੰਤ ਬਾਬਾ ਮਹਿਤਾਬ ਸਿੰਘ ਤਪੱਸਵੀ ਜੀ ਉਨਾਂ ਦੀ ਕੁਟੀਆ ਨਦੀ ਕਿਨਾਰੇ ਜੰਗਲ ਉਜਾੜ ਵਿੱਚ ਸੀ ਵਿਸ਼ਰਾਮ ਕਰਿਆ ਕਰਦੇ ਸਨ। ਸਾਡੇ ਹਵੇਲੀ ਵਿਚ ਆਉਣ ਲਈ ਪਗਡੰਡੀ ਸੀ ਨੱਗਰ ਦੇ ਲੋਕ ਤਕਰੀਬਨ ਉਥੋਂ ਪਾਣੀ ਵਰਤਿਆ ਕਰਦੇ ਸਨ, ਮਹਾਂਪੁਰਸ਼ਾਂ ਨੇ ਇਥੋਂ ਗੁਜ਼ਰਨਾ ਜਦੋਂ ਕਿ ਉਹ ਲੰਘ ਰਹੇ ਸਨ ਬਜੁਰਗਾਂ ਨੇ ਨਮਸ਼ਕਾਰ ਕੀਤੀ ਬੇਨਤੀ ਕੀਤੀ ਮਹਾਂਪੁਰਸ਼ੋ ਦਰਸ਼ਨ ਬਖਸ਼ਿਸ਼ ਕਰੋ, ਅੰਮ੍ਰਿਤ ਰੂਪੀ ਬਚਨਾਂ ਦੀ ਵਰਸ਼ਾ ਕਰੋ ਮਹਾਂਪੁਰਸ਼ ਉਨਾਂ ਦੇ ਪ੍ਰੇਮ ਵਿਚ ਸਜ ਗਏ ਜਲ ਪਾਣੀ ਲੰਗਰ ਵਾਸਤੇ ਬੇਨਤੀ ਕੀਤੀ ਉਹ ਤਾਂ ਆਗਿਆ ਨਾਂ ਦਿੱਤੀ ਬਚਨ ਕਰਦੇ ਰਹੇ ਮੇਰੇ ਬਾਰੇ ਬਜੁਰਗਾਂ ਨੇ ਮਹਾਂਪੁਰਸ਼ਾਂ ਨੂੰ ਦੱਸਿਆ ਕਿ ਇੰਨਾਂ ਨੂੰ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੀ ਭੇਟ ਚੜ੍ਹਾ ਦਿੱਤਾ ਹੈ ਮਹਾਂਪੁਰਸ਼ ਆਪਣੇਂ ਖਿਆਲਾਂ ਮੁਤਾਬਕ ਕਹਿਣ ਲੱਗੇ, ਹੈ ਤਾਂ ਠੀਕ ਸਾਡਾ ਵੀ ਜਿੰਦਗੀ ਦਾ ਤਜਰਬਾ ਹੈ ਘਰ ਰਹਿ ਕੇ ਭਜਨ ਕੀਤਾ ਜਾਏ ਤੇ ਬੜਾ ਅਨੰਦ ਹੈ ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, "ਗੁਰਮੁਖਿ ਨਾਮੁ ਦਾਨੁ ਇਸ਼ਨਾਨ" ਗੁਰਮਤਿ ਦੀ ਇਹੀ ਰੀਤੀ ਹੈ ਅਸੀਂ ਵੀ ਬੈਰਾਗ ਵਿਚ ਸਾਧੂ ਹੋਏ ਸਾਂ, ਬਾਹਰ ਜਦੋਂ ਨੱਗਰਾਂ ਵਿਚ ਰਹਿੰਦੇ ਹਾਂ ਛੇ ਘੰਟੇ ਭਜਨ ਕਰੀਏ ਤੇ ਸਾਡੇ ਪੱਲੇ ਇੱਕ ਘੰਟਾ ਹੀ ਪੈਦਾ ਹੈ, ਕੋਈ ਲੰਗਰ ਪਾਣੀ ਛਕਾਉਣ ਵਾਲੇ ਸੇਵਾ ਕਰਕੇ ਲੈ ਗਏ, ਕੁਝ ਬਸਤਰ ਪਹਿਨਾਉਣ ਵਾਲੇ ਕੁਝ ਸਾਬਣ, ਤੇਲ, ਮਾਇਆ ਹੋਰ ਪਦਾਰਥਾਂ ਨਾਲ ਸੇਵਾ ਕਰਨ ਵਾਲੇ ਤੇ ਜੇ ਘਰ ਵਿਚ ਰਹਿ ਕੇ ਭਜਨ ਆਪਣੀ ਕਿਰਤ ਕਰਦਿਆਂ ਕੀਤਾ ਜਾਏ, ਵੰਡ ਛਕਿਆ ਜਾਏ ਜਿਤਨੀ ਕਮਾਈ ਕਰਦਾ ਹੈ ਪੱਲੇ ਹੀ ਰਹਿੰਦੀ ਹੈ। ਸਾਡਾ ਇਹ ਤਜ਼ਰਬਾ ਹੈ ਉਂਝ ਜਿਵੇਂ ਆਪ ਦੀ ਇੱਛਾ ਹੈ ਮਹਾਂਪੁਰਸ਼ਾਂ ਨੇ ਇਸ ਤਰਾਂ ਬਚਨ ਫੁਰਮਾਏ, ਪਹਿਲੀ ਵਾਰੀ ਉਨਾਂ ਦਾ ਦਰਸ਼ਨ ਦੀਦਾਰ ਇਸ ਢੰਗ ਨਾਲ ਹੋਇਆ। ਸੋ ਇਸੇ ਪਰਕਾਰ ਇੱਕ ਵੇਰੀ ਸੰਤ ਬਾਬਾ ਮਹਿਤਾਬ ਸਿੰਘ ਜੀ ਤਪੱਸਵੀ ਜੀ ਜਿੰਨਾਂ ਨੇ ਬਜੁਰਗਾਂ ਨੂੰ ਹਰਖੋਵਾਲ ਜਾਣ ਵਾਸਤੇ ਆਗਿਆ ਬਖਸ਼ਿਸ਼ ਕੀਤੀ ਦਾਸ ਨੂੰ ਵੀ ਆਗਿਆ ਬਖਸ਼ਿਸ਼ ਹੋਈ, ਪੈਦਲ ਹੀ ਹਰਖੋਵਾਲ ਜਾਣ ਦਾ ਪ੍ਰੋਗਰਾਮ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਦਾ ਬਣਾਇਆ। ਬਾਬਾ ਆਇਆ ਸਿੰਘ ਸਾਹਿਬ ਜੀ ਦੀ ਸ਼ੁੱਭ ਬਰਸੀ ਸੀ 26-27-28 ਅੱਸੂ ਜਿਸ ਦਿਨ ਉਹ ਜੋਤੀ ਜੋਤ ਸਮਾਏ ਸਨ ਬਾਬਾ ਜਵਾਲਾ ਸਿੰਘ ਜੀ ਕਿਤੇ ਵੀ ਹੋਣ ਹਮੇਸ਼ਾਂ ਉਨਾਂ ਦੀ ਯਾਦ ਵਿਚ ਸਹਿਜ ਪਾਠ ਸ੍ਰਵਣ ਕਰਿਆ ਕਰਦੇ ਸਨ ਅਤੇ ਡੇਰਾ ਸੰਤਗੜ੍ਹ ਹਰਖੋਵਾਲ ਆ ਕਰਕੇ ਬਰਸੀ ਮਨਾਇਆ ਕਰਦੇ ਸਨ, ਭੰਡਾਰਾ ਕਰਦੇ ਸਨ, ਦੀਬਾਨ ਸਜਾਉਂਦੇ ਸਨ। ਬੇਅੰਤ ਮਹਾਂਪੁਰਸ਼ ਇਸ ਸਮੇਂ ਆਇਆ ਕਰਦੇ ਸਨ ਕਿਉਕਿ ਮਹਾਂਪੁਰਖ, ਸਾਰੇ ਮੱਤਾਂ ਦੇ ਸਾਧੂਆਂ ਨਾਲ ਪਿਆਰ ਰੱਖਿਆ ਕਰਦੇ ਸਨ। ਦਰਸ਼ਨ ਵਾਸਤੇ ਪੈਦਲ ਹੀ ਨੱਗਰ ਤੋਂ ਚੱਲ ਪਏ। ਵਾਟ ਕੁਝ ਡੂੰਘੀ ਸੀ ਉਨਾਂ ਦਿਨਾਂ ਵਿਚ ਧਰਤੀਆਂ ਇਤਨੀਆਂ ਆਬਾਦ ਨਹੀ ਸੀ ਹੋਈਆਂ।ਅਜੜਾਮ ਨੱਗਰ, ਪੁਰਾਣੀ ਡਰੋਲੀ, ਖਿਆਲਾ, ਅਜੜਾਮ ਇਹ ਪਗਡੰਡੀ ਉਜਾੜੇ ਉਜਾੜ ਜਾਂਦੀ ਸੀ ਅੱਗੇ ਮਨਾਈਆਂ ਪਿੰਡ ਤੋਂ ਫਿਰ ਸਿੱਧਾ ਬੀਬੀ ਦੀ ਪੰਡੋਰੀ, ਤਨੁੰਲੀ ਔਰ ਮਰਨਾਈਆ ਦੇ ਵਿਚਾਲੇ ਪਗਡੰਡੀ ਬੀਬੀ ਦੀ ਪੰਡੋਰੀ ਤੋਂ ਹਰਖੋਵਾਲ, ਸਾਂਈ ਖਾਕੀ ਸ਼ਾਹ ਦੇ ਮਕਬਰੇ ਕੋਲ ਇੱਕ ਲੰਬੀ ਖਜੂਰ ਸੀ ਜਿਹੜੀ ਦੂਰੋਂ ਨਜ਼ਰ ਆਉਦੀ ਸੀ ਇਉ ਮਾਲੂਮ ਹੁੰਦਾ ਸੀ ਕਿ ਅਸੀ ਨੇੜੇ ਆ ਗਏ ਤੇ ਵਾਟ ਕੁਝ ਡੂੰਘੀ ਸੀ। ਦਾਸ ਬਚਪਨ ਵਿੱਚ ਸਨ ਤੇ ਵਾਟ ਮੁੱਕਣ ਵਿੱਚ ਨਾ ਆਵੇ, ਖੈਰ ਦਿਲਾਸਾ ਦਿੰਦਿਆਂ ਡੇਰੇ ਤੱਕ ਪਹੁੰਚੇ ਮਹਾਂਪੁਰਸ਼ਾਂ ਦੇ ਦਰਸ਼ਨ ਪਰਸੇ ਲੰਗਰ ਛਕਣ ਦੀ ਆਗਿਆ ਹੋਈ, ਲੰਗਰ ਛਕਿਆ ਦੀਬਾਨਾਂ ਦੀ ਹਾਜ਼ਰੀ ਭਰੀ। ਮਹਾਂਪੁਰਸ਼ ਜਿੱਥੇ ਉਨਾਂ ਦੀ ਟਿੱਬੇ ਉਪਰ ਕੱਖਾਂ ਦੀ ਕੁਲੀ ਕੁਟੀਆ ਸੀ

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥(ਪੰਨਾਂ ੭੪੫)**

ਇਥੇ ਮਹਾਂਪੁਰਖ ਪਲੰਘ ਤੇ ਬਿਰਾਜੇ ਸਨ ਖੁੱਲੇ ਦਰਸ਼ਨ ਦੀਦਾਰੇ ਕੀਤੇ, ਉਨਾਂ ਨੇ ਸੰਤ ਤਪੱਸਵੀ ਜੀ ਨੂੰ ਆਪਣੇਂ ਸਾਥ ਬੈਠਾਲਿਆ, ਬੜਾ ਸਤਿਕਾਰ ਪਿਆਰ ਕੀਤਾ ਕਿਉਕਿ ਬਾਬਾ ਜਵਾਲਾ ਸਿੰਘ ਜੀ ਭਾਵੇਂ ਬਾਲਕ ਉਮਰ ਵਿਚ ਸਾਧੂ ਹੋਏ, ਬੇਅੰਤ ਸਤਿਕਾਰ ਬਖਸ਼ਿਸ਼ ਕਰਦੇ ਸਨ ਸੋ ਰਾਤ ਲੰਬੇ ਸਮੇ ਤਾਂਈ ਸੰਗਤਾਂ ਦਰਸ਼ਨ ਕਰਦੀਆਂ ਰਹੀਆਂ ਬਚਨਾਂ ਰੂਪੀ ਅੰਮ੍ਰਿਤ ਸੁਣਦੀਆਂ ਰਹੀਆਂ ਸੋ ਮਨ ਵਿਚ ਬੜਾ ਪਿਆਰ ਸੀ ਸੰਗਤਾਂ ਦੇ।

## ਵਾਰ ੨੭ ਪਉੜੀ ਚਉਥੀ

ਚੰਦ ਚਕੋਰ ਪ੍ਰੀਤ ਹੈ ਲਾਇ ਤਾਰ ਨਿਹਾਲੇ ॥ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ॥

ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ॥ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ॥

ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ॥ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥੪॥

ਇਸ ਪ੍ਰਕਾਰ ਸੰਗਤਾਂ ਉਨਾਂ ਦੇ ਦਰਸ਼ਨ ਕਰਕੇ, ਬਚਨ ਸੁਣ ਕੇ ਗਦ ਗਦ ਹੋ ਰਹੀਆਂ ਸੀ। ਰਾਤ ਵਿਸ਼ਰਾਮ ਕੀਤਾ ਅੰਮ੍ਰਿਤ ਵੇਲੇ ਉਠੇ ਇਸ਼ਨਾਨ ਪਾਣੀ ਕੀਤੇ ਮਹਾਂਪੁਰਸ਼ਾਂ ਦੀ ਬਰਸੀ ਦੇ ਭੋਗ ਪਾਏ, ਦੀਬਾਨ ਸਜੇ ਉਪਰੰਤ ਸੰਤ ਬਾਬਾ ਮਹਿਤਾਬ ਸਿੰਘ, ਬਜੁਰਗ ਤੇ ਦਾਸ ਮਹਾਂਪੁਰਖਾਂ ਦੀ ਕੁਟੀਆ ਗਏ, ਉਹ ਆਪਣੀ ਕੁਟੀਆ ਪਲੰਘ ਤੇ ਬਿਰਾਜੇ ਸਨ, ਜਾਲ਼ੀ ਵਾਲਾ ਦਰਵਾਜਾ ਖੋਲ ਕੇ ਨਮਸ਼ਕਾਰ ਕੀਤੀ ਆਗਿਆ ਮੰਗੀ ਕਿ ਹੁਣ ਮਹਾਰਾਜ ਨੱਗਰ ਜਾਣ ਦੀ ਆਗਿਆ ਬਖਸ਼ਿਸ਼ ਕਰੋ, ਮਹਾਂਪੁਰਸ਼ਾਂ ਨੇ ਫੁਰਮਾਇਆ ਲੰਗਰ ਛਕਿਆ ਹੈ ਸੰਤ ਤਪੱਸੀ ਜੀ ਨੇ ਕਿਹਾ ਕਿ ਮਹਾਰਾਜ ਨੱਗਰ ਨੇੜੇ ਹੀ ਹੈ, ਦੋ ਘੰਟੇ ਵਿਚ ਪਹੁੰਚ ਜਾਵਾਂਗੇ ਉਥੇ ਜਾ ਛਕਣਾ ਹੈ, ਮਹਾਂਪੁਰਸ਼ ਤ੍ਰੈਕਾਲ ਦਰਸੀ ਸਨ ਦਿਆਲੂ ਕਿਰਪਾਲੂ ਸਨ ਫੁਰਮਾਇਆ ਕਿ ਆਪ ਦੇ ਨਾਲ ਮਾਸੂਮ ਬੱਚਾ ਹੈ ਬੱਚਿਆਂ ਦੀਆਂ ਆਂਦਰਾ ਕੋਮਲ ਹੁੰਦੀਆਂ ਹਨ ਖਾਲੀ ਪੇਟ ਤੁਰਨੇ ਨਾਲ ਨਾੜੀਆਂ ਵਿਚ ਵ਼ਲ ਪੈ ਜਾਂਦੇ ਹਨ, ਫਿਰ ਸਾਰੀ ਜਿੰਦਗੀ ਸਰੀਰ ਰੋਗੀ ਹੋ ਜਾਂਦਾ ਹੈ, ਇਥੇ ਤੱਕ ਦੀਰਘ ਦ੍ਰਿਸ਼ਟੀ ਵਾਲੇ ਸਨ ।ਸੋ ਮਹਾਂਪੁਰਖ ਕਹਿਣ ਲੱਗੇ ਲੰਗਰ ਛਕੇ ਬਿਨਾਂ ਨਹੀ ਜਾਣਾ, ਫਿਰ ਫੁਰਮਾਇਆ ਕਿ ਕਈ ਵਾਰੀ ਲਾਂਗਰੀ ਸਿੰਘ ਕੁਤਾਹੀ ਕਰ ਦਿੰਦੇ ਹਨ, ਹਾਲੇ ਭੋਗ ਨਹੀ ਲੱਗਿਆ ਹੈ ਚਲੋ ਮੈ ਸਾਥ ਚਲਦਾਂ ਹਾਂ ਧੰਨ ਮਹਾਂਪੁਰਸ਼ ਹਨ ਐਸੇ ਦਇਆਲੂ ਕਿਰਪਾਲੂ ਮਿਹਰਵਾਨ ਆਪ ਜੀ ਨਾਲ ਆਏ, ਲੰਗਰ ਵਿੱਚ ਆਪ ਕਿਰਪਾ ਕਰਕੇ ਸੇਵਾਦਾਰਾਂ ਨੂੰ ਆਗਿਆ ਕੀਤੀ, ਲੰਗਰ ਬਖਸ਼ਿਸ਼ ਕੀਤਾ, ਫਿਰ ਕਹਿਣ ਲੱਗੇ ਹੁਣ ਸਾਨੂੰ ਕਿਤਨੀ ਨਿਮਰਤਾ ਆਗਿਆ ਬਖਸ਼ੋ ਤਪੱਸਵੀ ਜੀ ਨੂੰ ਕਹਿਣ ਲੱਗੇ ਮਹਾਂਪੁਰਸ਼ਾਂ ਨੂੰ ਕਿ ਸੰਗਤ ਬਹੁਤੀ ਆਉਦੀ ਹੈ ਇਸ ਕਰਕੇ ਆਗਿਆ ਚਾਹੁੰਦੇ ਹਾਂ ਸੋ ਨੇਤਰ, ਭਾਈ ਪ੍ਰੇਮ ਦੇ ਅੱਥਰੂਆਂ ਨਾਲ ਭਰ ਗਏ ਗ਼ਲ ਗਦ ਗਦ ਹੋ ਗਿਆ ਕਿ ਮਹਾਂਪੁਰਖ ਕਿਤਨੀ ਨਿਮਰਤਾ ਔਰ ਸ਼ਾਂਤੀ ਦੇ ਪੁੰਜ ਕਿਰਪਾਲੂ ਦਇਆਲੂ ਹਨ ਸੋ ਲੰਗਰ ਛਕਣ ਤੋਂ ਉਪਰੰਤ ਮੰਜ਼ਲ ਤਹਿ ਕਰਦੇ ਹੋਏ ਨੱਗਰ ਵਿਖੇ ਆ ਗਏ। ਸੰਤ ਜੀ ਆਪਣੀ ਕੁਟੀਆ ਚਲੇ ਗਏ ਅਸੀਂ ਵਾਪਸ ਆਪਣੇਂ ਗ੍ਰਹਿ ਵਿਖੇ ਆਏ, ਬਜੁਰਗਾਂ ਦਾ ਤਪੱਸਵੀ ਜੀ ਨਾਲ ਪਿਆਰ ਸੀ ਸੋ ਮਹਾਂਪੁਰਸ਼ਾਂ ਦੀ ਕੁਟੀਆ ਦੁੱਧ ਲੈ ਕੇ ਦਾਸ ਜਾਇਆ ਕਰਦਾ ਸੀ। ਮਾਤਾ ਜੀ ਦਾ ਧਰਮਸ਼ਾਲਾ ਬਾਬਾ ਸਰਮੁਖ ਦਾਸ ਜੀ ਦੇ ਡੇਰੇ ਨਾਲ ਪਿਆਰ ਸੀ। ਉਥੇ ਲੰਗਰ ਦੁੱਧ ਆਦਿਕ ਦੀ ਸੇਵਾ ਕਰਨੀ ਸੋ ਤਪੱਸੀ ਜੀ ਬੜੇ ਮਹਾਨ ਗੁਰਮੁਖ ਮਹਾਂਪੁਰਖ ਸਨ, ਉਹ ਦਾਸ ਨੂੰ ਅਕਾਲੀ ਸਿੰਘ ਕਹਿ ਕੇ ਬੁਲਾਇਆ ਕਰਦੇ ਸਨ ਅਤੇ ਮਹੰਤ ਠਾਕਰ ਦਾਸ ਜੀ ਟਿੱਕਾ ਸਾਹਿਬ ਕਹਿ ਕੇ ਬੁਲਾਇਆ ਕਰਦੇ ਸਨ ਇਹ ਮਹਾਂਪੁਰਸ਼ਾਂ ਦੇ ਆਪਣੇਂ ਚੋਜ਼ ਹੁੰਦੇ ਹਨ। ਸੋ ਇਸੇ ਪਰਕਾਰ ਬਾਬਾ ਜਵਾਲਾ ਸਿੰਘ ਜੀ ਡੁਮੇਲੀ ਨੱਗਰ

ਵਿਖੇ ਆਏ। ਸਾਡੇ ਤਾਇਆ ਜੀ ਸਰਦਾਰ ਬਦਨ ਸਿੰਘ ਜੋ ਦੂਸਰੇ ਬਾਬਿਉਂ ਸਨ, ਕਿਉਕਿ ਬਾਬੇ ਚਾਰ ਭਾਈ ਸਨ ਵੱਡੇ ਜਵਾਲਾ ਸਿੰਘ, ਛੋਟੇ ਨਗੀਨਾ ਸਿੰਘ, ਛੋਟੇ ਸਰਦਾਰ ਮੀਹਾਂ ਸਿੰਘ ਔਰ ਛੋਟੇ ਸ਼ਹੀਦ ਜਮਾਂਦਾਰ ਮਿਹਰ ਸਿੰਘ, ਸੋ ਤਪੱਸੀ ਜੀ ਮਹਾਨ ਤਤਿਕਛਾ ਕਰਨ ਵਾਲੇ ਸਾਧੂ ਸਨ। ਉਨਾ ਦਾ ਵੀ ਬਾਬਾ ਜਵਾਲਾ ਸਿੰਘ ਜੀ ਨਾਲ ਬੜਾ ਪਿਆਰ ਸੀ। ਡੁਮੇਲੀ ਨੱਗਰ ਬਾਬਾ ਜਵਾਲਾ ਸਿੰਘ ਜੀ ਆਏ ਪਤਾ ਲੱਗਿਆ ਸਰਦਾਰ ਬਤਨ ਸਿੰਘ ਜੀ ਦੇ ਲੜਕੇ ਸੂਬੇਦਾਰ ਸਰਵਣ ਸਿੰਘ ਜੌਹਲਾਂ ਵਾਲੇ ਮਹਾਂਪੁਰਸ਼ਾਂ ਦੇ ਪ੍ਰੇਮੀ ਹਨ। ਜੌਹਲਾਂ ਵਾਲੇ ਸੰਤਾਂ ਵਾਸਤੇ ਭਾਈ ਹਜਾਰਾ ਸਿੰਘ ਜੀ ਡੱਗੀ ਲਾ ਕੇ ਕਪੜਾ ਵੇਚਿਆ ਕਰਦੇ ਸਨ ਉਨਾਂ ਨੇ ਇੱਧਰ ਦੀ ਲਾਗ ਜਗਾਈ ਸੀ ਸੋ ਮਹਾਂਪੁਰਸ਼ਾਂ ਦੇ ਪ੍ਰੇਮੀ ਸਾਰੇ ਹੀ ਸਾਧੂਆਂ ਦੇ ਪ੍ਰੇਮੀ ਹੁੰਦੇ ਹਨ, ਕਿਉਕਿ ਮਹਾਂਪੁਰਖ ਸਾਰੇ ਬ੍ਰਹਮ ਗਿਆਨੀ ਇਕ ਸਰੂਪ ਹੀ ਹੁੰਦੇ ਹਨ ਬਾਹਰ ਭੇਖ ਭਾਵੇ ਨਿਆਰੇ ਨਿਆਰੇ ਹੋਣ, ਅੰਦਰ ਗਿਆਨ ਇਕ ਹੀ ਹੁੰਦਾ ਹੈ। ਜਿਹੜੇ ਪੂਰਨ ਪਾਂਡੇ ਹਨ ਦਰਸ਼ਨ ਵਾਸਤੇ ਦਾਸ ਨੂੰ ਨਾਲ ਲੈ ਕੇ ਡੁਮੇਲੀ ਨੱਗਰ ਪਹੁੰਚੇ, ਮਹਾਪੁਰਸ਼ ਪਲੰਘ ਤੇ ਸਜੇ ਬੈਠੇ ਸਨ ਸੇਵਾਦਾਰ ਹਾਜਰੀ ਵਿਚ ਸੀ ਗੁਰਦੁਆਰਾ ਸਾਹਿਬ ਨਮਸਕਾਰ ਕੀਤੀ, ਮਹਾਂਪੁਰਸ਼ਾਂ ਨੂੰ ਨਮਸਕਾਰ ਕੀਤੀ ਪਰਾਤ ਪਤਾਸਿਆਂ ਨਾਲ ਭਰੀ ਹੋਈ ਸੀ ਮਹਾਂਪੁਰਖਾਂ ਨੇ ਪੰਜ ਪਤਾਸੇ ਲੈ ਕਰਕੇ ਦਾਸ ਨੂੰ ਬਖਸ਼ਿਸ਼ ਕੀਤੇ ਜਦੋਂ ਸੂਬੇਦਾਰ ਜੀ ਨੇ ਹੱਥ ਕੀਤਾ ਕਹਿਣ ਲੱਗੇ ਸੇਵਾਦਾਰ ਤੋਂ ਲੈ ਲਉ, ਸੂਬੇਦਾਰ ਜੀ ਨੇ ਮਨ ਵਿਚ ਵੀਚਾਰਿਆ ਕਿ ਮਹਾਂਪੁਰਖ ਚੋਜੀ ਹਨ, ਕੀ ਪਤਾ ਹੈ ਇਸ ਭੁਝੰਗੀ ਦਾ ਸਾਡਾ ਪਿਛਲੇ ਜਨਮ ਦਾ ਸਬੰਧ ਹੈ, ਇਹ ਕੋਈ ਖਾਸ ਮਿਹਰ ਹੀ ਬਖਸ਼ਿਸ਼ ਕੀਤੀ ਹੈ ਜੋ ਗਿਣਵੇ ਪੰਜ ਪਤਾਸੇ ਹੀ ਦਿੱਤੇ ਹਨ ਇਹ ਮਹਾਂਪੁਰਖਾਂ ਦੀ ਕਿਰਪਾਲਤਾ ਹੈ ਅੰਮ੍ਰਿਤਮਈ ਦ੍ਰਿਸ਼ਟੀ ਜੇ ਉਹ ਆਪਣਾ ਪਿਆਰ ਬਖਸ਼ ਦੇਣ ।

## ਗਉੜੀ ਮਹਲਾ ੫ ॥ (ਪੰਨਾਂ ੧੯੮)

ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ॥ ਮੇਲਿ ਲਏ ਪੂਰਨ ਵਡਭਾਗੀ॥੧॥ਰਹਾਉ॥ਭਰਤਾ ਪੇਖਿ ਬਿਗਸੈ ਜਿਉ ਨਾਰੀ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ॥ ੨॥ਲੋਭੀ ਅਨਦੁ ਕਰੈ ਪੇਖਿ ਧਨਾ॥ ਜਨ ਚਰਨ ਕਮਲ ਸਿਉ ਲਾਗੋ ਮਨਾ॥ ੩॥ਬਿਸਰੁ ਨਹੀ ਇਕੁ ਤਿਲੁ ਦਾਤਾਰ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ॥੪॥੯੩॥੧੬੨॥

ਸੋ ਇਸ ਪ੍ਰਕਾਰ ਮਹਾਂਪੁਰਖਾਂ ਨੇ ਮਹਾਨ ਬਖਸ਼ਿਸ ਕੀਤੀ ਅਸ਼ੀਰਵਾਦ ਲੈ ਕਰਕੇ ਵਾਪਸ ਨੱਗਰ ਆਏ, ਇਸੇ ਤਰਾਂ ਹੋਰ ਵਾਕਿਆ ਹੈ ਕਿ ਸੂਬੇਦਾਰ ਸਰਵਣ ਸਿੰਘ ਜੀ ਦੇ ਨਾਲ ਸੰਤ ਬਾਬਾ ਬਸੰਤ ਸਿੰਘ ਸਾਹਿਬ ਜੀ ਦੀ ਪਾਵਨ ਚਰਣ ਸ਼ਰਣ ਵਿੱਚ ਜੌਹਲਾ ਨੱਗਰ ਵਿਖੇ ਗਏ, ਸੂਬੇਦਾਰ ਜੀ ਨੇ ਮੇਰੇ ਬਾਰੇ ਬਚਨ ਕੀਤਾ ਕਿ ਮਹਾਂਰਾਜ ਜੀ ਸਾਡੇ ਚਾਚਾ ਜੀ ਨੇ ਇੰਨਾਂ ਨੂੰ ਬਾਬਾ ਜਵਾਲਾ ਸਿੰਘ ਜੀ ਦੀ ਭੇਟ ਚੜ੍ਹਾ ਦਿੱਤਾ ਹੈ ਬਾਬਾ ਬਸੰਤ ਸਿੰਘ ਜੀ ਨੇ ਉਸੇ ਵਕਤ ਫੁਰਮਾਇਆ ਕਿ ਸੰਤ ਹਰਖੋਵਾਲ ਵਾਲਿਆਂ ਦੇ ਲਾਏ ਹੋਏ ਬੂਟੇ ਸਾਡੇ ਪੜਦੇ ਹਨ ਮਹਾਨ ਤਪੱਸਵੀ ਤੇਜੱਸਵੀ,

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥**

ਧੰਨ ਧੰਨ ਬਾਬਾ ਬਸੰਤ ਸਿੰਘ ਸਾਹਿਬ ਕਿਤਨੀ ਮਹਾਨ ਬਖਸ਼ਿਸ਼ ਭਰੇ ਬਚਨ ਹਨ ਇਹ ਮਹਾਂਪੁਰਖਾਂ ਦੀ ਆਪਣੀ ਦਿਬ ਦ੍ਰਿਸ਼ਟੀ ਹੈ ਉਨਾਂ ਦੀ ਕਿਰਪਾ ਦ੍ਰਿਸ਼ਟੀ ਹੈ ਇਹ ਉਨਾਂ ਦੀ ਰਹਿਮਤ ਹੈ ਇਹ ਉਨਾਂ ਦੀ ਬਖਸ਼ੀਸ਼ ਹੈ ਔਰ ਉਨਾਂ ਮਹਾਂਪੁਰਸ਼ਾਂ ਦਾ ਦਰਸ਼ਨ ਬੇਅੰਤ ਵੇਰੀ ਨਸੀਬ ਹੋਇਆ ਦਰਸ਼ਨ ਕਰਕੇ ਹਿਰਦਾ ਗਦ ਗਦ ਹੋ ਜਾਂਦਾ ਹੈ

**ਪਉੜੀ॥ ਮਾਰੂ ਵਾਰ ਡਖਣੇ ਮ: ੫ (ਪੰਨਾ ੧੦੯੮)**

ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥

ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥

ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥

ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥

ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ॥

ਨਿਤ ਸੇਵਿਹੁ ਸਾਹਿਬ ਆਪਣਾ ਸਤਸੰਗਿ ਮਿਲਾਈਆ॥

ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ॥

ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ॥੧੨॥

ਬਾਬਾ ਬਸੰਤ ਸਿੰਘ ਜੀ ਪੂਰਨ ਬ੍ਰਹਮ ਗਿਆਨੀ ਤੇਜੱਸਵੀ ਮਹਾਂਪੁਰਖ ਸਨ। ਮਹਾਨ ਕਿਰਪਾ ਕਟਾਖ੍ਯ ਕੀਤਾ, ਜਦੋਂ ਵੀ ਇਲਾਕੇ ਵਿਚੋਂ ਸੰਗਤ ਜਾਵੇ ਸੋ ਥਾਣੇਦਾਰ ਉਮਦਾ ਸਿੰਘ ਜੀ ਔਰ ਬਜੁਰਗਾਂ ਵਾਸਤੇ ਹਮੇਸ਼ਾਂ ਹੀ ਪੁੱਛਿਆ ਕਰਦੇ ਸਨ, ਫੁਰਮਾਇਆ ਕਰਦੇ ਸਨ ਭਾਵੇ ਅੱਜ ਵੱਡੇ ਵੱਡੇ ਪ੍ਰੇਮੀ ਬਣ ਗਏ ਹਨ ਇਹ ਸਾਡੇ ਪੁਰਾਤਨ ਸਤਸੰਗੀ ਹਨ ਜਿਹੜੇ ਇਕ ਰਸ ਸਾਡੇ ਨਾਲ ਤੁਰੇ ਆ ਰਹੇ ਹਨ ਇਹ ਮਹਾਂਪੁਰਖ਼ਾਂ ਦੀ ਮਹਾਂਨ ਬਖਸ਼ਿਸ਼ ਹੈ। ਸੋ ਨਗਰ ਵਿਚ ਜਦੋਂ ਅਖੰਡ ਪਾਠ ਸੰਤ ਬਾਬਾ ਪ੍ਰੀਤਮ ਸਿੰਘ ਜੀ ਨੇ ਕਰਨੇ, ਜੌਹਲੀਂ ਬੇਨਤੀ ਕਰਨੀ ਮਹਾਂਪੁਰਖ ਸੰਤ ਬਾਬਾ ਗਿਆਨ ਸਿੰਘ ਜੀ ਨੂੰ ਭੇਜਦੇ ਰਹੇ। ਇੱਕ ਵੇਰੀ ਵਰਸ਼ਾ ਬੜੀ ਹੜ ਬੜਾ ਆਇਆ ਹੋਇਆ ਸੀ ਸੋ ਗਿਰਦਾਰਾ ਸਿੰਘ ਜੀ ਬੇਨਤੀ ਕਰਨ ਵਾਸਤੇ ਗਏ ਜੋ ਸੂਬੇਦਾਰ ਸਰਵਣ ਸਿੰਘ ਜੀ ਦੇ ਵੱਡੇ ਭ੍ਰਾਤਾ ਜੀ ਨਦੀ ਵਿੱਚ ਹੜ੍ਹ, ਮਹਾਂਪੁਰਸ਼ਾਂ ਨੇ ਕੋਈ ਗੈਬੀ ਦ੍ਰਿਸ਼ਟਾਂਤ ਦਿਖਾਇਆ ਇਥੋਂ ਪਾਣੀ ਥੋੜਾ ਲੰਘ ਗਏ ਕਹਿਣ ਲੱਗੇ ਜਾਉ ਭਾਈ ਸਮਾਗਮ ਤੇ ਪਹੁੰਚੋ ਪਾਠੀ ਸਿੰਘ ਕਹਿਣ ਲੱਗੇ ਮਹਾਰਾਜ ਵਰਸ਼ਾ ਬੜੀ ਨਦੀਆਂ ਚੜੀਆਂ ਹੋਈਆਂ ਸਨ ਕਹਿਣ ਲੱਗੇ ਇਹ ਜਿਹੜਾ ਡੁੱਬਦਾ ਆਇਆ, ਇਸ ਦੇ ਪਿਆਰ ਨੂੰ ਵੇਖੋ ਤੇ ਉਥੇ ਦੀ ਸੰਗਤ ਦੇ ਪਿਆਰ ਨੂੰ ਵੇਖੋ। ਸੋ ਮੂਸਲੇਧਾਰ ਵਰਸ਼ਾ ਹੁੰਦੀ ਸੀ। ਧੰਨ ਬਾਬਾ ਬਸੰਤ ਸਿੰਘ 'ਸੂਰਬੀਰ ਬਚਨ ਕੇ ਬਲੀ' ਆਗਿਆ ਬਖਸ਼ਿਸ਼ ਕੀਤੀ, ਮੀਂਹ ਵਰਦੇ ਵਿੱਚ ਬਾਬਾ ਗਿਆਨ ਸਿੰਘ ਜੀ ਨੰਬਰਦਾਰ ਦੀਦਾਰ ਸਿੰਘ ਤਥਾ ਸਾਰੇ ਗ੍ਰੰਥੀ ਸਿੰਘ ਪਹੁੰਚੇ ਸਨ ਅਰਦਾਸ ਹੋਣ ਲੱਗੀ ਨਵੀ ਡਰੋਲੀ ਤੋਂ ਮਹੰਤ ਮੋਤਾ ਸਿੰਘ ਜੀ ਨੇ ਸਹਿਜ ਪਾਠ ਕੀਤਾ ਸੀ, ਸੰਤ ਬਾਬਾ ਪ੍ਰੀਤਮ ਸਿੰਘ ਜੀ ਨੂੰ ਬੇਨਤੀ ਕੀਤੀ ਉਨਾਂ ਨੇ ਬਾਬਾ ਗਿਆਨ ਸਿੰਘ ਜੀ ਨੂੰ, ਬਾਬਾ ਗਿਆਨ ਸਿੰਘ ਜੀ ਬਾਬਾ ਬਸੰਤ ਸਿੰਘ ਜੀ ਦੀ ਕਸੌਟੀ ਤੇ ਪੂਰੇ ਉਤਰੇ ਮਹਾਂਪੁਰਸ਼ ਹਨ ਉਨਾਂ ਨੇ ਆਗਿਆ ਬਖਸ਼ਿਸ਼ ਕੀਤੀ ਕਿ ਪਾਠ ਕਿਹੜੇ ਗੁਰਮੁਖ ਨੇ ਕੀਤਾ ਹੈ ਦੱਸਿਆ ਕਿ ਮਹੰਤ ਮੋਤਾ ਸਿੰਘ ਜੀ ਨੇ, ਕਹਿਣ ਲੱਗੇ ਫਿਰ ਗ੍ਰੰਥੀ ਸਿੰਘ ਦੀ ਹੀ ਡਿਊਟੀ ਹੈ, ਅਰਦਾਸ ਸੋਧਨੀ ਕਿਉਂਕਿ ਮਹਾਰਾਜ ਦੇ ਵਜ਼ੀਰ ਦਾ ਅਪਮਾਨ ਹੁੰਦਾ ਹੈ ਇਤਨਾ ਸਤਿਕਾਰ ਗੁਰੂ ਕੇ ਵਜ਼ੀਰ ਦਾ ਮਹਾਂਪੁਰਸ਼ ਕਰਦੇ ਸਨ, ਧੰਨ ਧੰਨ ਬਾਬਾ ਬਸੰਤ ਸਿੰਘ ਸਾਹਿਬ। ਇੱਕ ਵੇਰੀ ਗ੍ਰੰਥੀ ਸਿੰਘਾਂ ਨੂੰ ਪੁੱਛਿਆ ਕਿ ਆਪ ਕੁਰਲੇ ਕਰਕੇ ਜਲ ਕਿੱਥੇ ਸਿਟਦੇ ਹੋ, ਹਜ਼ੂਰ ਜਿਥੇ ਵੇਖੀਦਾ ਸਿੱਟ ਦਈਦਾ, ਨਾਂ ਭਾਈ ਗੁਰਮੁਖੋ ਤੁਸੀਂ ਗੁਰੂ ਨਾਨਕ ਦੀ ਬਾਣੀ ਪੜ੍ਹਦੇ ਹੋ, ਇਹ ਜਲ ਬੂਟਿਆਂ ਨੂੰ ਪਾਇਆ ਕਰੋ ਇੰਨਾਂ ਦਾ ਵੀ ਭਲਾ ਹੋ ਜਾਵੇ ਇਤਨੇ ਦਇਆਲੂ ਕਿਰਪਾਲੂ ਮਹਾਂਪੁਰਸ਼ ਬਾਬਾ ਬਸੰਤ ਸਿੰਘ ਸਾਹਿਬ। ਸੋ ਜ਼ਰਨਲ ਸਾਹਿਬ ਆਏ, ਲੰਗਰ

ਭੋਜਨ ਛਕਿਆ, ਮਾਂਜਨ ਵਾਸਤੇ ਬਰਤਨ ਚੁੱਕ ਲਏ ਹਜ਼ੂਰ ਨੇ ਫੁਰਮਾਇਆ, ਜ਼ਰਨਲ ਸਾਹਿਬ, ਸੁਖਮਨੀ ਸਾਹਿਬ ਯਾਦ ਹੈ ਹਜ਼ੂਰ ਨਹੀ ਬਰਤਨ ਰੱਖ ਦਿਉ ਬਾਣੀ ਯਾਦ ਹੈ ਤੇ ਬਰਤਨ ਮਾਂਜ ਸਕਦੇ ਹੋ। ਸੇਵਾ ਸਿਮਰਨ, ਦੋ ਪਰ ਹਨ ਜਿੰਨਾ ਨਾਲ ਜੀਵ ਆਤਮਾ ਚਿਦਾਕਾਸ ਵਿੱਚ ਵਿਚਰਦੀ ਹੈ। ਜ਼ਰਨਲ ਸਾਹਿਬ ਦੇ ਮਨ ਵਿੱਚ ਠੋਕਰ ਵੱਜੀ, 24 ਦਿਨਾਂ ਵਿਚ ਇਕ ਇਕ ਅਸਟਪਦੀ ਕਰਕੇ ਸੁਖਮਨੀ ਸਾਹਿਬ ਯਾਦ ਕੀਤਾ, ਫਿਰ ਸਮੇ ਨਾਲ ਲੰਗਰ ਵਿਚੋਂ ਭੋਜਨ ਛਕਿਆ ਬਰਤਨ ਚੁੱਕੇ। ਮਹਾਂਪੁਰਸ਼ਾਂ ਨੇ ਫਿਰ ਆਗਿਆ ਕੀਤੀ ਕਹਿਣ ਲੱਗੇ ਹਜ਼ੂਰ ਦੇ ਬਚਨ ਦੀ ਪਾਲਣਾ ਹੋਈ ਹੈ। ਸੁਖਮਨੀ ਸਾਹਿਬ ਕੰਠ ਕਰ ਲਿਆ ਹੈ ਮਹਾਂਪੁਰਸ਼ ਗਦ-ਗਦ ਹੋਏ ਬਚਨ ਪਾਲਿਆ ਹੈ। ਸੋ ਬਰਤਨ ਮਾਂਜਨ ਦੀ ਆਗਿਆ ਮਿਲੀ ਐਸੇ ਬਾਬਾ ਬਸੰਤ ਸਿੰਘ ਜਿਹੜੇ ਜ਼ਰਨਲਾਂ ਕਰਨਲਾਂ ਨੂੰ ਵੀ ਸੱਚ ਦਾ ਬਚਨ ਕਹਿ ਸਕਦੇ ਸਨ ਸੋ ਮਹਾਂਪੁਰਖਾਂ ਦੀਆਂ ਮਹਾਂਨ ਕਿਰਪਾਲਤਾਵਾਂ ਹਨ, ਜਿੰਨਾ ਉਪਰ ਉਹ ਕਿਰਪਾ ਕਰਦੇ ਹਨ ਉਨਾਂ ਨੂੰ ਐਸੀ ਪ੍ਰੀਤ ਐਸੀ ਸਤਸੰਗਤ ਮਿਲਦੀ ਹੈ।

**ਕੇਦਾਰਾ ਮਹਲਾ ੫ ਘਰੁ ੨ (ਪੰਨਾਂ ੧੧੧੯)**

**ੴ ਸਤਿਗੁਰ ਪ੍ਰਸਾਦਿ॥**

ਮਾਈ ਸੰਤਸੰਗਿ ਜਾਗੀ॥ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ॥ਰਹਾਉ॥ ਦਰਸਨ ਪਿਆਸ ਲੋਚਨ ਤਾਰ ਲਾਗੀ॥ਬਿਸਰੀ ਤਿਆਸ ਬਿਡਾਨੀ॥੧॥ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ॥੨॥੧॥

ਅੱਜ ਵੀ ਉਹ ਮਹਾਂਪੁਰਸ਼ ਬਾਬਾ ਬਸੰਤ ਸਿੰਘ ਜੀ ਦੇ ਪਿਆਰ੍ਰੇਪਿਆਰੇ ਬਚਨ ਕੰਨਾਂ ਵਿਚ ਗੂੰਜ ਰਹੇ ਹਨ ਜਦੋ ਂਉਨਾਂ ਦੀ ਯਾਦ ਆਉਦੀ ਹੈ ਉਨਾਂ ਦੇ ਪਵਿੱਤਰ ਸਰਗੁਣ ਸਰੂਪ ਦੇ ਦਰਸ਼ਨ ਹੁੰਦੇ ਹਨ ਮਨ ਗਦ ਗਦ ਹੋ ਜਾਦਾ ਹੈ ਅੱਖਾਂ ਪਲਕਾਂ ਭਰ ਕਰਕੇ ਪ੍ਰੇਮ ਦੇ ਅੱਥਰੂਆਂ ਨਾਲ ਡੁੱਲਣ ਲੱਗ ਜਾਂਦੀਆਂ ਹਨ ਗੰਗਾ ਜਮੁਨਾ ਬਣ ਜਾਂਦੀਆਂ ਹਨ ਪ੍ਰੇਮ ਦੇ ਜਲ ਨਾਲ ਗਲ ਰੁਕ ਜਾਂਦਾ ਹੈ ਐਸੇ ਮਹਾਂਪੁਰਸ਼ ਦਇਆਲੂ ਕਿਰਪਾਲੂ ਸਨ ਸੋ ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ ਐਸੇ ਗੁਰਮੁਖਾਂ ਦਾ ਮਿਲਾਪ ਸਦਾ ਹੀ ਬਖਸ਼ਿਸ਼ ਕਰਨ

॥ਮ:੫॥ਜਿਨਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥

॥ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥ (ਪੰਨਾਂ ੫੨੦)

ਸਰਵਰ ਤਰਵਰ ਸੰਤ ਜਨ ਚੌਥਾ ਬਾਦਲ ਮੀਹੰ ਪਰਉਪਕਾਰ ਕਾਰਨੇ ਚੋਹਾਂ ਧਾਰੀ ਦੇਹ।

ਇਹ ਪਰਉਪਕਾਰ ਕਰਨ ਵਾਸਤੇ ਆਉਦੇ ਹਨ ਸੋ ਐਸੇ ਮਹਾਂਪੁਰਸ਼ ਹਨ

**ਕੇਦਾਰਾ ਮਹਲਾ ੫ ਘਰੁ ੫ ੴ ਸਤਿਗੁਰ ਪ੍ਰਸਾਦਿ ॥ (ਪੰਨਾਂ ੧੧੨੦-੨੧)**

ਬਿਸਰਤ ਨਾਹਿ ਮਨ ਤੇ ਹਰੀ॥ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ॥ਰਹਾਉ॥ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ॥ਗੁਨ ਗੋਪਾਲ ਉਚਾਰੁ ਰਸਨਾ ਟੇਵ

ਏਹ ਪਰੀ॥੧॥ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ॥ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ॥੨॥੧॥੯॥

ਬਾਬਾ ਜਵਾਲਾ ਸਿੰਘ ਜੀ ਮਹਾਰਾਜ ਡੁਮੇਲੀ ਨੱਗਰ ਦੀ ਸੰਗਤ ਦੀ ਬੇਨਤੀ ਤੋਂ ਬਾਬਾ ਦਲੀਪ ਸਿੰਘ ਜੀ ਦੀ ਯਾਦ ਵਿੱਚ ਹਾਈ ਸਕੂਲ ਦਾ ਨੀਂਹ ਪੱਥਰ ਰੱਖਣ ਵਾਸਤੇ ਪਧਾਰੇ। ਇਸ ਸ਼ੁੱਭ ਅਵਸਰ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਵਿੱਤਰ ਗੁਰਬਾਣੀ ਦੇ ਵਿਧੀ ਪੂਰਵਕ ਅਖੰਡ ਜਾਪ ਹੋਏ, ਅਰਦਾਸ ਸੰਪੂਰਨਤਾ ਵਾਸਤੇ ਕੀਤੀ ਗਈ, ਗੁਰੂ ਸਾਹਿਬ ਜੀ ਦੇ ਮੁੱਖਵਾਕ ਪ੍ਰਾਪਤ ਹੋਏ ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਮਹਾਨ ਬਖਸ਼ਿਸ਼ ਕੀਤੀ। ਪੰਜ ਇੱਟਾਂ ਇਸ਼ਨਾਨ ਕਰਵਾ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਰੱਖੀਆਂ, ਸੰਤ ਬਾਬਾ ਜਵਾਲਾ ਸਿੰਘ ਜੀ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਏ, ਆਪ ਜੀ ਨੇ ਆਪਣੇਂ ਦਸਤਾਵਰ ਹਸਤ ਕਮਲਾਂ ਨਾਲ ਪੰਜਾਂ ਪਿਆਰਿਆਂ ਸਮੇਤ ਅਰਦਾਸਾ ਕਰਕੇ ਪੰਜ ਇੱਟਾਂ ਰੱਖੀਆਂ। ਬਾਬਾ ਦਲੀਪ ਸਿੰਘ ਜੀ ਦੀ ਯਾਦ ਵਿਚ ਸਕੂਲ ਦਾ ਕਾਰਜਕ੍ਰਮ ਪ੍ਰਾਰੰਭ ਕੀਤਾ ਗਿਆ। ਦਾਸ ਬਜੁਰਗਾਂ ਦੇ ਨਾਲ ਡੁਮੇਲੀ ਨੱਗਰ ਵਿਖੇ ਗਏ ਔਰ ਸੰਗਤਾਂ ਦੇ ਇਸ ਮਹਾਨ ਇਕੱਠ ਦੇ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਚਰਨਾਂ ਦੀ ਹਾਜ਼ਰੀ ਭਰੀ ਔਰ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰੇ ਕਰਕੇ ਪ੍ਰਸੰਨਤਾ ਪ੍ਰਾਪਤ ਕੀਤੀ, ਸਮੇਂ ਅਨੁਸਾਰ ਸਤਿਗੁਰੂ ਗਰੀਬ ਨਿਵਾਜ ਜੀ ਦੀ ਬਖਸ਼ਿਸ਼ ਦੁਆਰਾ ਗਾਹੇ ਬਗਾਹੇ ਮਹਾਂਪੁਰਸ਼ਾਂ ਦੇ ਪਾਵਨ ਪਵਿੱਤਰ ਦਰਸ਼ਨ ਦੀਦਾਰ ਔਰ ਅੰਮ੍ਰਿਤਮਈ ਪਰਮ ਪਵਿੱਤਰ ਬਚਨਾਂ ਦੇ ਸੁਨਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਪੰਜਵੀ ਕਲਾਸ ਤੋਂ ਰੈਗੂਲਰ ਅੰਮ੍ਰਿਤਧਾਰੀ ਸਿੰਘਾਂ ਵਾਲਾ ਜੀਵਨ ਪ੍ਰਾਪਤ ਹੋਇਆ, ਨਿੱਤਨੇਮ ਦੀ ਦਾਤ ਪ੍ਰਾਪਤ ਹੋਈ, ਖਾਲਸਾ ਹਾਈ ਸਕੂਲ ਕਾਲਰਾ ਵਿਖੇ ਸਲਾਨਾ ਕੁਝ ਗੁਰਪੁਰਬ ਮਨਾਏ ਜਾਂਦੇ ਸਨ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਜੀ ਦੇ ਪਾਵਨ ਪਵਿੱਤਰ ਅਵਤਾਰ ਪੁਰਬ, ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਪੁਰਬ, ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਪੁਰਬ, ਧੰਨ ਧੰਨ ਸਰਬੰਸ ਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦਾ ਅਵਤਾਰ ਪੁਰਬ, ਸਕੂਲ ਦੇ ਅੰਦਰ ਅਖੰਡ ਪਾਠ ਹੋਇਆ ਕਰਦੇ ਸਨ। ਲੰਗਰ ਦੀਵਾਨ ਹੁੰਦੇ ਸਨ। ਇਸ ਸ਼ੁਭ ਅਵਸਰ ਪਰ ਵਿਦਿਆਰਥੀ ਔਰ ਮਾਸਟਰ ਰਲ ਕਰਕੇ ਸਮੁੱਚੀ ਸੇਵਾ ਕਰਿਆ ਕਰਦੇ ਸਨ। ਦਸਮ ਪਾਤਸ਼ਾਹ ਦੇ ਪੁਰਬ ਉਪਰ ਸਕੂਲ ਵਲੋਂ ਵਿਸ਼ੇਸ਼ ਇੰਤਜਾਮ ਕੀਤਾ ਜਾਂਦਾ ਸੀ ਔਰ ਨੱਗਰ ਕੀਰਤਨ ਅਤੇ ਸਾਰੇ ਗੁਰ ਅਸਥਾਨਾਂ ਵਿਖੇ ਦੀਵਾਨ ਚੌਕੀਆਂ ਲੱਗਦੀਆਂ ਸਨ। ਰਾਗੀ, ਢਾਡੀ ਪ੍ਰਚਾਰਕ ਬੁਲਾਏ ਜਾਂਦੇ ਸਨ ਬੜੇ ਉਤਸ਼ਾਹ ਨਾਲ ਸਾਰੇ ਟੀਚਰ ਔਰ ਵਿਦਿਆਰਥੀ ਸੇਵਾ ਕਰਿਆ ਕਰਦੇ ਸਨ ।ਇਸ ਸਮੇ ਵਿਦਿਆਰਥੀ, ਜਿਥੇ ਤਨ ਮਨ ਧਨ ਨਾਲ ਸੇਵਾ ਕਰਦੇ ਸਨ ਉਥੇ ਦੀਵਾਨਾਂ ਵਿੱਚ ਵੀ ਕੀਰਤਨ, ਸਤਸੰਗਤ ਦੁਆਰਾ ਲੈਕਚਰ ਆਦਿਕਾਂ ਦਾ ਦੇਣਾ, ਇਹ ਵੀ ਉਨਾਂ ਦਾ ਜੀਵਨ ਵਿਰਸਾ ਸੀ, ਕਿਉਂਕਿ ਸਕੂਲ ਦੇ ਨਿਯਮ ਸਨ ਰੋਜ਼ਾਨਾ ਕਲਾਸਾਂ ਪ੍ਰਾਰੰਭ ਹੋਣ ਤੋਂ ਪਹਿਲਾ ਮਾਸਟਰ ਹਰਦਿਆਲ ਸਿੰਘ ਜੀ ਡਮੁੰਡਾ ਜੋ ਸੰਤ ਬਾਬਾ ਕਰਮ ਸਿੰਘ ਜੀ ਡਮੁੰਡੇ ਵਾਲਿਆਂ ਦੇ ਭਾਈ ਸਨ, ਵਾਜੇ ਨਾਲ ਸ਼ਬਦ ਕੀਰਤਨ ਕਰਦੇ ਸਨ, ਸਮੂਹ ਵਿਦਿਆਰਥੀ ਔਰ ਮਾਸਟਰ ਵਾਹਿਗੁਰੂ ਅੱਗੇ ਪ੍ਰੇਅਰ ਅਰਦਾਸ ਕਰਿਆ ਕਰਦੇ ਸਨ।ਉਪਰੰਤ ਸਕੂਲ ਦੀਆਂ ਕਲਾਸਾਂ ਜਮਾਤਾ ਪ੍ਰਾਰੰਭ ਹੁੰਦੀਆਂ ਸਨ ਔਰ ਇਮਤਿਹਾਨਾਂ ਤੋਂ ਪਹਿਲਾਂ ਵੀ ਅਖੰਡ ਪਾਠ ਸਾਹਿਬ ਹੁੰਦੇ ਸਨ ਸਕੂਲ ਦੇ ਰੀਜ਼ਲਟ ਦੀ ਚੜਦੀ ਕਲਾ ਲਈ, ਵਿਦਿਆਰਥੀਆਂ ਦੀ ਸਫਲਤਾਵਾਂ ਲਈ ਗੁਰੂ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਕੀਤੀ ਜਾਂਦੀ ਸੀ ਅਤੇ ਰੋਜ਼ਾਨਾ ਹੀ ਇਕ ਪੀਰੀਅਡ ਧਾਰਮਿਕ ਹੁੰਦਾ ਸੀ ਜਿਸ ਵਿੱਚ ਦਸਾਂ ਗੁਰੂ ਸਾਹਿਬਾਨਾਂ ਔਰ ਸ਼ਹੀਦਾ ਸਿੰਘਾਂ ਔਰ ਗੁਰਬਾਣੀ ਗੁਰਮਤਿ ਮਰਯਾਦਾ ਲਈ ਮਾਸਟਰ ਗਿਆਨੀ ਗੁਰਚਰਨ ਸਿੰਘ ਔਰ ਮਾਸਟਰ ਜਗਤ ਸਿੰਘ ਜੀ ਗਿਆਨੀ, ਵੀਚਾਰ ਦਿਆ ਕਰਦੇ ਸਨ ਇਸ ਕਰਕੇ ਵਿਦਿਆਰਥੀਆਂ ਦੇ ਅੰਦਰ ਗੁਰਮਤਿ ਦੇ ਸੰਸਕਾਰ ਕਾਫੀ

ਪ੍ਰਬਲ ਸਨ। ਸੋ ਦਾਸਾਂ ਨੇ ਵਿਦਿਆਰਥੀਆਂ ਨੂੰ ਪ੍ਰੇਰਨਾਂ ਦਿੱਤੀ ਔਰ ਇੱਕ ਢਾਡੀ ਜਥਾ ਤਿਆਰ ਕੀਤਾ ਗਿਆ ਦੀਵਾਨਾਂ ਵਿਚ ਢਾਡੀ ਵਾਰਾਂ ਗਾਉਣੀਆਂ ਪ੍ਰਾਰੰਭ ਕੀਤੀਆਂ ।ਸੋ ਜਦੋਂ ਪਹਿਲੀ ਵਾਰੀ ਸਟੇਜ ਉਪਰ ਵਿਦਿਆਰਥੀਆਂ ਵਲੋਂ ਢਾਡੀ ਵਾਰਾਂ ਸੁਣਾਈਆਂ ਗਈਆਂ ਸਨ, ਸੋ ਆਮ ਮਾਸਟਰਾਂ, ਵਿਦਿਆਰਥੀਆਂ ਤੇ ਸਮੂਹ ਇਲਾਕੇ ਦੀ ਸੰਗਤ ਵਲੋਂ ਇਹ ਪ੍ਰਵਚਨ ਸਨ ਕਿ ਇਹ ਭੁਜ਼ੰਗੀ ਕਿਸੇ ਦਿਨ ਕਿਸੇ ਉਚੇ ਮਰਾਤਬੇ ਤੇ ਪਹੁੰਚੇਗਾ। ਬਜੁਰਗਾਂ ਦੀ ਪ੍ਰੇਰਨਾ ਦੁਆਰਾ ਸਟੇਜਾਂ ਤੇ ਸ਼ਬਦ ਵੀਚਾਰ ਦੇਣੇ, ਗੁਰੂ ਕੇ ਇਤਿਹਾਸ ਸ੍ਰਵਨ  ਕਰਾਉਣੇ, ਸੋ ਇਹ ਵਿਰਸਾ ਰਿਹਾ। ਪ੍ਰਚਾਰ ਦਾ ਪ੍ਰੋਗਰਾਮ ਸਕੂਲ ਤੋਂ ਹੀ ਪ੍ਰਾਰੰਭ ਕੀਤਾ ਗਿਆ ਸੀ ਜੋ ਅੱਜ ਗੁਰੂ ਕੀ ਕਿਰਪਾ ਨਾਲ ਇੰਟਰਨੈਸ਼ਨਲ ਲੈਵਲ ਤੇ ਸਾਰੇ ਦੇਸ਼ਾਂ ਵਿਚ ਸਤਗੁਰਾਂ ਦੀ ਬਖਸ਼ਿਸ਼ ਔਰ ਮਹਾਂਪੁਰਸ਼ਾਂ ਤੇ ਸਮੂਹ ਸੰਗਤ ਦੀ ਬਖਸ਼ਿਸ਼ ਨਾਲ ਸੇਵਾ ਚੱਲ ਰਹੀ ਹੈ। ਪੰਜਵੀ ਤੋਂ ਛੇਵੀ ਔਰ ਸੱਤਵੀਂ ਜਮਾਤ ਵਿਚ ਆਏ, ਮਾਸਟਰਾਂ ਵਲੋ ਹੈਡ ਮਾਸਟਰ ਸਾਹਿਬ ਵਲੋਂ ਸਮੂਹ ਵਿਦਿਆਰਥੀਆਂ ਵਲੋਂ ਗੁਰੂ ਕੀ ਕਿਰਪਾ ਨਾਲ ਸਹਿਯੋਗ ਮਿਲਦਾ ਰਿਹਾ ।ਖੇਡਾਂ ਵਿਚ ਕਬੱਡੀ, ਫੁੱਟਬਾਲ ਔਰ ਹਾਕੀ, ਦੌੜ੍ਹਨ ਦੇ ਪ੍ਰੋਗਰਾਮ ਵਿਚ ਕੁੱਝ ਵਰਜਿਸ਼ ਕਸਰਤ, ਇਸ ਪਾਸੇ ਵੀ ਪ੍ਰੇਰਨਾ ਸੋ ਦਾਸਾਂ ਦੇ ਚਾਚਾ ਜੀ ਸਰਪੰਚ ਸਾਹਿਬ ਸਰਦਾਰ ਬਲਦੇਵ ਸਿੰਘ ਉਨਾ ਦੇ ਸਪੁੱਤਰ ਹਰਜਾਪ ਸਿੰਘ ਵਲੋਂ ਮਿਲੀ ਕਿਉਕਿ ਉਸਨੂੰ ਕੁਝ ਕੁਸ਼ਤੀ ਆਦਿਕ ਦਾ ਸ਼ੌਂਕ ਸੀ। ਸੋ ਵਿੱਦਿਆ ਦੇ ਸਹਿਯੋਗ ਵਿਚ ਸੂਬੇਦਾਰ ਸਵਰਨ ਸਿੰਘ, ਸੂਬੇਦਾਰ ਹਰੀ ਸਿੰਘ ਜੋ ਸਰਪੰਚ ਸਾਹਿਬ ਦੇ ਲੜਕੇ ਹਨ, ਉਹ ਕੁੱਝ ਸਮਾਂ ਦਾਸਾਂ ਦੇ ਗ੍ਰਹਿ ਵਿਖੇ ਮੈਟ੍ਰਿਕ ਕਲਾਸ ਦੇ ਸਮੇ ਦੌਰਾਨ ਰਹੇ ਸਨ, ਵਿੱਦਿਆ ਲਈ ਸਹਿਯੋਗ ਮਿਲਦਾ ਰਿਹਾ। ਬਜੁਰਗ ਆਪ ਵਿੱਦਵਾਨ ਹੋਣ ਦੇ ਕਾਰਨ ਸਕੂਲੀ ਵਿੱਦਿਆ ਔਰ ਧਾਰਮਿਕ ਵਿੱਦਿਆ ਵਿਚ ਉਨਾਂ ਵਲੋਂ ਵੀ ਕਾਫੀ ਯੋਗਦਾਨ ਮਿਲਿਆ। ਸੱਤਵੀਂ ਜਮਾਤ ਆਈ ਬਾਬਾ ਜਵਾਲਾ ਸਿੰਘ ਜੀ ਨੂੰ ਅਗੰਮੀ ਸੱਦੇ ਆ ਗਏ ।ਬਾਬਾ ਜਵਾਲਾ ਸਿੰਘ ਜੀ ਨੂੰ ਅਕਾਲ ਪੁਰਖ ਵਲੋਂ ਔਰ ਮਹਾਂਪੁਰਸ਼ਾਂ ਵਲੋਂ ਜਿਤਨੀ ਸੇਵਾ ਬਖਸ਼ਿਸ਼ ਹੋਈ ਸੀ ਉਨਾਂ ਨੇ ਨਿਭਾਉਣਾਂ ਕੀਤੀ ਆਪ ਜੀ ਵਿਚਰਦੇ ਹੋਏ ਆਪਣੇਂ ਪਰਮ ਸ਼ਿਸ਼ ਸੰਤ ਬਾਬਾ ਹਰੀ ਸਿੰਘ ਜੀ ਮੁਕੇਰੀਆਂ ਵਾਲੇ, ਜੋ ਮਹਾਂਨ ਤਪੱਸਵੀ ਤੇਜੱਸਵੀ ਮਹਾਂਪੁਰਸ਼ ਸਨ, ਜਿੰਨਾਂ ਨੇ ਆਪਣੀ ਜਿੰਦਗੀ ਵਿੱਚ ਬਹੁਤ ਗੁਰਸਿਖੀ ਦਾ ਪ੍ਰਚਾਰ ਕੀਤਾ ਔਰ ਰਿਸ਼ੀ ਹਰਬੰਸ ਸਿੰਘ ਜੀ ਇਹ ਮਹਾਨ ਯੋਗੀਰਾਜ ਸਨ, ਸੋ ਅਟੱਲਗੜ੍ਹ ਅਸਥਾਨ ਵਿਖੇ ਮੁਕੇਰੀਆਂ ਪਹੁੰਚੇ, ਸ਼ਰੀਰ ਵਿਚ ਕੁੱਝ ਬਿਆਧੀ ਸੀ, ਆਪ ਜੀ ਮਨੀ ਮਾਜਰੇ ਦਸਮ ਪਾਤਸ਼ਾਹ ਜੀ ਦੇ ਪਰਮ ਪਵਿਤਰ ਅਸਥਾਨ ਕੂਹਣੀ ਸਾਹਿਬ ਵਿਖੇ ਗਏ ਉਪਰੰਤ ਆਪ ਜੀ ਡੁਮੇਲੀ ਨੱਗਰ ਆਏ ਔਰ ਮਸਤ ਗਿਆਨ ਚੰਦ ਜੀ ਤੋਂ ਡੇਰਾ ਸੰਤਗੜ੍ਹ ਹਰਖੋਵਾਲ ਜਾਣ ਵਾਸਤੇ ਆਗਿਆ ਮੰਗੀ, ਮਹਾਂਪੁਰਖਾਂ ਨੇ ਇਨਕਾਰ ਕਰ ਦਿੱਤਾ ਕਿ ਇਥੇ ਹੀ ਬਿਰਾਜਣਾ ਹੈ ।ਆਪ 35 ਦਿਨ ਇਸ ਅਸਥਾਨ ਵਿਖੇ ਰਹੇ ਜਦੋਂ ਆਪ ਜੀ ਮਸਤਾਂ ਕੋਲ ਗਏ, ਗੋਡੇ ਉਪਰ ਇਕ ਪੱਟੀ ਬੰਨੀ ਹੋਈ ਸੀ ਬਜੁਰਗਾਂ ਦੇ ਕੋਲ ਇਕ ਲਾਠੀ ਸੀ, ਕਿਉਕਿ ਸ਼ਾਸ਼ਤਰਾਂ ਵਿਚ ਲਿਖਿਆ ਹੈ

'ਛੁਰੀ ਛੜੀ ਛਤਰੀ ਛੱਲਾਂ ਛਪੜਾ ਪਾਂਚ ਸ਼ਿਕਾਰ, ਇਹ ਨਿਤ ਢਿਗ ਰਾਖੀਏ ਅਹੋ ਕੁਮਾਰ ।

ਸੋ ਇਸ ਦੇ ਮੁਤਾਬਕ ਉਹ ਸੋਟੀ ਮਹਾਂਪੁਰਸ਼ਾਂ ਨੇ, ਚੋਜ ਸੀ ਸਹਾਰੇ ਵਾਸਤੇ ਪਕੜ ਲਈ, ਮਸਤਾਂ ਕੋਲ ਗਏ ਔਰ ਬਜੁਰਗਾਂ ਨੂੰ ਦੇ ਦਿੱਤੀ ਬਜੁਰਗਾਂ ਨੇ ਉਹ ਮਹਾਂਪੁਰਸ਼ਾਂ ਦੇ ਪਵਿੱਤਰ ਹਸਤ ਕਮਲ ਉਸ ਲਾਠੀ ਨੂੰ ਛੂਹਣ ਦੇ ਕਾਰਨ ਗ੍ਰਹਿ ਵਿਖੇ ਰੱਖੀ ਹੋਈ ਹੈ ਨਿਸ਼ਾਨੀ ਵਜੋਂ ਸਤਿਕਾਰ ਪਿਆਰ ਦੇ ਅੰਦਰ, ਉਸ ਦਾ ਰੋਜਾਨਾ ਇਸ਼ਨਾਨ ਕਰਾਉਣਾ ਅਦਬ ਸਤਿਕਾਰ ਨਾਲ ਪੂੰਝ ਕਰਕੇ ਤੇਲ ਆਦਿਕ ਲਗਾ ਕੇ ਰੱਖਣਾ ਕਿ ਮਹਾਂਪੁਰਸ਼ਾਂ ਦੀ ਅਮਰ ਯਾਦ ਗ੍ਰਹਿ ਵਿਖੇ ਕਾਇਮ ਰਹੇ, ਸੋ ਬਾਬੇ ਮਸਤਾਂ ਨੇ ਜਾਣ ਦੀ ਆਗਿਆ ਨਾ ਬਖਸ਼ੀ, 35 ਦਿਨ ਆਪ ਜੀ ਡੁਮੇਲੀ ਨੱਗਰ ਵਿਖੇ ਸੰਗਤਾਂ ਨੂੰ ਦਰਸ਼ਨ ਦੀਦਾਰੇ

ਬਖਸ਼ਿਸ਼ ਕਰਦੇ ਰਹੇ, ਗਿਆਨੀ ਹਰਬੰਸ ਸਿੰਘ, ਸੰਤ ਸਰਵਣ ਸਿੰਘ ਜੀ ਗੰਧਰਬ ਸਾਹਿਬ, ਤਥਾ ਸਮੂਹ ਨੱਗਰ ਨਿਵਾਸੀ ਸਾਧ ਸੰਗਤ, ਇਲਾਕਾ ਨਿਵਾਸੀ ਸਾਧ ਸੰਗਤ ਸੇਵਾ ਵਿਚ ਯੋਗਦਾਨ ਪਾਉਂਦੀ ਰਹੀ। ਮਹਾਂਪੁਰਸ਼ਾਂ ਨੇ ਗਿਆਨੀ ਹਰਬੰਸ ਸਿੰਘ ਜੀ ਨੂੰ ਕਿਹਾ ਗਿਆਨੀ ਜੀ ਸਾਡੇ ਆਉਣ ਨਾਲ ਤੁਹਾਨੂੰ ਕਾਫੀ ਕਸ਼ਟ ਹੈ ਕਹਿਣ ਲੱਗੇ ਮਹਾਰਾਜ ਆਪ ਜੀ ਦੇ ਆਉਣ ਨਾਲ ਮਾਇਆ ਪਦਾਰਥ ਖੁੱਲੇ ਆਉਂਦੇ ਹਨ, ਨਾਲੇ ਦਰਸ਼ਨ ਪ੍ਰਾਪਤ ਹੁੰਦੇ ਹਨ। ਸੋ ਗਿਆਨੀ ਜੀ ਬੜੇ ਉਦਾਰ ਆਤਮਾ ਸਨ। ਸਕੂਲਾਂ, ਕਾਲਜਾਂ, ਹਸਪਤਾਲਾਂ, ਨਦੀਆਂ ਦੇ ਪੁਲ, ਸੜਕਾਂ ਬਣਾਉਣੀਆਂ, ਦੇਸ਼ ਪਰਦੇਸ਼ ਗੁਰਦੁਆਰੇ ਬਣਾਉਣੇ, ਬੇਅੰਤ ਸੇਵਾਵਾਂ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆ ਇੰਗਲੈਂਡ ਵਿਚ ਵੀ ਗੁਰੂ ਹਰਰਾਇ ਸਾਹਿਬ ਜੀ ਦੇ ਨਾਮ ਤੇ ਅਸਥਾਨ ਕਾਇਮ ਕੀਤਾ, ਨਨਕਾਣਾ ਸਾਹਿਬ ਮਹਾਰਾਜ ਦੇ ਤਖ਼ਤ ਤੇ ਚਾਂਦੀ ਦੀ ਪਾਲਕੀ ਚੜ੍ਹਾਈ, ਉਥੇ ਦੇ ਪ੍ਰੈਜੀਡੈਂਟ ਜ਼ਿਆ ਉਲ ਹੱਕ ਵਲੋਂ ਮਹਾਂਪੁਰਸ਼ਾਂ ਨੂੰ ਦੋਸ਼ਾਲਾ ਭੇਟ ਹੋਇਆ। ਚੌਂਤਾ ਸਾਹਿਬ ਸੱਤਵੇ ਪਾਤਸ਼ਾਹ ਦੇ ਪਰਮ ਪਵਿੱਤਰ ਅਸਥਾਨ ਦੀ ਸੇਵਾ, ਸਰੋਵਰ ਦੀ, ਸਰਾਂ ਦੀ, ਦਰਸ਼ਨੀ ਡਿਉੜੀ ਦੀ ਨਿਸ਼ਾਨ ਦੀ ਸੇਵਾ ਕਰਵਾਈ ਮਹਾਂਨ ਸੇਵਾਦਾਰ ਸਨ ਇਸੇ ਤਰਾਂ ਗੰਭੀਰ ਦੇ ਰੋਗੀਆਂ ਦਾ ਇਲਾਜ ਦਵਾਈ ਬੂਟੀ ਦੁਆਰਾ ਸਾਧ ਸੰਗਤ ਦੀ ਸੇਵਾ ਤੇ ਇੰਗਲੈਂਡ ਵਿਚ ਵਿਦਿਆਲਾ ਚਲਾ ਕਰਕੇ ਸੰਗੀਤ ਦਾ, ਸੋ ਗਿਆਨੀ ਅਮਰ ਸਿੰਘ ਨੂੰ ਬੱਚਿਆਂ ਨੂੰ ਕੀਰਤਨ ਸਿਖਾਉਣ ਲਾਇਆ, ਬੇਅੰਤ ਵਿਦਿਆਰਥੀ ਕੀਰਤਨ ਵਿਚ ਕਾਇਮ ਕੀਤੇ, ਜਿਨਾਂ ਵਿੱਚ ਸਰਦਾਰ ਜਸਮੇਰ ਸਿੰਘ ਜੀ ਹੋਠੀ ਉਨਾਂ ਦੇ ਭੁਝੰਗੀ ਭੁਝੰਗਨਾਂ ਅਤੇ ਉਨਾਂ ਦੇ ਭੈਣ ਦੇ ਭੁਝੰਗੀ ਭੁਝੰਗਨਾਂ ਨੇ, ਹੋਰ ਬੇਅੰਤ ਗੁਰਮੁਖ ਪਿਆਰਿਆਂ ਨੇ ਸੇਵਾ ਵਿਚ ਭਾਗ ਲਿਆ। ਸੋ ਗਿਆਨੀ ਦਾਨ ਸਿੰਘ ਜੀ ਔਰ ਸਰਦਾਰ ਸੁਰਜੀਤ ਸਿੰਘ ਜੀ ਸੋਖਲ ਇੰਨਾ ਨੇ ਮਹਾਂਪੁਰਸ਼ਾਂ ਦੀ ਇੰਗਲੈਂਡ ਵਿੱਚ ਬੇਅੰਤ ਸੇਵਾ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ ।ਸੋ ਇਸੇ ਪ੍ਰਕਾਰ ਬਾਬਾ ਜਵਾਲਾ ਸਿੰਘ ਜੀ 35 ਦਿਨ ਦਰਸ਼ਨ ਬਖਸ਼ਿਸ਼ ਕਰਦੇ ਰਹੇ। ਨੱਗਰ ਨੇੜੇ ਹੋਣ ਦੇ ਕਾਰਨ ਤਕਰੀਬਨ ਰੋਜ਼ਾਨਾਂ ਨਹੀ, ਦੂਸਰੇ ਤੀਸਰੇ ਦਿਨ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਵਾਸਤੇ ਜਾਂਦੇ ਰਹਿਣਾ ।ਮਸਤਾਂ ਦੇ ਪਾਸ ਬੈਠਣਾ, ਉਨਾਂ ਦੇ ਪਵਿੱਤਰ ਬਚਨ ਸ੍ਰਵਨ ਕਰਨੇ, ਜਿਥੇ ਬਾਬਾ ਦਲੀਪ ਸਿੰਘ ਜੀ ਦੀ ਕੁਟੀਆ ਹੈ ਹੁਣ ਸਾਰੇ ਕਮਰਿਆਂ ਦੀ ਤਬਦੀਲੀ ਹੋ ਗਈ ਹੈ। ਇਸ ਅਸਥਾਨ ਤੋਂ ਸੰਤ ਸਰਵਣ ਸਿੰਘ ਜੀ ਦੁਆਰਾ ਬੇਅੰਤ ਰਾਗੀ ਸਿੰਘਾਂ ਨੇ ਗੁਰਮਤਿ ਵਿੱਦਿਆ ਲਈ, ਗਿਆਨੀ ਬੰਤਾ ਸਿੰਘ ਜੀ, ਗਿਆਨੀ ਸੱਜਣ ਸਿੰਘ, ਗਿਆਨੀ ਗੁਰਮੇਲ ਸਿੰਘ ਜੋ ਸ੍ਰੋਮਣੀ ਕਮੇਟੀ ਦੇ ਮੁਲਾਜ਼ਮ ਹਨ ਔਰ ਇਤਿਹਾਸਕ ਅਸਥਾਨਾਂ ਦੀ ਸੇਵਾ ਕਰਕੇ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ ਇਹ ਐਸਾ ਪਰਮ ਪਵਿੱਤਰ ਅਸਥਾਨ, ਰੋਗੀਆਂ ਲਈ ਇਲਾਜ ਔਰ ਵਿਦਿਆਰਥੀਆਂ ਨੂੰ ਸੰਗੀਤ ਦੀ ਦਾਤ ਪ੍ਰਾਪਤ ਹੁੰਦੀ ਰਹੀ ।ਬਾਬਾ ਜਵਾਲਾ ਸਿੰਘ ਜੀ ਦੀ ਮਹਾਂਨ ਇਸ ਅਸਥਾਨ ਉਪਰ ਬਖਸ਼ਿਸ਼ ਸੀ। ਸੰਤ ਬਾਬਾ ਦਲੀਪ ਸਿੰਘ ਸਾਹਿਬ ਜੀ ਨੇ ਮਹਾਂਨ ਇੱਥੇ ਘਾਲਣਾ ਘਾਲੀ, ਅੱਜ ਇਸ ਅਸਥਾਨ ਨੂੰ ਬਾਬਾ ਜਵਾਲਾ ਸਿੰਘ ਜੀ ਵੀ ਭਾਗ ਲਾ ਰਹੇ ਹਨ, ਦਾਸ ਬਜੁਰਗਾਂ ਨਾਲ ਦਰਸ਼ਨ ਦੀਦਾਰੇ ਕਰਨ ਜਾਂਦੇ ਰਹੇ। ਭਾਈ ਤਾਰਾ ਸਿੰਘ ਜੀ ਡੁਮੇਲੀ ਨੱਗਰ ਤੋਂ ਮਹਾਂਪੁਰਸ਼ਾਂ ਦੀ ਮਹਾਨ ਸੇਵਾ ਕਰਿਆ ਕਰਦੇ ਸਨ ਇਸ ਨੱਗਰ ਤੋਂ ਸੰਤ ਪ੍ਰੇਮ ਸਿੰਘ ਤੇ ਸੰਤ ਬਦਨ ਸਿੰਘ, ਬਾਬਾ ਜਵਾਲਾ ਸਿੰਘ ਦੇ ਸੇਵਕ ਜੋ ਸੰਤ ਪ੍ਰੀਤਮ ਸਿੰਘ ਮਨੀ ਮਾਜਰੇ ਔਰ ਸੰਤ ਬਦਨ ਸਿੰਘ, ਜਥੇਦਾਰ ਸੰਤਾ ਸਿੰਘ ਜੋ ਸੰਤ ਬਾਬਾ ਮੋਹਨ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵੱਡੇ ਭਾਈ ਹਨ, ਸਿੰਬਲੀ ਨੱਗਰ ਤੋਂ ਹਨ, ਸੰਤ ਬਦਨ ਸਿੰਘ ਤੇ ਸੰਤਾ ਸਿੰਘ ਉਥੇ ਸੇਵਾ ਕਰਦੇ ਹਨ ਰਾਗੀ ਬਾਗ ਵਿਖੇ, ਮਹਾਂਪੁਰਸ਼ਾਂ ਦੇ ਦਰਸ਼ਨ ਵਾਸਤੇ ਗਏ ਨਮਸ਼ਕਾਰ ਕੀਤੀ। ਸੰਗਤ ਵਿੱਚ ਬੈਠ ਗਏ ਬਾਬਾ ਜਵਾਲਾ ਸਿੰਘ ਜੀ ਨੇ ਦਾਸ ਵੱਲ ਪਵਿੱਤਰ ਇਸ਼ਾਰਾ ਕੀਤਾ ਅਤੇ ਆਗਿਆ ਬਖਸ਼ੀ ਕਿ ਸੰਤ ਮਹਿੰਦਰ ਸਿੰਘ ਜੀ ਤੋਂ ਜਾ ਕਰਕੇ ਅੰਗੂਰ ਲਵੋ ਫਿਰ ਆਪ ਹੀ ਉਨਾਂ ਨੂੰ ਬੁਲਾਇਆ ਅਤੇ ਦਾਸ ਨੂੰ ਅੰਗੂਰਾਂ ਦਾ ਪ੍ਰਸ਼ਾਦ, ਪਵਿੱਤਰ ਦ੍ਰਿਸ਼ਟੀ ਦੁਆਰਾ ਬਖਸ਼ਿਸ਼ ਕੀਤਾ ਐਸਾ ਹੀ ਕੌਤਕ ਇੱਕ ਵਾਰੀ ਆਪ ਜੀ ਸਾਡੇ ਨੱਗਰ ਲੁਟੇਰਾ ਖੁਰਦ ਵਿਖੇ, ਠਾਣੇਦਾਰ ਉਮਦਾ ਸਿੰਘ ਦੇ

ਗ੍ਰਹਿ ਵਿਖੇ ਆਏ ਸਨ, ਸਮੂਹ ਸੰਗਤਾਂ ਦਾ ਇਕੱਠ ਸੀ, ਲੱਡੂਆਂ ਦੀਆਂ ਪਰਾਤਾਂ ਜੋ ਦੇਸੀ ਘਿਉ ਦੀਆਂ ਬਣਾਈਆਂ ਸਨ, ਮਹਾਂਪੁਰਸ਼ਾਂ ਦੇ ਪਾਸ ਪ੍ਰਸ਼ਾਦ ਵਜੋਂ ਰੱਖਿਆ, ਸੰਗਤ ਵਿੱਚ ਵਰਤਾਉਣ ਦੀ ਆਗਿਆ ਹੋਈ, ਦੁੱਧ ਵਰਤਾਉਣ ਦੀ ਆਗਿਆ, ਮਹਾਂਪੁਰਸ਼ਾਂ ਵਾਸਤੇ ਦੁੱਧ ਪਾਇਆ ਆਪ ਜੀ ਨੇ ਰਸਨੀ ਲਾਇਕ ਕਰਕੇ ਦਾਸ ਨੂੰ ਸੰਗਤ ਵਿਚੋਂ ਇਸ਼ਾਰਾ ਦੇ ਕੇ ਪਿਲਾਇਆ ਅਤੇ ਆਪਣੇਂ ਪਵਿੱਤਰ ਹਸਤ ਕਮਲਾਂ ਨਾਲ ਲੱਡੂਆਂ ਦਾ ਪ੍ਰਸ਼ਾਦ ਔਰ ਸੀਤਲ ਪ੍ਰਸ਼ਾਦ ਬਖਸ਼ਿਸ਼ ਕੀਤਾ। ਇਸੇ ਤਰਾਂ ਭੁਮੇਲੀ ਨੱਗਰ ਵੀ ਮਹਾਪੁਰਸ਼ਾਂ ਨੇ ਕਿਰਪਾ ਦੇ ਕਟਾਖ਼ ਬਖਸ਼ਿਸ਼ ਕੀਤੇ। ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ, ਮਹਾਂਪੁਰਸ਼ਾਂ ਦੇ ਚੋਜ਼ ਸਨ ਉਨਾਂ ਦੇ ਸ਼ਰੀਰ ਤੇ ਢਾਈ ਕਿੱਲੋ ਗੋਕੇ ਘਿਉ ਦੀ ਰੋਜ਼ਾਨਾ ਮਾਲਿਸ਼ ਹੁੰਦੀ ਸੀ। ਕੱਤਕ ਦਾ ਮਹੀਨਾਂ ਸੀ, ਪੱਖਾ ਝੁਲਾਉਦੇ ਸਨ ,ਘਿਉ ਸਾਰਾ ਸਰੀਰ ਵਿਚ ਜ਼ਜ਼ਬ ਹੋ ਜਾਂਦਾ ਸੀ ਇੰਨਾ ਚੋਜਾਂ ਨੂੰ ਉਹ ਆਪ ਜਾਣਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀਆਂ ਕਾਫੀ ਬੀੜਾਂ, ਗੁਰੂ ਅਰਜਨ ਸਾਹਿਬ ਜੀ ਦੇ ਨਿਯਮਾਂ ਦੀ ਉਲੰਘਣਾ ਕਰਕੇ ਮੰਗਲਾਂ ਦੀ ਤਬਦੀਲੀ ਦੁਆਰਾ ਛਾਪੀਆਂ ਗਈਆਂ ਸੀ, ਮਹਾਂਪੁਰਸ਼ਾਂ ਨੇ ਮੁਖੀ ਲੀਡਰਾਂ ਦੇ ਨਾਲ ਵੀਚਾਰਾਂ ਕੀਤੀਆਂ, ਬੇਨਤੀਆਂ ਵੀ ਕੀਤੀਆਂ ਕਿ ਮਹਾਰਾਜ ਦੀ ਨਿਯਮਾਵਲੀ ਨੂੰ ਭੰਗ ਨਾਂ ਕੀਤਾ ਜਾਏ ਪਰ ਮੰਨਿਆ ਨਾ। ਇਸ ਚੀਜ ਦਾ ਉਨਾ ਨੇ ਬੜਾ ਸੰਤਾਪ ਮੰਨਿਆ ਅਤੇ ਇਹ ਜਾਣਿਆ ਕਿ ਅਸੀਂ ਆਪਣੇਂ ਸ਼ਰੀਰ ਦਾ ਬਲੀਦਾਨ ਦੇਣਾਂ ਹੈ, ਫਿਰ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਇੰਨ ਬਿੰਨ ਉਵੇਂ ਰੱਖਿਆ ਜਾ ਸਕੇਗਾ ਜਿਸ ਤਰਾਂ ਗੁਰੂ ਅਰਜਨ ਸਾਹਿਬ ਜੀ ਨੇ ਨਿਯਮਾਵਲੀ ਬਣਾਈ ਹੈ। ਸੋ ਆਪ ਜੀ ਨੇ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਦੀ ਡਿਊਟੀ ਲਗਾਈ, ਉਹ ਸਮੂਹ ਸਾਧੂਆਂ ਦੀ ਬੈਠਕ ਦੀ ਇਕੱਤਰਤਾ ਕਰਕੇ ਥਾਂ ਥਾਂ ਸੰਤ ਸਮਾਗਮ ਕਰਨ ਅਤੇ ਸੰਗਤਾਂ ਨੂੰ ਇਸ ਗੱਲੋਂ ਜਾਣੂੰ ਕਰਾਇਆ ਜਾਏ। ਜਦੋਂ ਸਮੂਹ ਸੰਗਤਾਂ ਦਾ ਸਹਿਯੋਗ ਮਿਲੇਗਾ ਫਿਰ ਇਹ ਲੀਡਰ ਲੋਕ ਮੁੜਨਗੇ, ਪ੍ਰੰਤੂ ਅਸੀਂ ਇਹ ਬਿਅਦਬੀ ਬਰਦਾਸ਼ਤ ਨਹੀ ਕਰ ਸਕਦੇ। ਆਪਣਾ ਬਲੀਦਾਨ ਦੇਣਾ ਹੈ ਤਾਂ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਯਮਾਵਲੀ ਭੰਗ ਨਾਂ ਹੋਵੇ ਇਹ ਮਹਾਪੁਰਸ਼ਾਂ ਦਾ ਕੋਈ ਚੋਜ਼ ਹੈ, ਉਸ ਨੂੰ ਉਹ ਹੀ ਜਾਣਦੇ ਹਨ ਕੱਤਕ ਦੇ ਮਹੀਨੇ ਵਿਚ ਮਾਲਿਸ਼ ਕਰਾਉਣੀ, ਪੱਖਾ ਝੱਲਣਾ, ਬਾਬੇ ਮਸਤਾਂ ਦਾ ਸਾਹਮਣੇ ਗੁਰਦੁਆਰਾ ਸਾਹਿਬ ਦੇ ਬਰਾਂਡੇ ਵਿੱਚ ਆਸਣ ਸੀ, ਦਰਵਾਜੇ ਦੇ ਦੂਸਰੇ ਪਾਸੇ ਜਿਥੇ ਅੱਜ ਉਹ ਕਮਰਾ ਬਣਿਆ ਹੋਇਆ ਹੈ ਮਹਾਪੁਰਸ਼ਾਂ ਦਾ ਪਲੰਘ ਹੈ ।ਸੋ ਬਾਬਾ ਜਵਾਲਾ ਸਿੰਘ ਜੀ ਆਪ ਦਰਸ਼ਨ ਬਖਸ਼ਦੇ ਸਨ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚਰਨਾਂ ਵਿੱਚ ਬਾਬੇ ਮਸਤਾਂ ਦਾ ਬਰਾਂਡਾ ਸਾਰਾ ਚੀਜਾਂ ਨਾਲ ਭਰੀ ਜਾਂਦਾ ਸੀ ਅਗਾਂਹ ਤੇ ਅਗਾਂਹ ਆਸਣ ਬਦਲੀ ਜਾਂਦੇ ਸਨ ।ਮਹਾਂਪੁਰਸ਼ਾਂ ਦੀ ਸੇਵਾ ਵਿੱਚ ਸੰਤ ਹਰੀ ਸਿੰਘ ਜੀ ਅਵਧੂਤ ਜੋ ਜਿਆਦਾ ਪਟਨੇ ਨਿਵਾਸ ਕਰਦੇ ਹਨ ਨਿਰਮਲੇ ਸੰਤ, ਬਾਬਾ ਜਵਾਲਾ ਸਿੰਘ ਜੀ ਦੇ ਪਰਮ ਸੇਵਕ ਔਰ ਬਹਾਦਰ ਸਿੰਘ ਜੀ ਸਰਦਾਰ ਭਗਤ ਸਿੰਘ ਜੰਡੀ ਵਾਲੇ, ਸੰਤ ਬਾਬਾ ਮਹਿੰਦਰ ਸਿੰਘ ਜੀ ਲਾਂਗਰੀ ਬਾਬਾ ਜਵਾਲਾ ਸਿੰਘ ਜੀ ਦੇ, ਔਰ ਸੰਤ ਬਾਬਾ ਗੱਜਣ ਸਿੰਘ ਜੀ ਗੜਵਈ ਬਾਬਾ ਜਵਾਲਾ ਸਿੰਘ ਜੀ ਦੇ, ਸੂਬੇਦਾਰ ਉਜਾਗਰ ਸਿੰਘ ਜੀ ਢਿੱਲਵਾਂ ਵਾਲੇ ਜੋ ਸੰਤ ਬਾਬਾ ਮਹਿੰਦਰ ਸਿੰਘ ਜੀ ਦੇ ਨਾਲ ਕੀਰਤਨ ਵਿੱਚ ਜੋੜੀ ਦੀ ਸੇਵਾ ਕਰਿਆ ਕਰਦੇ ਸਨ, ਸੰਤ ਗਿਆਨ ਸਿੰਘ ਜੀ ਮਨੀ ਮਾਜਰੇ ਵਾਲੇ ਮਹਾਂਪੁਰਸ਼ਾਂ ਦੇ ਸੇਵਕ ਜੋ ਵਾਜੇ ਦੀ ਸੇਵਾ ਕਰਦੇ ਸਨ, ਇਸੇ ਪਰਕਾਰ ਭਾਈ ਤਾਰਾ ਸਿੰਘ ਭੁਮੇਲੀ ਵਾਲੇ ਔਰ ਡਾਕਟਰ ਚੰਨਣ ਸਿੰਘ ਜੀ ਈਸ਼ਰ ਨੰਗਲ, ਜਿਨ੍ਹੀ ਗੁਰਦਾਸਪੁਰ ਹਸਪਤਾਲ ਵਿਚ ਕਾਫੀ ਸਰਵਿਸ ਕੀਤੀ ਹੈ ਬਾਬੇ ਮਸਤਾਂ ਦੇ ਬਹੁਤੇ ਪ੍ਰੇਮੀ ਸਨ ਸੰਤ ਬਾਬਾ ਭਗਤ ਸਿੰਘ ਜੀ ਦੇ ਔਰ ਡਾਕਟਰ ਚਰਨ ਸਿੰਘ ਜੀ ਜਲੰਧਰ ਵਾਲੇ, ਗਾਹੇ ਬਗਾਹੇ ਸੇਵਾ ਵਿੱਚ ਹਾਜ਼ਰੀ ਭਰਦੇ ਸਨ ਬਹੁਤ ਸਾਰੇ ਡਾਕਟਰ ਮਹਾਂਪੁਰਸ਼ਾਂ ਨੂੰ ਦਵਾਈ ਬਾਰੇ ਮਸ਼ਵਰਾ ਦੇਣਾਂ ਚਾਹੁੰਦੇ ਸਨ। ਮਹਾਂਪੁਰਸ਼ਾਂ ਨੇ ਇਹੀ ਆਗਿਆ ਬਖਸ਼ਣੀ ਕਿ ਸਾਨੂੰ ਕੋਈ ਬੀਮਾਰੀ ਨਹੀ ਜੋ ਪ੍ਰਭੂ ਦਾ ਹੁਕਮ ਹੈ ।ਸਰਦਾਰ ਪਰਤਾਪ ਸਿੰਘ ਜੀ ਕੈਰੋਂ, ਡਾਕਟਰਾਂ ਦੀ ਟੀਮ ਲੈ ਕੇ ਪਹੁੰਚੇ ਉਨਾਂ ਨੂੰ ਵੀ ਇਹੀ ਆਗਿਆ ਬਖਸ਼ਿਸ਼ ਹੋਈ ਕਿ ਪ੍ਰਭੂ ਦੇ ਭਾਣੇ ਵਿਚ ਹੀ ਸਾਰੀ

ਖੇਡ ਹੈ। ਕਾਰਨ, ਦਰਅਸਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਮੰਗਲਾਂ ਦੀ ਤਬਦੀਲੀ ਵਿੱਚ ਹੀ ਮਹਾਂਪੁਰਖਾਂ ਨੂੰ ਇਹ ਸਾਰਾ ਸੰਤਾਪ ਕਲੇਸ਼ ਸੀ ਕਿ ਮਹਾਰਾਜ ਦੇ ਅੰਗ ਭੰਗ ਕੀਤੇ ਹਨ, ਮਰਯਾਦਾ ਅਸਤ ਵਿਅਸਤ ਕੀਤੀ ਹੈ ਇੱਥੇ ਬਸ ਨਹੀ, ਗੁਰਬਾਣੀ ਵਿਚੋਂ ਬਹੁਤ ਸਾਰੀਆਂ ਬਾਣੀਆਂ ਤੇ ਬਹੁਤ ਸਾਰੇ ਸ਼ਬਦ ਕੱਢਣ ਦੇ ਵੀ ਇੰਨਾ ਲੋਗਾਂ ਦੇ ਵਿਚਾਰ ਹਨ। ਸੋ ਮਹਾਰਾਜ ਦੇ ਸਰੂਪ ਨੂੰ ਇੰਨ ਬਿੰਨ ਰੱਖਣ ਵਾਸਤੇ ਬਾਬਾ ਜਵਾਲਾ ਸਿੰਘ ਜੀ ਨੇ ਆਪਣਾ ਬਲੀਦਾਨ ਦੇਣਾ ਉੱਚਿਤ ਸਮਝਿਆ। ਬਾਕੀ ਸੇਵਾ ਮਹਾਂਪੁਰਸ਼ਾਂ ਦੇ ਜਿੰਮੇ ਲਗਾ ਦਿੱਤੀ ਜੋ ਬਾਅਦ ਵਿੱਚ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ, ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ, ਸੰਤ ਈਸ਼ਰ ਸਿੰਘ ਜੀ ਕਲੇਰਾਂ ਔਰ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸੋ ਨਿਰਮਲ ਮੰਡਲ ਦੇ ਸਮੂਹ ਮਹਾਂਪੁਰਸ਼, ਸੰਤ ਬਾਬਾ ਸੋਹਣ ਸਿੰਘ ਜੀ ਬਿਧੀ ਚੰਦ, ਸਮੂਹ ਸਿੱਖ ਜਥੇਬੰਦੀਆਂ ਦੀ ਇਕੱਤਰਤਾ ਹੁੰਦੀ ਰਹੀ ਤੇ ਸੰਤ ਬਾਬਾ ਫਤਹਿ ਸਿੰਘ ਜੀ ਜਦੋੱ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ ਪਹਿਲੀਆਂ ਬੀੜਾਂ ਸਾਰੀਆਂ ਤਬਦੀਲ ਕੀਤੀਆਂ ਅਤੇ ਗੁਰੂ ਅਰਜਨ ਸਾਹਿਬ ਜੀ ਦੇ ਬਣਾਏ ਹੋਏ ਨਿਜਕ੍ਰਮ ਅਨੁਸਾਰ ਦਮਦਮੀ ਬੀੜ ਦੇ ਅਧਾਰ ਤੇ ਬੀੜਾਂ ਦੀ ਮੁੜ ਛਪਵਾਈ ਦੀ ਸੇਵਾ ਸ਼ੁਰੂ ਹੋਈ। ਇਹ ਮਹਾਂਪੁਰਸ਼ਾਂ ਤੋਂ ਬਾਅਦ ਜਿੰਨਾ ਮਹਾਂਪੁਰਸ਼ਾਂ ਦੀ ਸੇਵਾ ਲਾਈ ਸੀ ਉਨਾਂ ਨੇ ਸੇਵਾ ਨਿਭਾਈ ਪਰ ਮਹਾਂਪੁਰਸ਼ਾਂ ਨੇ ਇਸ ਦੁੱਖ ਨੂੰ ਬਹੁਤ ਵੱਡਾ ਦੁੱਖ ਮੰਨਿਆ, 35 ਦਿਨ ਇੱਥੇ ਬਿਰਾਜੇ, ਬੇਅੰਤ ਸੰਗਤਾਂ ਉਨਾਂ ਦੇ ਦਰਸ਼ਨ ਪਰਸ ਕੇ ਲਾਭ ਪ੍ਰਾਪਤ ਕਰਦੀਆਂ ਸਨ। ਡੇਰੇ ਵਾਲੀ ਸੰਗਤ ਵੀ ਮਹਾਂਪੁਰਸ਼ਾਂ ਦੀ ਸੇਵਾ ਵਿੱਚ ਹਾਜ਼ਰ ਹੁੰਦੀ ਸੀ। ਪਰ ਮਹਾਂਪੁਰਸ਼ਾਂ ਨੇ ਜੋ ਜੋ ਉਨਾਂ ਦੀਆਂ ਡਿਊਟੀਆਂ ਲਗਾਂਈਆਂ ਸਨ ਸੰਤ ਜੱਗਾ ਸਿੰਘ ਜੀ ਸ੍ਰੀਮਾਨ ਕੁਠਾਰੀ ਸਾਹਿਬ, ਸ੍ਰੀਮਾਨ ਕੁਠਾਰੀ ਨੂੰ ਕਥਨ ਕਰਦੇ ਹਨ ਸੰਤ ਬਹਾਲ ਸਿੰਘ ਜੀ ਲਾਂਗਰੀ ਔਰ ਜਥੇਦਾਰ ਜਨਕ ਸਿੰਘ ਖੇਤੀਬਾੜੀ ਇੰਚਾਰਜ਼, ਸੰਤ ਪਾਖਰ ਸਿੰਘ ਖੇਤੀਬਾੜੀ ਵਾਲੇ, ਸੋ ਸੰਤ ਗੁਰਬਖਸ਼ ਸਿੰਘ ਲਾਂਗਰੀ, ਬਾਬਾ ਸਾਹਿਬ ਸਿੰਘ ਜੀ ਲਾਂਗਰੀ, ਸੰਤ ਗਿਆਨੀ ਹਰੀ ਸਿੰਘ ਜੀ ਗੁਰਦੁਆਰੇ ਵਿੱਚ ਕਥਾ ਵਾਚਕ ਜੋ ਮਹਾਂਪੁਰਸ਼ਾਂ ਦੇ ਗੁਰਭਾਈ ਸਨ, ਪਾਕਿਸਤਾਨ ਬਨਣ ਤੋਂ ਬਾਅਦ ਹਰਖੋਵਾਲ ਹੀ ਮਹਾਂਪੁਰਸ਼ਾਂ ਦੇ ਪਿਆਰ ਵਿੱਚ ਨਿਵਾਸ ਰੱਖਿਆ ।ਸਾਰੇ ਸਾਧੂਆਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਸੰਥਿਆ ਔਰ ਕਥਾ ਦੀ ਪਰਪਾਟੀ ਦੋਨੋਂ ਵੇਲੇ ਸੁਰੂ ਕੀਤੀ, ਲਗਾਤਾਰ 16 ਸਾਲ ਮਹਾਂਪੁਰਸ਼ਾਂ ਦੀ ਆਗਿਆ ਪ੍ਰੇਮ ਦਾ ਪਾਲਣ ਕਰਦਿਆਂ ਹੋਇਆਂ ਕਥਾ ਦੀ ਸੇਵਾ ਕੀਤੀ ਅਤੇ ਆਪ ਜੀ ਤੋਂ ਪੰਡਿਤ ਸ਼ੇਰ ਸਿੰਘ, ਸੰਤ ਧਰਮ ਸਿੰਘ, ਗਿਆਨੀ ਗੁਰਚਰਨ ਸਿੰਘ ਜੋ ਅੱਜ ਇੰਗਲੈਂਡ ਕੁਵੈਂਟਰੀ ਹਨ ਔਰ ਸੰਤ ਪਾਖਰ ਸਿੰਘ, ਭਾਈ ਸਦਾ ਸਿੰਘ ਹੇੜੀਆਂ ਵਾਲੇ, ਇਸ ਤਰਾਂ ਹੋਰ ਬਹੁਤ ਸਾਰੇ ਪ੍ਰੇਮੀ ਵਰੋਸਾਏ, ਡੇਰੇ ਦੇ ਸਮੂਹ ਬਿਹੰਗਮਾਂ ਨੇ, ਕੁਝ ਗਿਰਸਤੀ ਸਿੰਘਾਂ ਨੇ ਮਹਾਂਪੁਰਸ਼ਾਂ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਪ੍ਰਾਪਤ ਕੀਤੀ। ਬੜੇ ਮਿੱਠ ਬੋਲੜੇ, ਕਥਾ ਵਿਚ ਬੜਾ ਰਸ ਸੀ, ਸੰਤ ਬਾਬਾ ਅਮੀਰ ਸਿੰਘ ਦੇ ਵਿਦਿਆਰਥੀ ਔਰ ਬਾਬਾ ਆਇਆ ਸਿੰਘ ਜੀ ਦੀ ਆਸ਼ੀਰਵਾਦ 'ਤੁਹਾਡਾ ਥੋੜਾ ਪੜ੍ਹਿਆ ਬਹੁਤਾ ਹੋਵੇਗਾ' ਵਰਦਾਨ ਸੀ। ਆਪ ਜੀ ਸਾਰੇ ਸੇਵਾਦਾਰ ਔਰ ਮਹਾਂਪੁਰਸ਼ ਸੰਤ ਬਾਬਾ ਨੰਦ ਸਿੰਘ, ਸੰਤ ਬਾਬਾ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੇ ਸੇਵਕ, ਸੇਵਾ ਵਿੱਚ ਹਾਜ਼ਰੀ ਭਰਦੇ ਸਨ। ਮਹਾਂਪੁਰਸ਼ਾਂ ਦੇ ਚੋਜ਼ ਸਨ ਦਰਸ਼ਨ ਕਰਨ ਦਾ ਸੁਭਾਗ ਸਮੂਹ ਸੰਗਤਾਂ ਨੂੰ ਪ੍ਰਾਪਤ ਹੁੰਦਾ ਰਿਹਾ। ਦਾਸ ਵੀ ਬਜੁਰਗਾਂ ਨਾਲ ਇੱਕ ਦਿਨ ਗਏ, ਬਾਬੇ ਮਸਤਾਂ ਦੇ ਦਰਸ਼ਨ, ਬਾਬਾ ਜਵਾਲਾ ਸਿੰਘ ਜੀ ਦਾ ਜਿਥੇ ਆਸਣ ਸੀ, ਫੁਲਕਾਰੀਆਂ ਲਗਾ ਕੇ ਪੜਦਾ ਕੀਤਾ ਗਿਆ ਸੀ, ਦਾਸ ਪੜਦਾ ਪਿੱਛੇ ਹਟਾ ਕੇ ਅੰਦਰ ਚਲੇ ਗਏ, ਬਾਲਕ ਅਵਸਥਾ ਸੀ ਮਹਾਪੁਰਸ਼ ਉਸ ਵੇਲੇ ਇਕੱਲੇ ਹੀ ਸਨ ਦਾਸ ਤੇ ਬੜੀ ਮਹਾਂਨ ਬਖਸ਼ਿਸ਼ ਕੀਤੀ ਅਤੇ ਪੁੱਛਣ ਲੱਗੇ ਭੁਝੰਗੀਆ ਕਿਹੜੀ ਕਿਹੜੀ ਬਾਣੀ ਪੜ੍ਹਦਾਂ ਹੈ ਦਾਸ ਨੇ ਬੇਨਤੀ ਕੀਤੀ, ਜਪੁਜੀ ਸਾਹਿਬ ਸਮੇਤ ਜਾਪੁ ਸਾਹਿਬ, ਸਵੈਯੇ, ਚੌਪਈ ਸਾਹਿਬ, ਅਨੰਦ ਸਾਹਿਬ, ਸ਼ਾਮ ਨੂੰ ਰਹਿਰਾਸ ਸਾਹਿਬ, ਆਰਤੀ, ਕੀਰਤਨ ਸੋਹਿਲਾ ਅਤੇ ਗਾਹੇ ਬਗਾਹੇ ਫਿਰਦੇ ਤੁਰਦੇ ਮੂਲਮੰਤਰ ਗੁਰਮੰਤਰ, ਮਹਾਂਪੁਰਸ਼ਾਂ ਨੇ ਮਹਾਨ ਬਖਸ਼ਿਸ਼ ਕੀਤੀ ਕਿ ਦ੍ਰਿੜ੍ਹਤਾ

ਨਾਲ ਇਸੇ ਤਰਾ ਨਿੱਤਨੇਮ ਕਰਨਾ ਹੈ ਔਰ ਸ਼ਬਦ ਦਾ ਅਭਿਆਸ ਕਰਨਾ ਹੈ ।ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਚਰਨਾਂ ਨਾਲ ਹਰ ਵੇਲੇ ਸੁਰਤੀ ਬਿਰਤੀ ਜੋੜਨੀ, ਮਾੜੇ ਬੱਚਿਆਂ ਦੀ ਕੁਸੰਗਤ ਤੋਂ ਬਚਨਾਂ ਅਤੇ ਗੁਰਮੁਖ ਭੁਝੰਗੀਆਂ ਦੇ ਨਾਲ ਸੰਗਤ ਰੱਖਣੀ, ਬਜੁਰਗਾਂ ਦਾ, ਮਾਤਾ ਪਿਤਾ ਦਾ ਸਤਿਕਾਰ ਕਰਨਾਂ, ਵਿੱਦਵਾਨ ਸਾਧੂਆਂ ਦੀ ਸੰਗਤ ਔਰ ਸੇਵਾ ਕਰਨੀ, ਗੁਰੂ ਅਸਥਾਨਾਂ ਤੇ ਝਾੜੂ ਦੇਣਾ, ਧੂਪ ਬੱਤੀ ਕਰਨੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪੂਰਾ ਪੂਰਾ ਸਤਿਕਾਰ ਕਰਨਾਂ, ਤੀਰਥ ਯਾਤਰਾ ਕਰਨੀ, ਧਾਰਮਿਕ ਗ੍ਰੰਥ ਪੜ੍ਹਨੇ ਐਸੇ ਵੀਚਾਰ ਬਖਸ਼ਿਸ਼ ਕਰ ਰਹੇ ਸਨ ਇਤਨੇ ਨੂੰ ਡਾਕਟਰ ਚਰਨ ਸਿੰਘ ਜੀ ਸਹਿਜ ਧਾਰੀ ਈਸ਼ਰ ਨੰਗਲ ਵਾਲੇ ਮਹਾਂਪੁਰਸ਼ਾਂ ਦੀ ਸੇਵਾ ਵਿਚ ਜੋ ਹਾਜ਼ਰ ਰਹਿੰਦੇ ਸਨ ਆ ਗਏ ਤੇ ਕੁੱਝ ਸਮਾ ਵੇਖਦੇ ਰਹੇ, ਮਹਾਂਪੁਰਸ਼ ਕਿਤਨੀ ਦਇਆਲਤਾ ਨਾਲ ਇੱਕ ਛੋਟੀ ਉਮਰ ਦੇ ਬਾਲਕ ਨਾਲ ਬਚਨ ਬਿਲਾਸ ਕਰ ਰਹੇ ਹਨ, ਡਾਕਟਰ ਸਾਹਿਬ ਨੇ ਮਹਾਂਪੁਰਸ਼ਾਂ ਨੂੰ ਬੇਨਤੀ ਕਰਕੇ ਪੁੱਛਿਆ ਹਜ਼ੂਰ ਇਹ ਬਾਲਕ ਕੋਣ ਹੈ ਇਸ ਨਾਲ ਆਪ ਬੜੀ ਪ੍ਰੇਮ ਮਈ ਗੋਸ਼ਟੀ ਚਰਚਾ ਕਰ ਰਹੇ ਹੋ ਹਜ਼ੂਰ ਮਹਾਂਪੁਰਸ਼ਾਂ ਨੇ ਆਪਣੇਂ ਪਵਿੱਤਰ ਮੁੱਖੜੇ ਦੁਆਰਾ ਫੁਰਮਾਇਆ ਡਾਕਟਰ ਸਾਹਿਬ ਜੀ,(1) ਇਹ ਭੁਝੰਗੀ ਆਪਣਾ ਹੀ ਹੈ (2) ਸੰਗਤ ਵਿਚ ਆ ਜਾਵੇਗਾ (3) ਜਨਮ ਸੁਧਾਰ ਲਵੇਗਾ, ਤਿੰਨ ਪਵਿੱਤਰ ਬਚਨ ਮਹਾਂਪੁਰਸ਼ਾਂ ਨੇ ਆਪਣੇਂ ਪਰਮ ਪਵਿੱਤਰ ਮੁੱਖ ਕਮਲ ਤੋਂ ਦਾਸ ਨੂੰ ਆਸ਼ੀਰਵਾਦ ਦਿੰਦਿਆਂ ਹੋਇਆਂ ਉਚਾਰਨ ਕੀਤੇ, ਅੱਜ ਉਨਾਂ ਦੇ ਬਚਨ ਸਫਲ ਹੋ ਰਹੇ ਹਨ

**'ਸਾਧੂ ਬੋਲੇ ਸਹਿਜ ਸੁਭਾਇ ਸਾਧੂ ਕਾ ਬੋਲਿਆ ਬਿਰਥਾ ਨਾ ਜਾਏ'**

**ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ ੴ ਸਤਿਗੁਰ ਪ੍ਰਸਾਦਿ ॥**

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥ ੧ ॥ ਰਹਾਉ ॥ ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥ ਵਿਚਿ ਮਨ ਕੋਟਵਰੀਆ ॥ ਨਿਜ ਮੰਦਰਿ ਪਿਰੀਆ ॥ ਤਹਾ ਆਨਦ ਕਰੀਆ ॥ ਨਹ ਮਰੀਆ ਨਹ ਜਰੀਆ ॥ ੧ ॥ ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥ ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ ॥ ਹਰਿ ਦੁਆਰੈ ਖਰੀਆ ॥ ਦਰਸਨੁ ਕਰੀਆ ॥ ਨਾਨਕ ਗੁਰ ਮਿਰੀਆ ॥ ਬਹੁਰਿ ਨ ਫਿਰੀਆ ॥ ੨ ॥ ੧ ॥ ੪੪ ॥ (ਪੰਨਾ ੭੪੬)

ਮਹਾਂਪੁਰਸ਼ਾਂ ਨੇ ਆਪਣੇਂ ਮੁਬਾਰਕ ਮੁੱਖੜੇ ਦੁਆਰਾ ਆਸ਼ੀਰਵਾਦ ਬਖਸ਼ੀ ਅਤੇ ਆਗਿਆ ਬਖਸ਼ਿਸ਼ ਕੀਤੀ। ਬਜੁਰਗਾਂ ਸਮੇਤ ਦਾਸ ਮਹਾਂਪੁਰਸ਼ਾਂ ਦਾ ਬਾਬੇ ਮਸਤਾਂ ਦਾ ਸਮੂਹ ਸੰਗਤ ਦਾ ਦਰਸ਼ਨ ਕਰਕੇ ਵਾਪਸ ਨੱਗਰ ਪਰਤੇ। ਮਹਾਂਪੁਰਸ਼ਾਂ ਦੀ ਸੇਵਾ ਵਿੱਚ ਬੀਬੀ ਦਇਆ ਕੌਰ ਵੀ ਰਿਹਾ ਕਰਦੀ ਸੀ। ਬਾਬੇ ਮਸਤਾਂ ਦੇ ਨਾਲ ਕਈ ਵਾਰ ਬਚਨ ਬਿਲਾਸ ਉਨਾਂ ਦੇ ਆਪਸ ਵਿਚ ਚਲਦੇ ਰਹਿੰਦੇ ਸਨ। ਗਿਆਨੀ ਹਰਬੰਸ ਸਿੰਘ ਜੀ ਨੇ ਆਈ ਸੰਗਤ ਤੋਂ ਮੱਥੇ ਵੱਟ ਨਹੀ ਪਾਇਆ ਬੜੀ ਉਦਾਰਤਾ ਨਾਲ ਜਿਵੇਂ ਜਿਵੇਂ ਉਨਾਂ ਦਾ ਉਦਾਰ ਸ੍ਰੇਸਟ ਸੁਭਾਅ ਸੀ ਸੇਵਾ ਕਰਕੇ ਮਹਾਂਪੁਰਸ਼ਾਂ ਦੀਆਂ ਬੇਅੰਤ ਆਸੀਸਾਂ ਔਰ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਤਰਾਂ ਬਜੁਰਗਾਂ ਨੇ ਇੱਕ ਦਫਾ ਫੇਰ ਪੰਜੇ ਬਸਤਰ, ਜੋੜੇ ਸਮੇਤ ਮਹਾਂਪੁਰਸ਼ਾਂ ਲਈ ਤਿਆਰ ਕਰਵਾ ਕੇ, ਸੋ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਭੇਟਾ ਕੀਤੇ ਮਹਾਂਪੁਰਸ਼ਾਂ ਨੇ ਬੜੇ ਪਿਆਰ ਨਾਲ ਤੱਕਿਆ ਅਤੇ ਉਨਾਂ ਬਸਤਰਾਂ ਨੂੰ ਗ੍ਰਹਿਣ ਕੀਤਾ ਮਹਾਂਨ ਪ੍ਰਸੰਨਤਾ ਬਖਸ਼ਿਸ਼ ਕੀਤੀ।ਸਮੇਂ ਅਨੁਸਾਰ ਦਰਸ਼ਨ ਪਰਸਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਮਹਾਂਪੁਰਸ਼ਾਂ ਨੂੰ ਗਿਆਨੀ ਜੋਧ ਸਿੰਘ ਜੀ ਨੇ ਗਿਆਨੀ ਹਰੀ ਸਿੰਘ ਜੀ ਨੇ ਬੇਨਤੀ ਕੀਤੀ ਮਹਾਰਾਜ ਸ਼ਰੀਰਾਂ ਦੀ ਸਥਿਰਤਾ ਦਾ ਕੋਈ ਪਤਾ ਨਹੀ,

ਆਪ ਤਾਂ ਸਮਰੱਥ ਹੋ ਸਰਬੱਗ ਹੋ, ਜਾਣੀ ਜਾਣ ਹੋ, ਮਹਾਂਪੁਰਸ਼ਾਂ ਦੇ ਸ਼ਰੀਰ ਤਿਆਗਣ ਤੋਂ ਬਾਅਦ ਕਈ ਵੇਰੀ ਮਹੰਤੀਆਂ ਦੇ ਝਗੜੇ ਆਦਿਕ ਚੱਲ ਪੈਂਦੇ ਹਨ, ਸੰਗਤ ਵਿਚ ਵਿਖੇਪਤਾ ਵਧਦੀ ਹੈ, ਜਿਸ ਦੇ ਕਾਰਨ ਸੰਗਤਾਂ ਵਿਚ ਨਾਸਤਕਤਾ ਔਰ ਪ੍ਰੇਮ ਵਿੱਚ ਤਰੇੜ ਪੈਦਾ ਹੁੰਦੀ ਹੈ, ਆਪ ਕਿਰਪਾ ਕਰਕੇ ਆਪਣੀ ਜਗਾਂ ਕੋਈ ਸੇਵਾਦਾਰ ਆਪਣੇਂ ਸ਼ਰੀਰ ਹੁੰਦਿਆਂ ਨਿਯੁਕਤ ਕਰ ਦਿਉ। ਮਹਾਂਪੁਰਸ਼ਾਂ ਨੇ ਬਚਨ ਫੁਰਮਾਇਆ ਮੈਂ ਅਸਥਾਨ ਆਪਣਾ ਨਹੀਂ ਬਣਾਇਆ, ਡੇਰਾ ਗੁਰੂ ਨਾਨਕ ਸਾਹਿਬ ਜੀ ਦਾ, ਮਹੰਤ ਈਸ਼ਰ ਸਿੰਘ ਜੀ, ਸੇਵਾਦਾਰ ਸਮੂਹ ਸਾਧ ਸੰਗਤ ਔਰ ਚੌਂਕੀਦਾਰ ਜਵਾਲਾ ਸਿੰਘ। ਮੈਂ ਕਿਸੇ ਤੋਂ ਮਹੰਤੀ ਲਈ ਨਹੀ ਅਤੇ ਨਾਂ ਕਿਸੇ ਨੂੰ ਦੇਣੀ ਹੈ। ਡੇਰੇ ਦੀ ਜੋ ਵੀ ਜਾਇਦਾਦ ਵਿਰਾਸਤ ਹੈ ਉਹ ਗੁਰੂ ਕੀ ਲੋਹ ਦੇ ਨਾਮ ਲਗਾ ਦਿੱਤੀ ਗਈ ਹੈ। ਜਿਹੜਾ ਸੇਵਾ ਕਰੇਗਾ ਉਹ ਸੇਵਾਦਾਰ, ਨਾਂ ਕਰੇਗਾ ਉਸ ਦੇ ਭਾਗ, ਸੋ ਡਿਊਟੀਆਂ ਲਗਾ ਦਿੱਤੀਆਂ ਹਨ। ਸੰਤ ਜੱਗਾ ਸਿੰਘ ਜੀ ਕੁਠਾਰੀ ਸ੍ਰੀਮਾਨ, ਸੰਤ ਬਹਾਲ ਸਿੰਘ ਔਰ ਬਾਬਾ ਸਾਹਿਬ ਸਿੰਘ ਦੋਵੇਂ ਲੰਗਰ ਦੇ ਸੇਵਾਦਾਰ, ਜਥੇਦਾਰ ਜਨਕ ਸਿੰਘ ਔਰ ਸੰਤ ਪਾਖਰ ਸਿੰਘ ਖੇਤੀ ਦੇ ਸੇਵਾਦਾਰ, ਬਾਕੀ ਸਾਰੇ ਸੇਵਾਦਾਰ ਜੋ ਜੋ ਉਨਾਂ ਨੂੰ ਜੋਤ ਦੇ ਪਹਿਰੇ ਦੀਆਂ ਸੇਵਾਵਾਂ, ਗਊਆਂ ਮੱਝਾਂ ਬੈਲਾਂ ਦੀ ਸੇਵਾ, ਸੰਭਾਲ ਦੀ ਸੇਵਾ ਸੰਤ ਅਮਰ ਸਿੰਘ ਅਤੇ ਕਥਾ ਪ੍ਰਚਾਰ ਦੀ ਸੇਵਾ ਸੰਤ ਗਿਆਨੀ ਹਰੀ ਸਿੰਘ ਜੀ ਨੂੰ ਦਿੱਤੀ ਗਈ ਹੈ ਇਹ ਸਾਰੀਆਂ ਸੇਵਾ ਰਲ ਮਿਲ ਕੇ ਜਿਸ ਤਰਾਂ ਹੁਣ ਕਰਦੇ ਹੋ ਇਸੇ ਤਰਾਂ ਕਰੀ ਜਾਣੀਆਂ ਹਨ ਸੋ ਮਹਾਂਪੁਰਸ਼ਾਂ ਨੇ ਐਸੇ ਬਚਨ ਕੀਤੇ, ਕਿ ਜਿਸ ਦਿਨ ਅਸੀ ਹੋਤੀ ਮਰਦਾਨ ਤੋਂ ਆਏ ਸੀ ਜੰਗਲ ਵਿਚ ਆ ਕੇ ਬੈਠ ਗਏ ਸਾਂ, ਬਾਬੇ ਨਾਨਕ ਦੇ ਸ਼ਬਦ ਦੀ ਕਮਾਈ ਕੀਤੀ ਹੈ, ਅੱਜ ਸਾਰੀਆਂ ਬਰਕਤਾਂ ਨਾਮ ਦੀ ਕਮਾਈ ਤੋਂ ਹੀ ਪ੍ਰਾਪਤ ਹੋ ਰਹੀਆਂ ਹਨ।ਬਾਬਾ ਈਸ਼ਰ ਸਿੰਘ ਸਾਹਿਬ ਜੀ ਦੀ, ਬਾਬਾ ਕਾਹਨ ਦਾਸ, ਬਾਬਾ ਮੇਹਰ ਸਿੰਘ ਜੀ ਦੀ ਮਹਾਂਨ ਆਸ਼ੀਰਵਾਦ ਹੈ। ਸੋ ਡੇਰੇ ਦੀ ਸੰਗਤ ਨੇ ਆਉਣਾਂ, ਮਹਾਂਪੁਰਸ਼ਾਂ ਨੇ ਕਹਿਣਾ ਤੁਸੀਂ ਡੇਰੇ ਹੀ ਸੇਵਾ ਕਰਿਆ ਕਰੋ ਕਿਉਂਕਿ ਜੋ ਜੋ ਤੁਹਾਡੀਆਂ ਸੇਵਾਵਾਂ ਲਾਈਆਂ ਹਨ, ਤੁਹਾਡੀ ਕਲਿਆਣ ਉਸੇ ਵਿੱਚ ਹੀ ਹੈ ਉਨਾਂ ਨੂੰ ਉਸੇ ਵੇਲੇ ਵਾਪਸ ਮੋੜ ਦੇਣਾਂ, ਆਪ ਜੀ ਦੇ ਕੋਲ ਵੀ ਜਦੋਂ ਸੇਵਾਦਾਰ ਬੈਠਣ, ਉਨਾਂ ਨੂੰ ਕਹਿ ਦਿੰਦੇ ਸਨ ਜਾਉ ਆਪੋ ਆਪਣਾ ਪਹਿਰਾ, ਸੇਵਾ ਕਰੋ ਉਨਾਂ ਨੇ ਬੇਨਤੀ ਕਰਨੀ, ਕਹਿਣਾਂ ਇਸ ਤਰਾਂ ਕੰਨ ਰਸੀ ਪੈ ਜਾਂਦੀ ਹੈ ਗੱਲਾਂ ਸੁਨਣ ਦੀ, ਸੇਵਾ ਵਿੱਚ ਕਮਜ਼ੋਰੀ ਆਉਦੀ ਹੈ ।ਸੇਵਾ ਵਿਚ ਹੀ ਦ੍ਰਿੜ ਕਰ ਦਿੰਦੇ ਸਨ। ਸੇਵਾ ਕਰੋ ਬਾਣੀ ਪੜ੍ਹੋ, ਨਾਮ ਜਪੋ, ਮਾੜੀ ਕੁਸੰਗਤ ਤੋਂ ਬਚੋ, ਬੱਜ਼ਰ ਕੁਰਹਿਤਾਂ ਤੋਂ ਬਚੋ ,ਰਹਿਤਾਂ ਵਿੱਚ ਦ੍ਰਿੜ ਰਹੋ, ਮਹਾਂਪੁਰਸ਼ਾਂ ਨੇ ਸਾਰੀ ਜ਼ਿੰਦਰੀ ਗੁਰੂ ਨਾਨਕ ਦੀ ਸਿੱਖੀ ਦਾ ਪ੍ਰਚਾਰ ਕੀਤਾ ਤੇ ਲੰਗਰਾਂ ਦੀ ਬੇਅੰਤ ਸੇਵਾ, ਇਮਾਰਤਾਂ ਦੀ ਬੇਅੰਤ ਸੇਵਾ ਕਰਾ ਕੇ ਖੁਸ਼ੀਆਂ ਲਈਆਂ ਤੇ ਚੌਧਰ ਤੋਂ ਹਮੇਸ਼ਾਂ ਹੀ ਸੰਕੋਚ ਕਰਦੇ ਰਹੇ

### ॥ ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥੧॥

ਮਹਾਂਵਾਕਾਂ ਅਨੁਸਾਰ ਹੀ ਸੇਵਾ ਨਿਭਾਈਆਂ, ਸੋ ਮਹਾਰਾਜਾ ਪਟਿਆਲਾ ਨੇ ਭਾਂਵੇ ਜਦੋਂ ਸੰਤ ਸਮਾਗਮ ਪਟਿਆਲੇ ਬੁਲਾਇਆ ਮਹਾਰਾਜਾ ਯਾਦਵਿੰਦਰ ਸਿੰਘ ਜੀ ਨੇ, ਆਪ ਜੀ ਨੂੰ ਮੁੱਖ ਸੇਵਾਦਾਰ ਦੀ ਸੇਵਾ ਮਿਲੀ ਪਰ ਫਿਰ ਵੀ ਨਿਰਮਾਨਤਾ ਵਿੱਚ ਹੀ ਵਿਚਰੇ ਹਨ, ਸਾਰੀ ਜ਼ਿੰਦਗੀ ਸੋ ਆਪਣਾ ਨਾਮ ਜੋ ਉਸ ਦੀ ਖਿਆਤੀ ਵਾਸਤੇ ਕੰਮ ਨਹੀ ਗੁਰੂ ਨਾਨਕ ਦੇ ਮਿਸ਼ਨ ਅਨੁਸਾਰ ਨਿਰਮਾਣ ਸੇਵਾਦਾਰ ਬਣਕੇ ਹੀ ਗੁਜਰੇ। ਇਹ ਹੀ ਸਿੱਖਿਆ ਉਨਾਂ ਨੇ ਬਖਸ਼ਿਸ਼ ਕੀਤੀ

**ਮਾਝ ਮਹਲਾ ੫ ॥**

**ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥ ੧ ॥ ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥ ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥ ੨ ॥ ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥ ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥ ੪ ॥ ੧੪ ॥ ੨੧ ॥ (ਪੰਨਾਂ ੧੦੦)**

ਇਸ ਪ੍ਰਕਾਰ ਮਹਾਪੁਰਸ਼ਾਂ ਨੇ ਆਪਣਾ ਜੀਵਨ ਰੱਖਿਆ, ਨਿਰਮਾਣ ਸੇਵਕ ਹੀ ਬਣੇ, ਐਸਾ ਚੋਜ਼ ਵਰਤਿਆ, ਦਿਨ ਬੁੱਧਵਾਰ ਆਇਆ, ਸਾਰੇ ਹੀ ਇਲਾਕੇ ਵਿੱਚ ਖਬਰ ਹੋ ਗਈ ਕਿ ਮਹਾਂਪੁਰਖ ਜੋਤੀ ਜੋਤ ਸਮਾ ਜਾਣਗੇ। ਸਕੂਲਾਂ ਵਿੱਚ ਛੁੱਟੀਆਂ ਹੋ ਗਈਆਂ, ਮਾਸਟਰ, ਹੈਡ ਮਾਸਟਰ, ਵਿਦਿਆਰਥੀ, ਗ੍ਰਾਮੀਨ ਸੰਗਤਾਂ ਮਹਾਂਪੁਰਸ਼ਾਂ ਦੇ ਦਰਸ਼ਨ ਲਈ ਸੰਤ ਬਾਬਾ ਦਲੀਪ ਸਿੰਘ ਜੀ ਦੀ ਕੁਟੀਆ ਆ ਰਹੀਆਂ ਹਨ। ਮੈਂ ਵੀ ਬਜੁਰਗਾਂ ਦੇ ਨਾਲ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਗਿਆ। ਇਹ ਇਲਾਕਾ ਹੋਣ ਦੇ ਕਾਰਨ ਮਹਾਂਪੁਰਸ਼ਾਂ ਦੀ ਆਪਣੀ ਰਹਿਮਤ ਵੀ ਜਾਣੋ, ਬਜੁਰਗਾਂ ਨੂੰ ਸ੍ਰੀਮਾਨ ਬਾਬਾ ਜਵਾਲਾ ਸਿੰਘ ਸਾਹਿਬ ਜੀ ਨੇ ਆਗਿਆ ਬਖਸ਼ੀ, ਸਰਦਾਰ ਉਜਾਗਰ ਸਿੰਘ ਜੀਉ ਅੱਜ ਕੀ ਵਾਹਿਗੁਰੂ ਵੱਲੋਂ ਖੇਡ ਹੈ, ਸਾਰੇ ਸਕੂਲਾਂ ਦੇ ਹੈਡ ਮਾਸਟਰ, ਮਾਸਟਰ, ਵਿਦਿਆਰਥੀ ਇਲਾਕੇ ਦੀਆਂ ਸੰਗਤਾਂ ਆ ਰਹੀਆਂ ਹਨ, ਬਜੁਰਗਾਂ ਦਾ ਗਲ਼ ਪ੍ਰੇਮ ਰੂਪੀ ਜਲ ਨਾਲ ਭਰ ਗਿਆ, ਨੇਤਰਾਂ ਵਿਚੋਂ ਵੀ ਜਲ ਵਹਿ ਤੁਰਿਆ, ਮਹਾਂਪੁਰਸ਼ਾਂ ਨੇ ਕਿਹਾ ਉਦਾਸ ਕਿਉਂ ਹੋ ਰਹੇ ਹੋ ਸੱਚ ਦੱਸੋ ਕਹਿਣ ਲੱਗੇ ਮਹਾਰਾਜ ਮੈਂ ਦੱਸ ਨਹੀ ਸਕਦਾ ਹਾਂ, ਕਹਿਣ ਲੱਗੇ ਨਹੀ, ਬਿਨਾਂ ਝਿਝਕ ਤੋਂ ਬਚਨ ਕਰੋ, ਅਖੀਰ ਆਗਿਆ ਦਾ ਪਾਲਣਾ ਕਰਨਾ ਪਿਆ ਕਹਿਣ ਲੱਗੇ ਮਹਾਰਾਜ ਸਾਰੀ ਪਬਲਿਕ ਵਿੱਚ ਇਹ ਹਵਾ ਫੈਲ ਗਈ ਹੈ ਕਿ ਮਹਾਂਪੁਰਸ਼ ਅੱਜ ਜੋਤੀ ਜੋਤ ਸਮਾ ਜਾਣਗੇ।ਮਹਾਂਪੁਰਸ਼ ਮੁਸਕਰਾਏ ਕਹਿਣ ਲੱਗੇ **'ਖਲਕਤ ਵੀ ਖਾਲਕ ਦਾ ਸਰੂਪ ਹੁੰਦੀ ਹੈ'** ਇੰਨਾਂ ਨੂੰ ਪਹਿਲਾਂ ਕਿਵੇ ਪਤਾ ਲੱਗ ਗਿਆ। ਇਸ ਦਿਨ ਮਹਾਂਪੁਰਸ਼ਾਂ ਨੇ ਇੱਕ ਐਸਾ ਚੋਜ਼ ਵਰਤਾਇਆ ਸਾਢੇ ਤਿੰਨ ਘੰਟੇ ਆਪ ਜੀ ਨੇ ਪ੍ਰਾਣ ਕਲਾ ਨੂੰ ਰੋਕੀਂ ਰੱਖਿਆ, ਡਾਕਟਰ ਮਾਲਸ਼ਾਂ ਕਰਦੇ ਰਹੇ, ਸਾਢੇ ਤਿੰਨ ਘੰਟੇ ਬਾਅਦ ਫਿਰ ਸ਼ਰੀਰ ਵਿੱਚ ਹਾਜ਼ਰ ਹੋਏ ਇਹ ਉਹ ਜਾਨਣ ਜੋ ਪ੍ਰਭੂ ਦੇ ਦਰਬਾਰ ਸੱਚਖੰਡ ਗਏ, ਸੱਚਖੰਡ ਤਾਂ ਹਮੇਸ਼ਾਂ ਹੀ ਰਹਿੰਦੇ ਹਨ, ਪ੍ਰਭੂ ਨੇ ਹਾਲੇ ਆਗਿਆ ਨਹੀ ਬਖਸ਼ੀ ਕੁਝ ਡਿਊਟੀ ਜਿੰਮੇ ਹੈ। ਪ੍ਰਾਰਬਧ ਦੇ ਦਿਨ ਬਾਕੀ ਹਨ ਸੰਗਤਾਂ ਨੂੰ ਹੋਰ ਦਰਸ਼ਨ ਬਖਸ਼ਿਸ਼ ਕਰਨੇ ਹਨ। ਡਾਕਟਰਾਂ ਤੇ ਸੰਗਤਾਂ ਦੇ ਮਨ ਵਿਚ ਖੁਸ਼ੀ ਹੋਈ ਸੀ ਇਹ ਹਵਾ ਸਾਰੇ ਫੈਲ ਗਈ। ਇਸ ਲਈ ਸਮੂਹ ਸੰਗਤਾਂ ਦਰਸ਼ਨ ਵਾਸਤੇ ਆ ਰਹੀਆਂ ਸਨ। ਬਜੁਰਗਾਂ ਨੂੰ ਮਹਾਂਪੁਰਸ਼ਾਂ ਨੇ ਧੀਰਜ਼ ਬਖਸ਼ਿਸ਼ ਕੀਤੀ ਕਿ ਮਹਾਂਪੁਰਸ਼ਾਂ ਦਾ ਆਉਣਾ ਜਾਣਾ ਇੱਕ ਰਸ ਹੀ ਹੁੰਦਾ ਹੈ, ਘਬਰਾਉਣਾ ਨਹੀਂ ਹੈ। ਸੋ ਪੰਦਰਾਂ ਦਿਨ ਗੁਜ਼ਰੇ, ਪੈਂਤੀਵਾਂ ਦਿਨ ਆਇਆ, ਦਿਨ ਬੁੱਧਵਾਰ ਸੀ ਮਹਾਂਪੁਰਸ਼ਾਂ ਨੇ ਨਿੱਤ ਕਿਰਿਆ ਦੇ ਅਨੁਸਾਰ ਇਸ਼ਨਾਨ ਸੋਧੇ ਔਰ ਆਪਣਾ ਨਿੱਤਨੇਮ ਕੀਤਾ ਜਦੋਂ ਡੇਰਿਉ ਵੀ ਸੰਗਤ ਬੇਅੰਤ ਆਂਉਦੀ ਸੀ ਡਾਕਟਰ ਚੰਨਣ ਸਿੰਘ ਜੀ ਨੇ ਕਿਹਾ ਮਹਾਰਾਜ ਜੀ ਸੰਗਤ ਬੜੀ ਆਈ ਹੈ ਹਜ਼ੂਰ ਨੇ ਕਿਹਾ :

'ਡਡਾ ਡੇਰਾ ਇਹੁ ਨਹੀ' ਇਹ ਸੰਸਾਰ ਕੋਈ ਡੇਰਾ ਨਹੀ

"ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ"

ਅਸਲੀ ਡੇਰਾ ਤਾਂ ਮਹਾਤਮਾ ਦਾ ਹੈ ਜਿਹੜਾ ਨਿਹਚਲ ਅਵਸਥਾ ਨੂੰ ਪ੍ਰਾਪਤ ਕਰਨਾ, ਇਤਨੇ ਨਿਰਮੋਹ ਸਨ, ਇਸ਼ਨਾਨ ਕੀਤੇ ਹਨ ਆਸਣ ਲਗਾਇਆ ਹੈ, ਆਪ ਜੀ ਹਠ ਯੋਗ ਔਰ ਸਹਿਜ ਯੋਗ ਦੇ ਮਹਿਰਮ ਸਨ, ਹਠ ਯੋਗ ਸੰਤ ਬਾਬਾ ਮਿਹਰ ਸਿੰਘ ਜੀ ਆਪਣੇਂ ਵੱਡੇ ਗੁਰਭਾਈ ਜੋ ਨਿੱਝਰਾਂ ਦੀ ਪੰਡੋਰੀ ਤੋਂ ਸਨ, ਫੌਜ ਦੌਰਾਨ ਪ੍ਰਾਪਤ ਕੀਤਾ, ਸਹਿਜ ਯੋਗ ਦਾ ਵੀਚਾਰ ਬਾਬਾ ਆਇਆ ਸਿੰਘ ਜੀ ਤੋਂ ਪ੍ਰਾਪਤ ਕੀਤਾ ਸੀ, ਸਹਿਜ ਯੋਗ ਕਹਿ ਲਉ, ਭਗਤੀ ਯੋਗ ਕਹਿ ਲਉ, ਗਿਆਨ ਯੋਗ ਕਹਿ ਲਉ, ਰਾਜ ਯੋਗ ਕਹਿ ਲਉ, ਇਹ ਕਿਰਿਆ ਮਹਾਂਪੁਰਸ਼ਾਂ ਤੋਂ ਪ੍ਰਾਪਤ ਕੀਤੀ ਸੀ। ਆਪ ਜੀ ਨੇ ਆਸਣ ਲਗਾਇਆ ਸਿੱਧ ਆਸਣ ਲਾ ਕੇ ਬੈਠ ਗਏ, ਸਿੱਧੇ ਸੋ ਨਿਕਟ ਵਰਤੀ ਸੇਵਾਦਾਰ ਭਾਈ ਤਾਰਾ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਗਿਆਨ ਸਿੰਘ, ਸੰਤ ਬਹਾਦਰ ਸਿੰਘ ਔਰ ਸੰਤ ਹਰੀ ਸਿੰਘ ਜੀ ਅਵਧੂਤ, ਸੰਤ ਬਾਬਾ ਗੱਜਣ ਸਿੰਘ ਜੀ, ਸਰਦਾਰ ਭਗਤ ਸਿੰਘ ਜੰਡੀ ਵਾਲੇ ਮਹਾਂਪੁਰਸ਼ਾਂ ਨੇ ਰੋਕਿਆ ਸੀ, ਪਰ ਉਸ ਦੌਰਾਨ ਕਿਸੇ ਵੀ ਕਾਰਨ ਤੋਂ ਨੱਗਰ ਚਲੇ ਗਏ ਸਨ ਹੁਣ ਬਾਅਦ ਵਿੱਚ ਕਈ ਵਾਰੀ ਪਸ਼ਚਾਤਾਪ ਕਰਦੇ ਹਨ ਔਰ ਡਾਕਟਰ ਚੰਨਣ ਸਿੰਘ ਜੀ, ਡਾਕਟਰ ਚਰਨ ਸਿੰਘ ਸੋ ਮਹਾਂਪੁਰਸ਼ਾਂ ਨੇ ਪਹਿਲਾਂ ਹੀ ਆਗਿਆ ਬਖਸ਼ਿਸ਼ ਕੀਤੀ ਸੀ ਭਾਖੜਾ ਨੰਗਲ, ਬਿਭੌਰ ਸਾਹਿਬ ਜਿਥੇ ਦਸਮ ਪਾਤਸ਼ਾਹ ਜੀ ਦਾ ਪਾਵਨ ਅਸਥਾਨ ਹੈ ਅਤੇ ਚੌਪਈ ਸਾਹਿਬ ਉਚਾਰਨ ਕੀਤੇ ਹਨ 'ਹਮਰੀ ਕਰੋ ਹਾਥ ਦੈ ਰੱਛਾ' ਇਥੇ ਡੋਰੀਆਂ ਨਾਲ ਪੱਥਰ ਬੰਨ ਕੇ ਪਾਣੀ ਮਾਪਦੇ ਰਹਿੰਦੇ ਸਨ, ਪਾਣੀ ਡੂੰਘਾ ਸੀ, ਆਗਿਆ ਕੀਤੀ ਸੀ ਕਿ ਹੋਤੀ ਮਰਦਾਨ ਦੀ ਮਰਯਾਦਾ ਅਨੁਸਾਰ, ਇਕ ਬਕਸਾ ਤਿਆਰ ਕਰਕੇ ਉਸ ਦੇ ਵਿੱਚ ਮੋਰੀਆਂ ਰੱਖਣੀਆਂ, ਸਾਡੇ ਸਰੀਰ ਦਾ ਇਸ਼ਨਾਨ ਕਰਾ ਕੇ, ਗੁਰੂ ਮਹਾਰਾਜ ਦੇ ਚਰਨਾਂ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਕਰਕੇ, ਯਾਤਰਾਂ ਦੀ ਸਫਲਤਾ ਲਈ ਅਰਦਾਸ ਕਰਨੀ ਅਤੇ ਹੋਈਆਂ ਸੇਵਾਵਾਂ ਦੀ ਸੰਪੂਰਨਤਾ ਲਈ ਬੇਨਤੀ ਕਰਨੀ, ਗੁਰੂ ਮਹਾਰਾਜ ਜੀ ਦਾ ਮੁੱਖਵਾਕ ਲੈ ਕੇ ਸੋ ਬਸਤਰ ਪਹਿਨਾਂ ਕੇ ਬਕਸੇ ਦੇ ਅੰਦਰ ਸਰੀਰ ਰੱਖ ਕੇ ਮੇਵੇ ਆਦਿਕ ਭਰ ਦੇਣੇ ਉਪਰੋਂ ਬੰਦ ਕਰਕੇ ਚੌਹਾਂ ਕੋਨਿਆ ਤੇ ਜੋ ਚਾਰ ਹੁੱਕਾਂ ਹਨ ਮਣ ਮਣ ਦਾ ਬੇਟ, ਸੰਗਲਾਂ ਨਾਲ ਬੰਨ ਕੇ ਦੋ ਬੇੜੀਆਂ ਦੇ ਕੋਨਿਆਂ ਤੇ ਬਕਸਾ ਲਿਜਾ ਕੇ ਅਰਦਾਸ ਤੋਂ ਉਪਰੰਤ ਦਰਿਆ ਦੇ ਮੱਧ ਵਿਚ ਪ੍ਰਵਾਹ ਕਰ ਦੇਣਾ। ਆਪਣੀ ਹਾਜ਼ਰੀ ਵਿਚ ਬਕਸਾ ਤਿਆਰ ਕਰਵਾਇਆ ਉਹ ਆਪ ਜੀ ਦੇ ਸ਼ਰੀਰ ਨਾਲੋਂ ਦੋ ਇੰਚ ਛੋਟਾ ਸੀ, ਕਹਿਣ ਲੱਗੇ ਇਹ ਵੀ ਕੰਮ ਆਵੇਗਾ, ਉਹ ਸੰਤ ਗਿਆਨੀ ਹਰੀ ਸਿੰਘ ਜੀ ਦੇ ਕੰਮ ਆਇਆ, ਦੂਸਰਾ ਬਕਸਾ ਤਿਆਰ ਕਰਵਾ ਕੇ ਰੱਖਿਆ ਹੋਇਆ ਸੀ। ਵਿਧੀ ਮਰਯਾਦਾ ਸਮਝਾਈ ਹੋਈ ਸੀ । ਸਾਤੋਂ ਬਾਅਦ ਕੋਈ ਬਰਸੀ ਨਹੀ ਮਨਾਉਣੀ, ਜਿਹੜਾ ਵੀ ਦਿਨ ਮਨਾਉਣਾਂ ਦਸਾਂ ਪਾਤਸ਼ਾਹੀਆਂ ਦਾ ਮਨਾਉਣਾਂ, ਜਦੋਂ ਮੇਲੇ ਹੋਣ ਲੱਗ ਜਾਂਦੇ ਹਨ, ਖੁੱਲੀ ਦੁਨੀਆ ਆਉਦੀ ਹੈ ਦੁਕਾਨਾਂ ਲੱਗਦੀਆਂ ਹਨ, ਸੋ ਕਈ ਤਰਾਂ ਦੇ ਬਿਭਚਾਰ ਆਦਿਕ ਪੈਦਾ ਹੋ ਜਾਂਦੇ ਹਨ, ਮੇਲੇ ਨਹੀ ਮਨਾਉਣੇ ਸਤਸੰਗਤ ਕਰਨੀ ਤੁਹਾਡੇ ਲਈ ਜਿਹੜੀ ਸੇਵਾ ਤੇ ਰੋਜ਼ ਕਥਾ ਕੀਰਤਨ ਦੀ ਇਹ ਹੀ ਜੋੜ ਮੇਲਾ ਹੈ ਅਸੀ ਜੋ ਆਪਣੇਂ ਲਈ ਕਰਨਾਂ ਹੈ ਕਰ ਚੁੱਕੇ ਹਾਂ ਸੋ ਇਹ ਮਹਾਂਪੁਰਸ਼ਾਂ ਨੇ ਆਦੇਸ਼ ਬਖਸ਼ਿਸ਼ ਕੀਤੇ ਕਿ ਸਾਰੇ ਸੇਵਾਦਾਰਾਂ ਨੇ ਆਪੋ ਆਪਣੀਆਂ ਸੇਵਾ ਨਿਭਾਉਣੀਆਂ, ਸਾਡਾ ਸਰੀਰ ਅੰਤ ਸਮੇਂ ਡੇਰੇ ਵੀ ਨਹੀ ਲਜਾਣਾ, ਸਿੱਧੇ ਹੀ ਦਸਮ ਪਾਤਸ਼ਾਹ ਦੇ ਚਰਨਾਂ ਵਿੱਚ ਬਿਭੌਰ ਸਾਹਿਬ ਲਿਜਾ ਕੇ ਜਲ ਪ੍ਰਵਾਹ ਕਰਨਾਂ, ਇਹ ਮਹਾਂਪੁਰਸ਼ਾਂ ਦੀਆਂ ਆਗਿਆਵਾਂ ਸਨ। 28 ਕੱਤਕ, 13 ਨਵੰਬਰ, ਦਿਨ ਬੁੱਧਵਾਰ ਸੰਨ 1957 ਸੱਤ ਵੱਜ ਕੇ ਚਾਲੀ ਮਿੰਟ ਉਪਰ, ਮਹਾਂਪੁਰਸ਼ਾਂ ਨੇ ਨਿਕਟ ਵਰਤੀ ਸੇਵਾਦਾਰਾਂ ਨੂੰ ਉਪਦੇਸ਼ ਦਿੱਤੇ ਕਿ ਭਾਈ ਬੈਰਾਗ ਨਹੀ ਕਰਨਾਂ, ਸੋ ਜਿਹੜਾ ਆਉਣਾਂ ਜਾਣਾਂ ਇਹ ਪ੍ਰਭੂ ਦੇ ਹੁਕਮ ਵਿੱਚ ਹੀ ਹੈ ਜਿਵੇਂ ਉਸ ਵਾਹਿਗੁਰੂ ਦੀ ਆਗਿਆ ਹੈ

ਉਸੇ ਤਰਾਂ ਇਹ ਸਾਰੀ ਜੋ ਖੇਡ ਹੈ ਇਹ ਚਲਦੀ ਹੈ, ਉਸ ਵਾਹਿਗੁਰੂ ਦੇ ਹੁਕਮ ਵਿੱਚ ਸਭ ਕੁੱਝ ਹੋ ਰਿਹਾ ਹੈ ਵਾਹਿਗੁਰੂ ਦੇ ਹੁਕਮ ਵਿੱਚ ਆਉਣਾਂ ਤੇ ਜਾਣਾਂ ਆਪ ਸਾਰਿਆਂ ਨੇ ਆਪਣੀ ਅਨੰਦ ਮਈ ਜੋ ਕਾਰ ਹੈ, ਉਸ ਨੂੰ ਕਰਨਾਂ ਹੈ ਅਤੇ ਜੋ ਜੋ ਸੇਵਾਵਾਂ ਬਖਸ਼ੀਆਂ ਹਨ ਉਨਾਂ ਤੇ ਪਹਿਰਾ ਦੇਣਾਂ, ਇਧਰ ਉਧਰ ਭਟਕਣ ਤੇ ਘੁੰਮਣ ਦੀ ਲੋੜ ਨਹੀ ਇਸੇ ਵਿੱਚ ਆਪ ਜੀ ਦਾ ਭਲਾ ਹੈ। ਸੰਤ ਮਹਿੰਦਰ ਸਿੰਘ ਤੇ ਸੰਤ ਗਿਆਨ ਸਿੰਘ ਨੂੰ ਇਕੱਠੇ ਰਹਿਣ ਦੀ ਆਗਿਆ ਕੀਤੀ ਔਰ ਬਾਬੇ ਮਸਤ, ਬਾਬਾ ਭਗਤ ਸਿੰਘ ਜੀ ਦੀ ਸੇਵਾ ਵਿੱਚ ਰਹਿਣਾ। ਡੇਰੇ ਵਾਲੇ ਸਾਰੇ ਸੇਵਾਦਾਰਾਂ ਨੂੰ ਜੋ ਜੋ ਸੇਵਾ ਬਖਸ਼ੀ ਹੈ ਓਹੋ ਓਹੋ ਨਿਭਾਉਣੀ ਅਤੇ ਪ੍ਰੇਮ ਪਿਆਰ ਨਾਲ ਰਹਿਣਾ, ਲੰਗਰ ਜੋਤ ਅਤੇ ਕਥਾ ਕੀਰਤਨ ਇੰਨਾਂ ਮਰਯਾਦਾ ਉਤੇ ਖਾਸ ਪਹਿਰਾ ਦੇਣਾ ਸੋ ਸਮਾਂ ਬੀਤਦਾ ਜਾਂਦਾ ਹੈ।

### ਰਾਗ ਧਨਾਸਰੀ ਭਗਤ ਕਬੀਰ ਜੀ (ਪੰਨਾਂ ੬੯੧-੯੨)

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥ ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥ ੧ ॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥ ੧ ॥ ਰਹਾਉ ॥ ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥ ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥ ੨ ॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥ ੩ ॥ ੨ ॥

ਇਸ ਵਾਸਤੇ ਅਸੀਂ ਆਏ ਹਾਂ ਮਹਾਂਪੁਰਸ਼ਾਂ ਨੇ ਉਪਦੇਸ਼ ਦਿੱਤਾ ਪ੍ਰਭੂ ਨੇ ਜੋ ਸਾਨੂੰ ਮਹਾਂਪੁਰਸ਼ਾਂ ਨੇ ਬਾਬਾ ਆਇਆ ਸਿੰਘ ਜੀ ਨੇ, ਬਾਬਾ ਈਸ਼ਰ ਸਿੰਘ ਜੀ ਨੇ ਸੇਵਾ ਬਖਸ਼ਿਸ਼ ਕੀਤੀ ਸੀ ਉਹ ਅਸੀਂ ਨਿਭਾਈ, ਸੇਵਾ ਕਰਦਿਆਂ ਕੋਈ ਤਰੁੱਟੀ ਰਹੀ ਹੋਵੇ ਸਤਿਗੁਰੂ ਗਰੀਬ ਨਿਵਾਜ਼, ਸਮੂਹ ਸੰਗਤਾਂ ਖਿਮਾਂ ਕਰਨ ਅਤੇ ਪ੍ਰਭੂ ਦੇ ਦਰਬਾਰ ਵਿੱਚ ਹਾਜ਼ਰੀ ਪ੍ਰਵਾਨ ਹੋਵੇ। ਜਿੰਦਗੀ ਵਿੱਚ ਰਹਿੰਦਿਆਂ ਸੰਗਤ ਤੇ ਸੇਵਾਦਾਰ ਦਾ, ਕਿਸੇ ਵੀ ਸੇਵਾਦਾਰ ਦਾ ਦਾਸ ਵੱਲੋਂ ਮਨ ਦੁਖਾਇਆ ਗਿਆ ਹੋਵੇ, ਖਿਮਾਂ ਬਖਸ਼ਿਸ਼ ਕਰਨੀ, ਇਹ ਮਹਾਂਪੁਰਸ਼ਾਂ ਦੀ ਕਿਤਨੀ ਨਿਮਰਤਾ ਹੈ ਨਿਮਰਤਾ ਉਦੋਂ ਹੀ ਆਂਉਦੀ ਹੈ ਜਦੋਂ ਬ੍ਰਹਮ ਗਿਆਨ ਦੀ ਉੱਚੀ ਅਵਸਥਾ ਪ੍ਰਾਪਤ ਹੋ ਜਾਏ, ਸੋ ਬਾਬਾ ਗੱਜਣ ਸਿੰਘ ਜੀ ਨੂੰ ਆਗਿਆ ਕੀਤੀ ਤੁਸਾਂ ਨੇ ਸੰਤ ਬਾਬਾ ਪ੍ਰੇਮ ਸਿੰਘ ਜੀ ਦੇ ਨਾਲ ਅਨੰਦਪੁਰ ਸਾਹਿਬ ਰਹਿਣਾਂ। ਇਹ ਯੁਦੀਆਂ ਯੁਦੀਆਂ ਸੇਵਾਵਾਂ ਪਹਿਲਾਂ ਹੀ ਵੰਡੀਆਂ ਸਨ, ਸਾਰਿਆਂ ਨੂੰ ਡਿਊਟੀਆਂ ਲਗਾ ਦਿੱਤੀਆਂ ਗਈਆਂ ਸਨ। ਅੱਜ ਮਹਾਂਪੁਰਸ਼ਾਂ ਨੇ ਬੈਰਾਗ ਦੇ ਉਪਦੇਸ਼ ਬਖਸ਼ਿਸ਼ ਕੀਤੇ ਹਨ॥

### ਰਸਾਵਲ ਛੰਦ ॥ਬਚਿੱਤ੍ਰ ਨਾਟਕ

ਜਿਤੇ ਰਾਮ ਹੂਏ ॥ਸਭੈ ਅੰਤ ਮੂਏ॥ਜਿਤੇ ਕਿਸਨ ਹ੍ਵੈਹੈ॥ਸਭੈ ਅੰਤ ਜੈਹੈ ॥੨੦॥

ਜਿਤੇ ਦੇਵ ਹੋਸੀ॥ਸਭੈ ਅੰਤ ਜਾਸੀ॥ਜਿਤੇ ਬੋਧ ਹ੍ਵੈਹੈ॥ਸਭੈ ਅੰਤਿ ਛੈਹੈ॥੨੧॥

ਜਿਤੇ ਦੇਵਰਾਯੰ॥ਸਭੈ ਅੰਤ ਜਾਯੰ॥ਜਿਤੇ ਦਈਤ ਏਸੰ॥ਤਿਤਿਯੋ ਕਾਲ ਲੇਸੰ॥ ੨੨ ॥

ਨਰਸਿੰਘਾਵਤਾਰੰ ॥ਵਹੇ ਕਾਲ ਮਾਰੰ॥ਬਡੋ ਡੰਡ ਧਾਰੀ॥ਹਣਿਯੋ ਕਾਲ ਭਾਰੀ॥ ੨੩॥

ਦਿਜੰ ਬਾਵਨੇਯੰ॥ਹਣਿਯੋ ਕਾਲ ਤੇਯੰ॥ਮਹਾਂ ਮੱਛ ਮੁੰਡੰ॥ਫਧਿਓ ਕਾਲ ਝੁੰਡੰ॥ ੨੪॥

ਜਿਤੇ ਹੋਇ ਬੀਤੇ॥ ਤਿਤੇ ਕਾਲ ਜੀਤੇ॥ ਜਿਤੇ ਸਰਨ ਜੈਹੈ॥ ਤਿਤਿਓ ਰਾਖ ਲੈਹੈ॥ ੭੫ ॥

## ਭੁਜੰਗ ਪ੍ਰਯਾਤ ਛੰਦ॥ ਬਚਿੱਤ੍ਰ ਨਾਟਕ

ਬਿਨਾ ਸਰਨ ਤਾ ਕੀ ਨ ਅਉਰੈ ਉਪਾਯੰ॥ ਕਹਾ ਦੇਵ ਦਈਤੰ ਕਹਾ ਰੰਕ ਰਾਯੰ॥

ਕਹਾ ਪਾਤਸਾਹੰ ਕਹਾ ਉਮਰਾਯੰ॥ ਬਿਨਾ ਸਰਨ ਤਾ ਕੀ ਨ ਕੋਟੈ ਉਪਾਯੰ॥ ੭੬ ॥

ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ॥ ਸਭੈ ਅੰਤਿ ਕਾਲੰ ਬਲੀ ਕਾਲ ਘਾਯੰ॥

ਬਿਨਾ ਸਰਨ ਤਾ ਕੀ ਨਹੀ ਔਰ ਓਟੰ॥ ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ॥ ੭੭॥

ਦਸਮ ਪਾਤਸ਼ਾਹ ਜੀ ਦੀ ਆਗਿਆ ਮੁਤਾਬਕ ਵੱਡੇ ਵੱਡੇ ਅਵਤਾਰਾਂ ਨੂੰ ਵੀ ਸਰੀਰ ਕਰਕੇ ਭਾਈ ਜਾਣਾ ਪਿਆ, ਸੋ ਇੰਨਾਂ ਦਿਨਾਂ ਦੇ ਦੌਰਾਨ ਸੰਤ ਬਾਬਾ ਬਿਸ਼ਨ ਸਿੰਘ ਜੀ ਨੰਗਲ ਵਾਲੇ ਮਹਾਂਪੁਰਸ਼ ਜੋ ਬਾਬਾ ਜਵਾਲਾ ਸਿੰਘ ਜੀ ਦੇ ਅਨਿੰਨ ਮੁੱਢਲੇ ਪ੍ਰੇਮੀਆਂ ਵਿਚੋਂ ਸਨ ਜਿੰਨਾਂ ਦੀ ਪ੍ਰੇਰਨਾਂ ਔਰ ਬਾਬਾ ਆਇਆ ਸਿੰਘ ਜੀ ਨੂੰ ਬੇਨਤੀ ਤੋਂ ਬਾਬਾ ਜਵਾਲਾ ਸਿੰਘ ਜੀ ਦੁਆਬੇ ਦੀ ਧਰਤੀ ਹਰਖੋਵਾਲ ਨੱਗਰ ਵਿੱਚ ਆਏ ਸਨ ਮਹਾਂਨ ਪਿਆਰ ਸੀ, ਮਾਤਾ ਧਰਮ ਕੌਰ ਸੰਤ ਗੁਲਜ਼ਾਰਾ ਸਿੰਘ ਮਹੰਤ ਰਾਮ ਸਿੰਘ, ਸੰਤ ਬਾਬਾ ਮਾਨ ਸਿੰਘ ਜੀ ਪ੍ਰਧਾਨ ਨਿਰਮਲ ਦੁਆਬਾ ਮੰਡਲ, ਗਾਹੇ ਬਗਾਹੇ ਦਰਸ਼ਨ ਔਰ ਸੇਵਾ ਕਰਦੇ ਰਹੇ ਸੋ ਅੱਜ ਮਹਾਂਪੁਰਸ਼ਾਂ ਨੇ ਐਸਾ ਪ੍ਰਭੂ ਦਾ ਜੋ ਭਾਣਾ ਸੀ ਅਟੱਲ, ਉਹ ਦੱਸਿਆ ਕਿ ਭਾਈ ਜਿਤਨੀ ਸੇਵਾ ਅਕਾਲ ਪੁਰਖ ਵਲੋਂ ਸਾਨੂੰ ਬਖਸ਼ਿਸ਼ ਹੋਈ ਸੀ, ਸਤਿਗੁਰੂ ਜੀ ਦੀ ਕਿਰਪਾ ਨਾਲ ਨਿਭੀ ਹੈ, ਨਿਭਾਈ ਹੈ। ਵਾਹਿਗੁਰੂ ਕਿਰਪਾ ਕਰਨ ਸੰਸਾਰ ਉਪਰੋਂ ਇੱਕ ਦਿਨ ਜਾਣਾਂ ਹੈ ਇਹ ਚੱਲਣ ਸਰਾਂ ਹੈ ਇਸ ਕਰਕੇ ਆਪ ਜੀ ਨੇ ਕਿਸੇ ਪ੍ਰਕਾਰ ਦਾ ਕੋਈ ਸ਼ੋਕ ਆਦਿਕ ਨਹੀ ਕਰਨਾਂ, ਵਾਹਿਗੁਰੂ ਦੇ ਹੁਕਮ ਨੂੰ ਸਤ ਕਰਕੇ ਮੰਨਣਾਂ ਹੈ ਔਰ ਸਿਮਰਨ ਕਰਕੇ ਭਾਈ ਜਨਮ ਸੁਧਾਰਨਾਂ ਹੈ।

## ਆਸਾ ਸੇਖ ਫਰੀਦ ਜੀਉ ਕੀ ਬਾਣੀ॥

ਆਸਾ ॥ ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥ ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥ ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥ ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥ ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥ ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥ ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥ ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥ ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥ (ਪੰਨਾ ੪੮੮)

ਸੰਸਾਰ ਉਤੋਂ ਇੱਕ ਦਿਨ ਜਾਣਾ ਹੀ ਪੈਂਦਾ ਹੈ ਕਿਉਂਕਿ ਇਹ ਸੰਸਾਰ ਦਾ ਨਾਮ ਆਵਾ ਗਵਣ ਹੈ, ਆਉਣਾ ਤੇ ਗਵਣ ਜਾਣਾ। ਜਨਮ ਤੇ ਮਰਨ ਇਹ ਵਾਹਿਗੁਰੂ ਨੇ ਬਣਾਇਆ ਹੈ ਉਸ ਦੇ ਹੁਕਮ ਵਿਚ ਜੀਵ ਆਉਂਦਾ ਹੈ, ਹੁਕਮ ਵਿਚ ਰਹਿੰਦਾ ਹੈ, ਹੁਕਮ ਵਿਚ ਤੁਰ ਜਾਂਦਾ ਹੈ। ਗੁਰਮੁਖਾਂ ਵਾਸਤੇ ਭਾਣਾ ਮੰਨਣਾ ਹੀ ਜ਼ਰੂਰੀ ਹੈ। ਸਾਰੇ ਸੇਵਾਦਾਰਾ ਦੇ ਨੇਤਰ ਸਜਲ ਸਨ। ਮਹਾਂਪੁਰਸ਼ਾਂ ਦੇ ਚਰਨਾਂ'ਚ ਨਤਮਸਤਕ ਸਨ, ਮਹਾਰਾਜ ਅਸੀ ਕਲਯੁਗੀ ਜੀਵ ਸਾਂ, ਆਪ ਜੀ ਦੀ ਸੇਵਾ ਪੂਰਨ ਤੌਰ ਤੇ ਨਹੀ

ਨਿਭਾ ਸਕੇ ਹਾਂ, ਸਾਡੀਆਂ ਸੇਵਾਵਾਂ ਦੇ ਅੰਦਰ ਕੋਈ ਤਰੁਟੀ ਰਹੀ ਹੋਵੇ ਖਿਮਾ ਕਰਨੀ, ਸਾਨੂੰ ਭਉਜ਼ਲ ਤੋਂ ਤਾਰੋ ਸਾਡਾ ਆਵਾ ਗਵਣ ਮਿਟਾਉ। ਮਹਾਂਪੁਰਸ਼ਾਂ ਨੇ ਸਾਰਿਆਂ ਨੂੰ ਦਿਲਾਸਾ ਦਿੱਤਾ, ਧੀਰਜ਼ ਬਖਸ਼ਿਸ਼ ਕੀਤੀ ਹੈ ਕਿ ਗੁਰਮੁਖ ਪਿਆਰਿਉ ਹੌਲੀ ਹੌਲੀ ਸੇਵਾ ਕਰਦਿਆਂ ਮਨ ਨਿਰਮਲ ਉਜਲ ਪਵਿੱਤਰ ਹੋ ਜਾਂਦੇ ਹਨ ਤੁਸਾਂ ਸਾਰਿਆਂ ਨੇ ਜੋ ਸਾਧ ਸੰਗਤ ਕਰਦਿਆਂ ਸੁਮੱਤ ਲਈ ਹੈ, ਉਸ ਦੇ ਅਨੁਸਾਰ ਆਪਣਾ ਜਿਹੜਾ ਜੀਵਨ ਹੈ ਇਸ ਨੂੰ ਬਤੀਤ ਕਰਨਾ ਹੈ ਕਿਉਕਿ ਜਿਹੜਾ ਸੰਸਾਰ ਹੈ:-

**ਸਿਰੀਰਾਗੁ ਮਹਲਾ ੫ ਘਰੁ ੨ ॥**

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥ ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥ ੧ ॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥ ਕਿਆ ਥੋੜੜੀ ਬਾਤ ਗੁਮਾਨੁ ॥ ੧ ॥ ਰਹਾਉ ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥ ੨ ॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥ ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥ ੩ ॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥ ੪ ॥ ੨੨ ॥ ੯੨ ॥ (ਪੰਨਾ ੫੦)

ਸੋ ਇਸ ਪ੍ਰਕਾਰ ਮਹਾਂਪੁਰਖਾਂ ਨੇ ਸੰਸਾਰ ਦੀ ਅਨਿੱਤਤਾ ਨੂੰ ਜਣਾਇਆ ਹੈ ਕਿ ਗੁਰਮੁਖ ਪਿਆਰਿਉ, ਪ੍ਰਭੂ ਨੇ ਜੀਵਾਂ ਨੂੰ ਆਪਣਾਂ ਜਨਮ ਸੁਧਾਰਨ ਵਾਸਤੇ ਭੇਜਿਆ ਹੈ, ਸੋ ਇਸੇ ਤਰਾਂ ਡਿਊਟੀਆਂ ਲਗਾਈਆਂ ਗਈਆਂ ਹਨ ਜੋ ਸੇਵਾ ਸਾਨੂੰ ਬਖਸ਼ਿਸ਼ ਹੋਈ ਸੀ ਅਸੀਂ ਨਿਭਾ ਚੱਲੇ ਹਾਂ ਸੋ ਤੁਸੀਂ ਵੀ ਇਸੇ ਤਰਾਂ ਭਾਈ ਡੱਟ ਕਰਕੇ ਗੁਰੂ ਦਰਬਾਰ ਦੀ ਸੇਵਾ, ਸਾਧ ਸੰਗਤ ਦੀ ਸੇਵਾ ਕਰਨੀ ਹੈ ਅਤੇ ਨਾਮ ਜਪਣਾ ਹੈ ਵੰਡ ਛਕਣਾ, ਧਰਮ ਦੀ ਕਿਰਤ ਕਰਨੀ ਹੈ ਜੋ ਗੁਰੂ ਨਾਨਕ ਸਾਹਿਬ ਦਾ ਮਿਸ਼ਨ ਹੈ।

**ਸਿਰੀਰਾਗੁ ਮਹਲਾ ੧ ਘਰੁ ੨ ॥**

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥ ੧ ॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ੧ ॥ ਰਹਾਉ ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥ ੨ ॥ ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥ ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥ ੩ ॥ ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥ ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ ੪ ॥ ੨੪ ॥ **(ਪੰਨਾਂ ੨੩)**

ਮਹਾਂਪੁਰਸ਼ਾਂ ਨੇ, ਸਾਰੇ ਹੀ ਸੰਗੀਆਂ ਦੇ ਨੇਤਰ ਸਜਲ ਸਨ, ਉਪਦੇਸ਼ ਦਿੱਤੇ ਕਿ ਭਾਈ ਇਹ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ, ਆਤਮਾ ਅਕਾਸ਼ ਦੀ ਨਿਆਈ ਨਿਰਲੇਪ ਹੈ ਔਰ ਸਾਰਿਆਂ ਦਾ ਸਾਖੀ ਚੇਤਨ ਹੈ। ਮਹਾਂਪੁਰਸ਼ ਸ਼ਰੀਰ ਨਹੀ ਹੁੰਦੇ ਉਹ ਸ਼ਬਦ ਦੀ ਕਮਾਈ ਕਰਕੇ, ਸ਼ਬਦ ਦੁਆਰਾ ਬ੍ਰਹਮ ਸਰੂਪ ਹੋ ਜਾਂਦੇ ਹਨ। ਇਹ ਠੀਕਰਾ ਇੱਕ ਦਿਨ ਭੱਜਣਾ ਹੀ ਹੈ ਅੱਗੇ ਕੀ ਤੇ ਪਿੱਛੇ ਕੀ, ਪ੍ਰਭੂ ਦੀ ਜਿਵੇਂ ਆਗਿਆ ਹੈ ਅਸੀਂ ਜਨਮ ਮਰਨ ਨੂੰ ਸੁਧਾਰਨ ਵਾਸਤੇ ਆਏ ਹਾਂ ।ਬਾਬਾ ਈਸ਼ਰ ਸਿੰਘ ਸਾਹਿਬ ਔਰ ਬਾਬਾ ਆਇਆ ਸਿੰਘ ਸਾਹਿਬ ਜੀ ਦੀ ਮਹਾਨ ਕਿਰਪਾ ਦੁਆਰਾ ਜੀਵਨ ਯਾਤਰਾ ਸਫਲ ਹੋ ਰਹੀ ਹੈ, ਵਾਹਿਗੁਰੂ ਦਾ ਮਿਸਾਲ ਪ੍ਰਾਪਤ ਹੋਇਆ ਹੈ ਸੋ ਸਤਗੁਰਾ ਦੀ ਆਗਿਆਂ ਅਨੁਸਾਰ ਅਸੀ ਅੱਜ ਭਰਿਆ ਮੇਲਾ ਛੱਡ ਰਹੇ ਹਾਂ ਸੋ ਇਹ ਰੂਹਾਂ ਦਾ ਮਿਲਾਪ ਸੰਜੋਗ ਨਾਲ ਹੁੰਦਾ ਹੈ ਜਦੋਂ ਸੰਜੋਗੀ ਕਰਮ ਮਿਲਾਪ ਹੁੰਦਾ ਹੈ। ਵਿਜੋਗੀ ਕਰਮ ਵਿਛੋੜਾ ਹੋ ਜਾਂਦਾ ਹੈ

**ਆਸਾ ਮਹਲਾ ੧ ਛੰਤ ਘਰੁ ੩ ॥**

ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥ ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥ ੪ ॥ ੧ ॥ ੫ ॥ (ਪੰਨਾਂ ੪੩੯ )

ਸੋ ਮਹਾਂਪੁਰਸ਼ਾਂ ਨੇ ਇਸ ਤਰਾਂ ਸਮੂਹ ਸਾਧ ਸੰਗਤਾਂ ਨੂੰ ਉਪਦੇਸ਼ ਦੇ ਕਰਕੇ ਧੀਰਜ ਬੰਧਾਈ ਉਪਦੇਸ਼ ਦਿੱਤਾ। ਇਸ ਦੇ ਵਿੱਚ ਇੱਕ ਸਾਖੀ ਹੈ ਜੋ ਪਹਿਲਾਂ ਪੰਦਰਾਂ ਦਿਨ ਚੋਜ਼ ਹੋਇਆ ਸੀ, ਆਪ ਜੀ ਨੇ ਸੰਗਤਾਂ ਦੇ ਮਨ ਵਿਚੋਂ ਭਰਮ ਦੀ ਨਵਿਰਤੀ ਲਈ ਸੰਤ ਗਿਆਨ ਸਿੰਘ ਜੀ ਮਨੀ ਮਾਜਰੇ ਵਾਲਿਆਂ ਨੂੰ ਸ੍ਰੀ ਅਨੰਦਪੁਰ ਸਾਹਿਬ ਬਾਬੇ ਮਸਤ ਜੀ ਦੇ ਕੋਲ ਭੇਜਿਆ ਸੀ ਕਿ ਮੈਨੂੰ ਸੰਤ ਜਵਾਲਾ ਸਿੰਘ ਜੀ ਨੇ ਆਪ ਜੀ ਕੋਲ ਭੇਜਿਆ, ਕੀ ਆਗਿਆ ਹੈ ਬਾਬੇ ਮਸਤਾਂ ਨੇ ਫੁਰਮਾਇਆ ਸੀ ਕਿ ਫਗਵਾੜੇ ਕਾਠੜ ਵੇਲਣੇ ਦੀ ਸਾਈ ਦੇ ਦਿਉ ਮੈ ਤੇ ਜਵਾਲਾ ਸਿੰਘ ਜੀ ਨੇ ਗੰਨੇ ਪੀੜਿਆ ਕਰਨੇ ਹਨ ਜਦੋਂ ਇਹ ਬਚਨ ਲੈ ਕਰਕੇ ਸੰਤ ਗਿਆਨ ਸਿੰਘ ਜੀ ਡੁਮੇਲੀ ਨੱਗਰ ਮਹਾਂਪੁਰਸ਼ਾਂ ਦੇ ਚਰਨਾਂ'ਚ ਆਏ ਤੇ ਬਚਨ ਸੁਣਾਇਆ ਸੀ ਸਮੂਹ ਸੰਗਤਾਂ ਦੇ ਮਨ'ਚੋਂ ਇਹ ਭੁਲੇਖਾ ਨਿਕਲ ਗਿਆ ਸੀ ਹੁਣ ਬਾਬੇ ਮਸਤਾਂ ਨੇ ਹੁਕਮ ਕੀਤਾ ਹੈ ਕਿ ਬਾਬਾ ਜਵਾਲਾ ਸਿੰਘ ਜੀ ਬਹੁਤ ਲੰਬਾ ਸਮਾਂ ਸਾਧ ਸੰਗਤ ਨੂੰ ਦਰਸ਼ਨ ਬਖਸ਼ਿਸ਼ ਕਰਨਗੇ। ਇਹ ਮਹਾਂਪੁਰਸ਼ਾਂ ਦਾ ਚੋਜ਼ ਸੀ, ਅੱਜ ਪੂਰੇ ਪੰਦਰਵੇਂ ਦਿਨ ਠੀਕ ਇਹ ਭਾਣਾ ਵਰਤਾਉਣ ਦੀ ਮਹਾਂਪੁਰਸ਼ਾਂ ਨੇ ਸੋਚੀ ਹੈ।

**ਬਿਹਾਗੜਾ ਮਹਲਾ ੫ ॥**

ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥ ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ॥ ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥ ੧ ॥ (ਪੰਨਾ ੫੪੩)

ਇੰਨਾ ਦਿਨਾਂ ਦੇ ਅੰਦਰ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਔਰ ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲੇ, ਸੰਤ ਬਾਬਾ ਦਾਨ ਸਿੰਘ ਜੀ ਖਵਾਜ਼ੇ ਖੜਕ ਵਾਲੇ, ਸੰਤ ਬਾਬਾ ਨੰਦ ਸਿੰਘ ਜੀ ਰਾਮਗੜ੍ਹ ਔਰ ਸੰਤ ਜਥੇਦਾਰ ਬਾਬਾ ਸੋਹਨ ਸਿੰਘ ਜੀ ਬਿਧੀਚੰਦ ਤਥਾ ਹੋਰ ਬੇਅੰਤ ਮਹਾਂਪੁਰਖ, ਮਹਾਂਪੁਰਸ਼ਾਂ ਦੇ ਪਰਮ ਪਵਿੱਤਰ ਦਰਸ਼ਨਾਂ ਲਈ ਪਧਾਰਦੇ ਰਹੇ।ਮਹਾਂਪੁਰਖ ਆਏ ਮਹਾਂਪੁਰਖਾਂ ਦਾ ਸਿਰੋਪੇ ਦੇ ਕੇ ਮਹਾਨ ਸਨਮਾਨ ਬਖਸ਼ਿਸ਼ ਕਰਦੇ ਰਹੇ। ਸੋ ਮਹਾਂਪੁਰਸ਼ਾਂ ਦਾ ਸਤਿਕਾਰ ਉਨਾਂ ਦੇ ਜੀਵਨ ਦਾ ਇੱਕ ਮਹਾਨ ਵਿਰਸਾ ਸੀ ਸੋ ਬੜੇ ਪਿਆਰ ਨਾਲ ਉਨਾਂ ਨੇ ਸੇਵਾ ਨਿਭਾਈ।

**ਨਟ ਨਾਰਾਇਨ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥**

ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥ ੧ ॥ ਰਹਾਉ ॥ ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥ ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥ ੧ ॥ ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥ ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥ ੨ ॥ ੧ ॥ ੨ ॥ (ਪੰਨਾ ੯੭੮)

ਇਸ ਤਰਾਂ ਮਹਾਂਪੁਰਸ਼ਾਂ ਨੇ ਗੁਰਬਾਣੀ ਦੁਆਰਾ ਬੇਅੰਤ ਸਿੱਖਿਆਵਾਂ ਬਖਸ਼ਿਸ਼ ਕੀਤੀਆਂ ਅਤੇ ਫੁਰਮਾਇਆ ਕਿ ਸਤਿਗੁਰਾਂ ਦੀ ਆਗਿਆ ਐਸੀ ਹੈ।

**ਗਉੜੀ ਮਹਲਾ ੫ ॥**

ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥ ੧ ॥ ਏਕਾ ਟੇਕ ਮੇਰੇ ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥ ੧ ॥ ਰਹਾਉ ॥ ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥ ੨ ॥ ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥ ੩ ॥ ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥ ੪ ॥ ੪੦ ॥ ੧੦੯ ॥(ਪੰਨਾ ੧੯੭-੯੮)

ਸੋ ਮਹਾਂਪੁਰਸ਼ਾਂ ਨੇ ਐਸੇ ਉਪਦੇਸ਼ ਬਖਸ਼ਿਸ਼ ਕੀਤੇ ਹਨ। ਸੋ ਭਾਈ ਗੁਰਦਾਸ ਜੀ ਨੇ ਪਰਉਪਕਾਰੀ ਮਹਾਂਪੁਰਸ਼ਾਂ ਬਾਰੇ ਲਿਖਿਆ ਹੈ।

## ਵਾਰ ਉਨੀਵੀਂ, ਪਉੜੀ ਚੌਦਵੀਂ

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।ਸਚੀ ਦਰਗਹ ਜਾਇ ਸਚਾ ਪਿੜ ਮਲਿਆ।

ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ। ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ।

ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ। ਗੁਰਮੁਖਿ ਸਦੇ ਜਾਨਿ ਆਵਨਿ ਘਲਿਆ॥੧॥

ਸੋ ਭਾਈ ਗੁਰਦਾਸ ਜੀ ਨੇ ਗੁਰਮੁਖਾਂ ਦੇ ਜੀਵਨ ਬਾਰੇ ਐਸੇ ਬਚਨ ਲਿਖੇ ਹਨ।ਐਸਾ ਉਪਦੇਸ਼ ਮਹਾਂਪੁਰਸ਼ਾਂ ਨੇ ਬਖਸ਼ਿਸ਼ ਕੀਤਾ।

**ਗਉੜੀ ਮਹਲਾ ੧ ॥**

ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥ ਨਉ ਦਰਵਾਜੇ ਦਸਵਾ ਦੁਆਰੁ ॥ ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧ ॥ ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥ ੧ ॥ ਰਹਾਉ॥ ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥ ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥ ੨ ॥ ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥ ੩ ॥ ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥ ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥ ੪ ॥ ੪ ॥(ਪੰਨਾ ੧੫੨)

ਸੋ ਐਸੇ ਬਚਨ ਫੁਰਮਾ ਕਰਕੇ ਮਹਾਂਪੁਰਖ ਆਸਣ ਵਿੱਚ ਇਸਥਿਤ ਹੋਏ। ਉਨੀ ਪ੍ਰਾਨ ਅਪਾਨ ਵਾਯੂ ਨੂੰ ਦਸਮ ਦੁਆਰ ਵੱਲ ਖਿੱਚਿਆ ਔਰ ਬ੍ਰਹਮ ਰੰਧਰ ਨਾੜੀ ਫੋੜ ਕੇ ਆਪਣੇਂ ਪ੍ਰਾਣਾਂ ਦਾ ਵਿਯੋਗ ਕਰ ਦਿੱਤਾ, ਤੱਤ ਤੱਤਾਂ ਵਿੱਚ ਜੋਤ ਜੋਤਿ ਵਿੱਚ ਮਿਲਾ ਦੇਣਾ ਕੀਤੀ।

**ਰਾਮਕਲੀ ਮਹਲਾ ੫ ॥**

ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥ ੧ ॥ ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥ ੧ ॥ ਰਹਾਉ ॥ ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥ ਭਰਮ ਮੋਹ ਕੇ ਬਾਂਧੇ

ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥ ੨ ॥ ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥ ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥ ੩ ॥ ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥ ੪ ॥ ੧੦ ॥ (ਪੰਨਾਂ ੮੮੫)

ਮਹਾਂਪੁਰਸ਼ਾਂ ਦਾ ਆਉਣਾ ਜਾਣਾ ਨਿਸੰਗ ਹੁੰਦਾ ਹੈ ਜਿਵੇ ਸੱਪ ਕੁੰਜ ਤਿਆਗਦਾ ਹੈ, ਹਾਥੀ ਫੁੱਲਾਂ ਦੀ ਮਾਲਾ ਤਿਆਗ ਦਿੰਦਾ ਹੈ ਇਸ ਤਰਾਂ ਮਹਾਂਪੁਰਖਾਂ ਨੇ ਜਿੰਦੇ ਜੀਅ ਜੀਵਨ ਮੁਕਤੀ ਦਾ ਅਨੰਦ ਪ੍ਰਾਪਤ ਕਰਦਿਆਂ ਹੋਇਆਂ ਸੋ ਅਵਿੱਦਿਆ ਤੱਤ ਕਾਰਜ ਦੀ ਨਵਿਰਤੀ ਔਰ ਬ੍ਰਹਮ ਦੀ ਪ੍ਰਾਪਤੀ ਦਾ ਅਨੰਦ, ਅਦਵੈਤਾ ਅਨੰਦ, ਅਭੇਦਤਾ ਅਨੰਦ ਪ੍ਰਾਪਤ ਕੀਤਾ ਹੁੰਦਾ ਹੈ, ਉਨਾਂ ਨੇ ਦੇਹ ਅਧਿਆਸ ਤੋੜ ਦਿੱਤਾ ਹੁੰਦਾ ਹੈ, ਅਸੀ ਸ਼ਰੀਰ ਨਹੀ ਹਾਂ, ਕੋਸ਼ ਨਹੀ ਹਾਂ ਔਰ ਸਤੋ ਰਜੋ ਤਮੋ ਤਿੰਨ ਮਾਇਆ ਦੇ ਗੁਣ ਨਹੀ ਹਾਂ, ਪਾਰਬ੍ਰਹਮ ਸਰੂਪ ਹਾਂ ਇਹ ਉਨਾਂ ਦੀ ਅਵਸਥਾ ਹੁੰਦੀ ਹੈ। ਉਹ ਬੇਗਮਪੁਰੇ ਵਿੱਚ ਜਿਉਂਦੇ ਜੀਅ ਰਹਿੰਦੇ ਹਨ, ਸਰੀਰ ਤਿਆਗਣ ਤੋਂ ਬਾਅਦ ਉਹ ਫਿਰ ਬਿਦੇਹ ਮੁਕਤੀ ਵਾਹਿਗੁਰੂ ਵਿੱਚ ਅਭੇਦ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ।

**ਬਿਲਾਵਲ ਮਹਲਾ ੫ ਛੰਤ (ਪੰਨਾ ੮੪੬ )**

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥ ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥ ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥ ੪ ॥ ੨ ॥

ਐਸੇ ਮਹਾਂਪੁਰਸ਼ ਭਾਈ ਹੁੰਦੇ ਹਨ ਉਨਾਂ ਦਾ ਨਾਂ ਆਉਣਾ ਹੈ ਨਾ ਜਾਣਾਂ ਹੈ, ਉਹ ਵਾਹਿਗੁਰੂ ਦੇ ਹੁਕਮ ਵਿੱਚ ਸੰਸਾਰ ਦੇ ਭਲੇ ਵਾਸਤੇ ਸਾਧ ਸੰਗਤ ਜੀ ਆਉਂਦੇ ਹਨ, ਜੀਵਨ ਯਾਤਰਾ ਸਫਲ ਕਰਕੇ ਤੁਰ ਜਾਂਦੇ ਹਨ।

**ਦੋਹਰਾ ॥**

**ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥**

**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥੬੦॥(ਬਚਿਤ੍ਰ ਨਾਟਕ)**

**ਮਾਰੂ ॥ ਕਬੀਰ ਜੀਉ**

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥ ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥ ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥ ੧ ॥ ਰਹਾਉ ॥ ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥ ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥ ੨ ॥ ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥ ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥ ੩ ॥ ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥ ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥ ੪ ॥ ੪॥ (ਪੰਨਾ ੧੧੦੩-੦੪)

ਬ੍ਰਹਮ ਗਿਆਨੀ ਦੀ ਅਵਸਥਾ ਨੌਵੇ ਪਾਤਸ਼ਾਹ ਨੇ ਇਉ ਵਰਨਣ ਕੀਤੀ ਹੈ।

ਸੋਰਠਿ ਮਹਲਾ ੯ ॥

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥ ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧॥(ਪੰਨਾ ੬੩੩-੩੪)

ਸੋ ਇਸ ਪ੍ਰਕਾਰ ਮਹਾਂਪੁਰਸ਼ਾਂ ਨੇ ਆਪਣੇਂ ਨਿੱਜ ਸਰੂਪ ਸ੍ਵੈਯੰ ਘਰ ਵਿੱਚ ਨਿਵਾਸ ਪ੍ਰਾਪਤ ਕੀਤਾ ਸੋ ਜਿਉਂ ਜਿਉਂ ਮਹਾਂਪੁਰਸ਼ਾਂ ਦੇ ਜੋਤੀ ਜੋਤ ਸਮਾਉਣ ਦੀ ਖਬਰ ਸੰਗਤਾਂ ਨੇ ਸੁਣੀਂ, ਬੇਅੰਤ ਇਕੱਠ ਹੋ ਗਿਆ ਸਵਾਰੀਆਂ ਦੇ ਇੰਤਜ਼ਾਮ ਕੀਤੇ ਗਏ, ਮਹਾਂਪੁਰਸ਼ਾਂ ਦੇ ਦਰਸ਼ਨ ਸਮੂਹ ਸੰਗਤਾਂ ਨੇ ਕੀਤੇ। ਅੱਜ ਅੰਤਿਮ ਦਰਸ਼ਨ ਵੀ ਕਰ ਰਹੇ ਸਨ ਨੇਤਰ ਸਜਲ ਸਨ। ਬੈਰਾਗ ਵਿਚ ਰੋ ਰਹੇ ਸਨ ਕਿ ਭਾਗਾਂ ਨਾਲ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰੇ ਹੁੰਦੇ ਹਨ ਸੋ ਸਾਧ ਸੰਗਤ ਜੀ ਦੱਸੀ ਹੋਈ ਮਹਾਂਪੁਰਸ਼ਾਂ ਦੀ ਮਰਯਾਦਾ ਮੁਤਾਬਕ ਸੋ ਸਾਰੀ ਰਸਮ ਦਾ ਪ੍ਰਾਰੰਭ ਹੋਇਆ। ਇਸੇ ਦਿਨ ਹੀ ਨੱਗਰ ਪਾਂਸ਼ਟਾ ਵਿਖੇ ਸਾਡੇ ਨਾਨਾਂ ਜੀ ਪ੍ਰਲੋਕ ਗਮਨ ਕੀਤੇ ਸਨ, ਬਜ਼ੁਰਗ ਉਥੇ ਗਏ ਹੋਏ ਸਨ ਉਥੇ ਹੀ ਖਬਰ ਮਿਲੀ, ਵਿਚੇ ਹੀ ਸੋ ਉਸ ਕਿਰਿਆ ਨੂੰ ਤਿਆਗ ਕਰਕੇ ਸੋ ਆਪਣੇਂ ਮੁਰਸ਼ਦ ਦੇ ਪਿਆਰ ਵਿੱਚ ਡੁਮੇਲੀ ਨੱਗਰ ਵਿਖੇ ਆ ਗਏ। ਦਰਸ਼ਨ ਦੀਦਾਰੇ ਕੀਤੇ ਸੋ ਮਹਾਂਪੁਰਸ਼ਾਂ ਦਾ ਪਵਿੱਤਰ ਜੋ ਸ਼ਰੀਰ ਸੀ ਪਲੰਘ ਤੇ ਸਜਾ ਕਰਕੇ ਇੱਕ ਟਰੱਕ ਵਿੱਚ ਸਜਾਇਆ ਗਿਆ। ਸੇਵਾਦਾਰ ਸੁਖਮਨੀ ਸਾਹਿਬ ਦੀ ਬਾਣੀ ਦਾ ਨਿੱਤਨੇਮ ਕਰਦੇ ਰਹੇ ਸੋ ਅੱਤੋਵਾਲ ਨੱਗਰ ਵਿਖੇ ਸੰਗਤਾਂ ਦਾ ਅਤੇ ਹੋਰ ਵੀ ਅੱਡਿਆਂ ਤੇ ਸੰਗਤਾਂ ਦਾ ਬੜਾ ਇਕੱਠ ਸੀ ਦਰਸ਼ਨ ਦੀਦਾਰੇ ਸੰਗਤਾਂ ਨੇ ਕੀਤੇ ਕਿਉਂਕਿ ਆਗਿਆ ਸੀ ਕਿ ਸਾਡੇ ਸ਼ਰੀਰ ਨੂੰ ਸਿੱਧੇ ਹੀ ਬਿਭੌਰ ਸਾਹਿਬ ਲੈ ਜਾਣਾ, ਡੇਰੇ ਦੀ ਸੰਗਤ ਵੀ ਸਾਰੀ ਇੱਥੇ ਆਈ ਸੀ ਸਵਾਰੀਆਂ ਤਿਆਰ ਕਰਕੇ ਸ੍ਰੀਮਾਨ ਜੱਗਾ ਸਿੰਘ ਕੁਠਾਰੀ ਸਾਹਿਬ ਤਥਾ ਸਾਰੇ ਸੇਵਾਦਾਰ ਮਹਾਂਪੁਰਸ਼ਾਂ ਦੇ ਨਾਲ ਚੱਲ ਪਏ ਸੋ ਲੰਗਰ ਆਦਿਕ ਦਾ ਇੰਤਜ਼ਾਮ ਵੀ ਬਿਭੌਰ ਸਾਹਿਬ ਜਾ ਕੇ ਕੀਤਾ। ਕੜ੍ਹਾਹ ਪ੍ਰਸ਼ਾਦ ਦੀਆਂ ਦੇਗਾਂ ਸਜਾਈਆਂ ਸੋ ਇਹ ਸਾਰਾ ਹੀ ਸੋ ਪ੍ਰੇਮ ਮਈ ਸੋ ਮਹਾਂਪੁਰਸ਼ਾਂ ਦੇ ਪਰਮ ਪਵਿੱਤਰ ਸਰੀਰ ਨਾਲ ਜੋ ਕਾਫਲਾ ਸੀ ਚੱਲਿਆ। ਊਨਾਂ ਸਾਹਿਬ, ਬਾਬਾ ਸਾਹਿਬ ਸਿੰਘ ਬੇਦੀ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਹੋਇਆ ਬਿਭੌਰ ਸਾਹਿਬ ਦਸਮ ਪਾਤਸ਼ਾਹ ਦੇ ਦਰਬਾਰ, ਸੋ ਧਰਮ ਅਸਥਾਨ ਤੇ ਪਹੁੰਚੇ ਮਹਾਂਪੁਰਸ਼ਾਂ ਦੇ ਸਰੀਰ ਨੂੰ ਗੁਰੂ ਚਰਨਾਂ ਵਿੱਚ ਰੱਖਿਆ ਗਿਆ ਕੜ੍ਹਾਹ ਪ੍ਰਸ਼ਾਦ ਦੀਆਂ ਦੇਗਾਂ ਤਿਆਰ ਕਰਕੇ ਸਜਾਈਆਂ, ਲੰਗਰ ਤਿਆਰ ਭੰਡਾਰਾ ਤਿਆਰ ਕੀਤਾ ਸੋ ਗੁਰੂ ਕੇ ਚਰਨਾਂ ਵਿਚ ਕੀਰਤਨ ਹੋਇਆ, ਸੋ ਮਹਾਪੁਰਖਾਂ ਦੀ ਯਾਤਰਾ ਦੀ ਸਫਲਤਾ ਵਾਸਤੇ ਸਾਧ ਸੰਗਤ ਨੇ ਮਿਲ ਕਰਕੇ ਅਰਦਾਸ ਕੀਤੀ ਸੋ ਅੰਤ ਅਰਦਾਸ ਕਰਕੇ ਵਾਕ ਸਰਵਣ ਕਰਨ ਤੋਂ ਬਾਅਦ ਦੇਗਾਂ ਵਰਤਾਈਆਂ, ਲੰਗਰ ਕਿਸ ਨੂੰ ਸੁੱਝਾ ਸੀ ਸਮੂਹ ਸੰਗਤਾਂ ਪਿਆਰ ਵਿੱਚ ਸਨ ਮਹਾਂਪੁਰਸ਼ਾਂ ਦੇ ਪਵਿੱਤਰ ਸਰੀਰ ਦੀ ਅਰਥੀ ਸੋ ਬਿਭੌਰ ਸਾਹਿਬ ਦਰਿਆ ਦੇ ਕਿਨਾਰੇ ਲੈ ਗਏ ਸੋ ਮੁਖੀ ਮਹਾਂਪੁਰਸ਼ਾਂ ਨੇ ਮਹਾਂਪੁਰਸ਼ਾਂ ਦੇ ਇਸ਼ਨਾਨ ਕਰਾ ਕੇ ਬਸਤਰ ਪਹਿਨਾਏ ਔਰ ਬਕਸਾ ਤਿਆਰ ਕਰਕੇ ਸੋ ਮਹਾਂਪੁਰਸ਼ਾਂ ਦੀ ਦੱਸੀ ਹੋਈ ਮਰਯਾਦਾ ਦੇ ਮੁਤਾਬਕ ਉਨਾਂ ਦਾ ਸ਼ਰੀਰ ਬਕਸੇ ਵਿੱਚ ਟਿਕਾ ਕੇ ਸੋ ਮੇਵੇ ਭਰ ਦਿੱਤੇ ਗਏ ਬੰਦ ਕੀਤਾ ਗਿਆ, ਸੰਗਤਾਂ ਨੇ ਅੰਤਮ ਦਰਸ਼ਨ ਕੀਤੇ ਫੁੱਲਾਂ ਦੀ ਵਰਖਾ ਹੋਈ ਸੋ ਸੰਗਤਾਂ ਬੈਰਾਗ ਵਿੱਚ ਰੋ ਰਹੀਆਂ ਸਨ ਔਰ ਬੈਰਾਗ ਕਰ ਰਹੀਆਂ ਸਨ ਮਨ ਦੇ ਅੰਦਰ ਬੜਾ ਭਾਰੀ ਵੈਰਾਗ ਸੀ ਔਰ ਸੰਗਤਾਂ ਮਹਾਂਪੁਰਸ਼ਾਂ ਦੇ ਪਵਿੱਤਰ ਕਾਰਨਾਮਿਆਂ ਨੂੰ ਯਾਦ

ਕਰ ਕਰ ਕੇ ਰੋ ਰਹੀਆਂ ਸਨ ਕਿ ਮਹਾਂਪੁਰਸ਼ਾਂ ਦਾ ਆਉਣਾ ਧੰਨਤਾ ਸੰਯੁਕਤ ਹੈ ਸੋ ਸੇਵਾ ਕਰਕੇ ਪੂਰਾ ਲਾਭ ਪ੍ਰਾਪਤ ਨਾਂ ਕਰ ਸਕੇ। ਸੋ ਮਨ ਵਿੱਚ ਬੜਾ ਭਾਰੀ ਵੈਰਾਗ ਚਲ ਰਿਹਾ ਸੀ ਸੋ ਬੜੇ ਪ੍ਰੇਮ ਦੇ ਨਾਲ ਸਾਧ ਸੰਗਤ ਮਹਾਂਪੁਰਸ਼ਾਂ ਦੇ ਪਵਿੱਤਰ ਗੁਣਾਂ ਨੂੰ ਯਾਦ ਕਰ ਰਹੀ ਸੀ ਕਿ ਇਹ ਭਾਗਾਂ ਵਾਲਾ ਸਮਾਂ ਗੁਰਮੁਖ ਮਾਈ ਭਾਈ ਨੂੰ ਹੀ ਪ੍ਰਾਪਤ ਹੁੰਦਾ ਹੈ।

**ਬਿਲਾਵਲੁ ਮਹਲਾ ੪ ॥**

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥ ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥ ੧ ॥ ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥ ੧ ॥ ਰਹਾਉ ॥ ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥ ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥ ੨ ॥ ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥ ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥ ੩ ॥ ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥ ੪ ॥ ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥ ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥ ੫ ॥ ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥ ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥ ੬ ॥ ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥ ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੁਕ ਮੁਖਿ ਪਈਆ ॥ ੭ ॥ ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥ ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ ॥ ੮ ॥ ੫ ॥ ੮॥

**॥ ਸਲੋਕ ॥**

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥

ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥ (ਪੰਨਾ ੧੩੭੯)

ਸੋ ਇਸ ਪ੍ਰਕਾਰ ਸੰਗਤਾਂ ਦੇ ਨੇਤਰ ਸਜਲ ਸਨ ਬੜੇ ਪਿਆਰ ਵੈਰਾਗ ਵਿੱਚ ਸਨ, ਇਸ਼ਨਾਨ ਕਰਾਇਆ ਬਕਸਾ ਤਿਆਰ ਕੀਤਾ ਹੁਣ ਦੋ ਬੇੜੀਆਂ ਤਿਆਰ ਕਰਕੇ ਲਿਆਂਦੀਆਂ ਗਈਆਂ, ਦੋਹਾਂ ਬੇੜੀਆਂ ਦੇ ਕੋਨਿਆਂ ਤੇ ਬੇਟ ਬੰਨ ਕੇ ਬਕਸਾ ਸਜਾਇਆ ਗਿਆ, ਪੁਸ਼ਪਾਂ ਦੀ ਬਰਸ਼ਾ ਕੀਤੀ ਜੈਕਾਰਾ ਛੱਡ ਕੇ ਬੇੜੀਆਂ ਤੋਰ ਦਿੱਤੀਆਂ ਗਈਆਂ ਜਦੋਂ ਬੇੜੀਆਂ ਦਰਿਆ ਦੇ ਮੱਧ ਵਿੱਚ ਚਲੇ ਗਈਆਂ ਬਕਸੇ ਦੇ ਕੋਨੇ ਉਤਾਰ ਕਰਕੇ ਬੇੜੀਆਂ ਤੋਂ ਦਰਿਆ ਵਿੱਚ ਛੱਡ ਦਿੱਤਾ ਗਿਆ, ਬਕਸਾ ਹੌਲੀ ਹੌਲੀ ਬੇਟ ਹੋਣ ਦੇ ਕਾਰਨ ਪਾਣੀ ਵਿੱਚ ਬੈਠ ਗਿਆ। ਸੋ ਸੰਤ ਗੁਲਜ਼ਾਰਾ ਸਿੰਘ ਜੀ ਨੰਗਲ ਵਾਲੇ ਜਿੰਨਾਂ ਦੇ ਭਾਈ ਸਾਹਿਬ ਸੋ ਮਹਾਂਪੁਰਸ਼ਾਂ ਦੇ ਅਨਨ ਸੇਵਕ ਸਨ ਕਈ ਵਾਰੀ ਕਿਹਾ ਕਰਦੇ ਸਨ ਮੈ ਸਾਧੂ ਹੋਣਾਂ ਮਹਾਂਪੁਰਸ਼ਾਂ ਨੇ ਕਹਿਣਾ ਕਿ ਭਾਈ ਬਾਰਾਂ ਸਾਲ ਫਿਰ ਮੁੜਕੇ ਨੱਗਰ ਨਹੀ ਵੜੀਦਾ ਹੈ, ਸੋ ਸਾਧਸੰਗਤ ਜੀ ਇਸ ਤਰਾਂ ਜਿਉ ਨੱਗਰੋਂ ਗਏ ਮੁੜ ਨਾਂ ਪਰਤੇ। ਸੋ ਰਾਗੀ ਬਾਗ ਆਏ ਜਥੇਦਾਰ ਸੰਤਾ ਸਿੰਘ ਜੀ ਨੂੰ ਪੁੱਛਿਆ ਸੋ ਉਥੋਂ ਜਿਉਂ ਬੈਰਾਗ ਵਿੱਚ ਤੁਰੇ ਜਿਥੇ ਮਹਾਂਪੁਰਸ਼ਾਂ ਦਾ ਬਕਸਾ ਪ੍ਰਵਾਹ ਕੀਤਾ ਸੀ ਆਣ ਕਰਕੇ ਛਾਲ ਮਾਰੀ ਤੇ ਨਾਲ ਹੀ ਪ੍ਰਵਾਹ ਹੋ ਗਏ ।ਪ੍ਰੇਮੀਆਂ ਦੀ ਅਵਸਥਾ ਬਹੁਤ ਅਲੌਕਿਕ ਹੁੰਦੀ ਹੈ।

## ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ ੴ ਸਤਿਗੁਰ ਪ੍ਰਸਾਦਿ ॥

ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥ ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥ ੧ ॥ ਰਹਾਉ ॥ ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥ ੧ ॥ ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ॥ ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥ ੨ ॥ ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥ ੧ ॥ ੧੨੮ ॥(ਪੰਨਾ ੮੩੦)

ਪ੍ਰੇਮੀਆਂ ਦੀਆਂ ਅਥਾਹ ਕਹਾਣੀਆਂ ਹਨ। ਸਾਡੇ ਬਜੁਰਗ ਸੋ ਸਾਈਕਲ ਉਪਰ ਹੀ ਨੰਗਲ ਪਹੁੰਚੇ, ਇੱਡੀ ਲੰਬੀ ਯਾਤਰਾ ਪਹਾੜਾਂ ਦਾ ਰਸਤਾ ਸਾਈਕਲ ਤੇ ਤਹਿ ਕਰਕੇ ਮਹਾਂਪੁਰਖਾਂ ਦੇ ਜਲ ਪ੍ਰਵਾਹ ਸਮੇਂ ਦਰਸ਼ਨ ਵਾਸਤੇ ਪਹੁੰਚੇ ਅਤੇ ਆਪਣੇਂ ਸਜਲ ਨੇਤਰਾਂ ਨਾਲ ਇਥੇ ਹੋਰ ਸੰਗਤਾਂ ਨੇ ਆਪਣੇਂ ਪ੍ਰੇਮ ਦੇ ਅੱਥਰੂਆਂ ਦੀ ਭੇਟਾ ਅੰਤਿਮ ਸਮੇ ਮਹਾਂਪੁਰਖਾਂ ਨੂੰ ਚੜ੍ਹਾਈ। ਬਜੁਰਗਾਂ ਨੇ ਵੀ ਅੱਥਰੂਆਂ ਦੀ ਭੇਟਾ, ਅੱਥਰੂਆਂ ਦੇ ਫੁੱਲ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਭੇਟ ਕੀਤੇ ।ਸੋ ਪ੍ਰੇਮੀਆਂ ਦੀਆਂ ਕਹਾਣੀਆਂ ਬੜੀਆਂ ਲੰਮੀਆਂ ਸੋ ਜਿਵੇਂ ਵੀ ਜਿਸ ਨੂੰ ਕੋਈ ਸਵਾਰੀ ਮਿਲੀ ਮਹਾਂਪੁਰਸ਼ਾਂ ਦੇ ਪਿਆਰ ਵਿੱਚ ਅੰਤਿਮ ਹਾਜ਼ਰੀ ਲਵਾਉਣ ਵਾਸਤੇ ਉਹ ਗੁਰਮੁਖ ਸਾਧ ਸੰਗਤ ਜੀ ਪਹੁੰਚੇ। ਇੱਧਰ ਸਾਡੇ ਖਾਲਸਾ ਹਾਈ ਸਕੂਲ ਕਾਲਰਾ ਵਿਖੇ ਹੈਡ ਮਾਸਟਰ ਹੰਸਾ ਸਿੰਘ ਜੀ ਨੇ ਸਮੂਹ ਵਿਦਿਆਰਥੀਆਂ ਤੇ ਮਾਸਟਰਾਂ ਨੂੰ ਇਕੱਤਰ ਕਰਕੇ ਮਹਾਪੁਰਖਾਂ ਦੀ ਯਾਦ ਵਿੱਚ ਪੰਜ ਮਿੰਟ ਨੇਤਰ ਮੀਟ ਕੇ ਮੌਨ ਰੱਖਿਆ ਅਤੇ ਮਹਾਂਪੁਰਖਾਂ ਵਾਸਤੇ ਸਮੂਹ ਸਕੂਲ ਵੱਲੋਂ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਮਹਾਂਨ ਬਖਸ਼ਿਸ਼ ਕਰਨ ਐਸੇ ਮਹਾਪੁਰਖਾਂ ਦਾ ਦਰਸ਼ਨ ਦੀਦਾਰ ਹਮੇਸ਼ਾ ਵਾਸਤੇ ਹੁੰਦਾ ਰਹੇ ਅੰਤ ਵਿੱਚ ਹੈਡ ਮਾਸਟਰ ਸਾਹਿਬ ਨੇ ਮਹਾਂਪੁਰਖਾਂ ਦੇ ਜੀਵਨ ਬਾਰੇ ਚਾਨਣ ਪਾਇਆ।

## ਰਾਗ ਗਉੜੀ ਪੂਰਬੀ ਛੰਤ ਮਹਲਾ ੩

ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥ ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥ ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ ਖੁਆਈ ॥ ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ ॥ ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ ॥ ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥ ੩ ॥ (ਪੰਨਾ ੨੪੪)

ਸੋ ਮਹਾਂਪੁਰਖਾਂ ਦੇ ਅੰਤਿਮ ਦਰਸ਼ਨ ਬੇਅੰਤ ਸੰਗਤਾਂ ਨੇ ਕੀਤੇ, ਆਪੋ ਆਪਣੀਆਂ ਸ਼ਰਧਾਜ਼ਲੀਆਂ ਭੇਟ ਕੀਤੀਆਂ। ਬੇੜੀਆਂ ਵਾਪਸ ਪਰਤੀਆਂ ਸੋ ਕਿਸੇ ਨੇ ਪਿਆਰ ਵਿੱਚ ਲੰਗਰ ਨਾਂ ਛਕਿਆ, ਕਿਸੇ ਨੇ ਛਕਿਆ। ਸੋ ਅਖੀਰ ਸੰਗਤਾਂ ਆਪੋ ਆਪਣੇਂ ਅਸਥਾਨਾਂ ਨੂੰ ਵਿਦਾ ਹੋਈਆਂ ਡੇਰੇ ਦੇ ਸੇਵਾਦਾਰ ਡੇਰੇ ਆਏ। ਮਹਾਂਪੁਰਸ਼ਾਂ ਦੀ ਯਾਦ ਵਿੱਚ ਸਹਿਜ ਪਾਠ, ਅਖੰਡਾਂ ਪਾਠਾਂ ਦੇ ਭੋਗ ਪਾਏ ਗਏ। ਸੋ ਸੰਤ ਬਾਬਾ ਹਰੀ ਸਿੰਘ ਕਹਾਰਪੁਰ, ਸੰਤ ਬਾਬਾ ਮਾਝਾ ਸਿੰਘ ਮਕਸੂਦਪੁਰ ਹੋਤੀ ਮਰਦਾਨ ਵਾਲੇ, ਸੰਤ ਗਿਆਨੀ ਹਰੀ ਸਿੰਘ ਜੀ, ਸੰਤ ਬਾਬਾ ਨੰਦ ਸਿੰਘ ਰਾਮਗੜ੍ਹ, ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲੇ, ਸੰਤ ਨੰਦ ਸਿੰਘ ਜੀ ਰਾਮਗੜ੍ਹ ਹੋਰ ਮਹਾਂਪੁਰਸ਼ ਬੇਅੰਤ ਮਿਲ ਕਰਕੇ ਵੀਚਾਰ ਕੀਤੀ ਕਿ ਡੇਰੇ ਦੇ ਸੇਵਾਦਾਰ ਕਦੀ ਡੇਰਿਉਂ ਬਾਹਰ ਨਹੀ ਗਏ, ਸੋ ਡੇਰੇ ਦੇ ਸੇਵਾਦਾਰਾਂ ਦਾ

ਬੇਗ ਪ੍ਰਵਾਹ ਸਦਾ ਲਈ ਜ਼ਾਰੀ ਰੱਖਣ ਲਈ ਸੋ ਭੋਗ ਸਮੇਂ ਵੀਚਾਰਾਂ ਕਰਕੇ ਸੰਤ ਬਾਬਾ ਮਹਿੰਦਰ ਸਿੰਘ ਜੀ ਜੋ ਮਹਾਂਪੁਰਸ਼ਾਂ ਦੇ ਲਾਂਗਰੀ ਸਨ ਦਸਤਾਰ ਬੰਦੀ ਕੀਤੀ ਗਈ, ਉਨਾਂ ਨੂੰ ਮਸਤਾਂ ਦੀ ਸੇਵਾ ਵਿੱਚ ਰਹਿਣ ਦਾ ਹੁਕਮ ਸੀ ਸੋ ਮਹਾਂਪੁਰਸ਼ ਜਿਵੇਂ ਜਿਵੇਂ ਮਸਤ ਹੁਕਮ ਕਰਕੇ ਰਹੇ ਉਵੇਂ ਸੇਵਾ ਨਿਭਾਉਦੇ ਰਹੇ। ਸੋ ਇਸ ਦਿਨ ਉਪਰ ਵੀ ਦਾਸਾਂ ਨੂੰ ਬਜੁਰਗਾਂ ਦੇ ਸਹਿਤ ਅੰਤਿਮ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੰਗਤਾਂ ਦਾ ਬੜਾ ਭਾਰੀ ਮਹਾਂਨ ਇਕੱਠ ਸੀ। ਸੋ ਐਸਾ ਹਰਖੋਵਾਲ ਡੇਰੇ ਵਿੱਚ ਦੇਖਣ ਵਿਚ ਮੁੜ ਦ੍ਰਿਸ਼ ਨਹੀ ਬਣਿਆ ਜਦੋਂ ਉਦੋ ਮਹਾਂਪੁਰਸ਼ਾਂ ਦੇ ਜਿੰਨਾਂ ਦੇ ਨਾਮਾਂ ਤੋਂ ਦਾਸ ਜਾਣੂ ਨਹੀ, ਦਰਸ਼ਨ ਬਖਸ਼ਿਸ਼ ਕੀਤੇ ਸੋ ਬੇਅੰਤ ਸੁਭਾਗਾ ਸਮਾਂ ਸੀ ਸੋ ਐਸਾ ਮਹਾਂਪੁਰਸ਼ਾਂ ਦਾ ਭਾਈ ਅਲੌਕਿਕ ਜੀਵਨ ਸੀ ਸੋ ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ ਐਸੇ ਮਹਾਂਪੁਰਸ਼ਾਂ ਦਾ ਦਰਸ਼ਨ ਦੀਦਾਰ ਹੁੰਦਾ ਰਹੇ ।

**ਗੋਂਡ ਮਹਲਾ ੪ ॥**

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥ ੧ ॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥ ੧ ॥ ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥ ੨ ॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥ ੩ ॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥ ੪ ॥ ੬ ॥ ਛਕਾ ॥ ੧ ॥ (ਪੰਨਾ ੮੬੧-੬੨)

**ਕਾਨੜਾ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥**

ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ ॥ ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥ ੧ ॥ ਰਹਾਉ ॥ ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ ॥ ਹੀਉ ਤੁਮ੍ਹਾਰੇ ਬਲਿ ਬਲੇ ਬਲਿ ਬਲੇ ਬਲਿ ਗਈ ॥ ੧ ॥ ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ ॥ ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤਨ ਕਰਿ ਬੀਚਾਰੁ ॥ ਅਨਿਕ ਦਾਸ ਕੀਰਤਿ ਕਰਹਿ ਤੁਹਾਰੀ ॥ ਸੋਈ ਮਿਲਿਓ ਜੋ ਭਾਵਤੋ ਜਨ ਨਾਨਕ ਠਾਕੁਰ ਰਹਿਓ ਸਮਾਇ ॥ ਏਕ ਤੂਹੀ ਤੂਹੀ ਤੂਹੀ ॥ ੨ ॥ ੧ ॥ ੩੭ ॥ (ਪੰਨਾ ੧੩੦੫)

ਸਤਿਗੁਰ ਸੱਚੇ ਪਾਤਸ਼ਾਹ ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ, ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨ ਬਖਸ਼ਿਸ਼ ਔਰ ਕਿਰਪਾ ਦਾ ਸਦਕਾ ਜੋ ਸਤਿਗੁਰ ਸੱਚੇ ਪਾਤਸ਼ਾਹ ਦੇ ਦਰਬਾਰ ਵਿਚੋਂ ਨਿੱਤਨੇਮ ਦੀਆਂ ਦਾਤਾਂ ਬਖਸ਼ਿਸ਼ ਹੋਈਆਂ ਸਨ, ਸਤਿਗੁਰ ਜੀ ਦੀ ਕਿਰਪਾ ਨਾਲ ਨਿਰੰਤਰ ਚਲਦਾ ਰਿਹਾ। ਸਾਡੇ ਭੈਣਾਂ ਤਾਏ ਚਾਚਿਉਂ ਮਹੱਲੇ ਦੀਆਂ ਸਾਰੀਆਂ ਬੀਬੀਆਂ ਨੇ ਮਿਲ ਕਰਕੇ ਕੁਝ ਨਿਯਮ ਉਪ-ਨਿਯਮ ਬਣਾਏ ਸਨ। ਅੰਮ੍ਰਿਤ ਵੇਲੇ, ਵੇਲੇ ਨਾਲ ਉਠ ਕਰਕੇ ਇਸ਼ਨਾਨ ਕਰਨਾ, ਸਵੇਰੇ ਪੂਜਾ ਪਾਠ ਕਰਨੀ ਸ਼ਾਮ ਨੂੰ ਜਨਮ ਸਾਖੀ ਦੀ ਕਥਾ ਕਰਨੀ, ਮਹੱਲੇ ਦੀਆਂ ਸਾਰੀਆਂ ਬੀਬੀਆਂ ਆ ਕਰਕੇ ਕਥਾ ਸ੍ਰਵਨ ਕਰਿਆ ਕਰਦੀਆਂ ਸਨ। ਸੋ ਬੜਾ ਅਨੰਦ ਮਈ ਠਾਠ ਬਣਿਆ ਹੋਇਆ ਸੀ, ਧਾਰਮਿਕ ਵੀਚਾਰਾਂ ਨਾਲ ਮਹੱਲਾ ਪੂਰਤ ਸੀ ।ਸੋ ਦਾਸ ਦੇ ਮਨ ਵਿੱਚ ਘਰੋਂ ਪਰਿਵਾਰਕ ਮਹਾਂਪੁਰਸ਼ਾਂ ਦੀ ਸੰਗਤ ਦੇ ਪ੍ਰਭਾਵ ਨਾਮ ਦੀ ਲਗਨ ਦ੍ਰਿੜ ਹੁੰਦੀ ਗਈ ਸੋ ਆਪਣੇਂ ਵੱਡੇ ਭੈਣ ਬੀਬੀ ਹਰਭਜਨ ਕੌਰ ਨੂੰ ਕਹਿ ਕਰਕੇ ਘਰ ਦੇ ਮਕਾਨ ਦੇ ਜੰਗਲੇ ਦੇ ਖੂੰਜੇ ਵਿੱਚ ਇੱਕ ਛੋਟੀ ਜਿਹੀ ਕੁਟੀਆ ਬਣਾਈ ਗਈ। ਪਹਿਲੇ ਪਹਿਰ ਕੱਖਾਂ ਦੀਆਂ ਖਿੜਕੀਆਂ ਬਣਾ ਕਰਕੇ ਤਿਆਰ ਕੀਤੀ ਗਈ ਸੀ, ਫਿਰ ਬੀਬੀ ਜੀ ਨੇ ਕੁਝ ਗਾਰੇ ਨਾਲ ਲਿੱਪਣ ਪੋਚਣ ਕਰਕੇ ਉਸਨੂੰ ਤਿਆਰ ਕਰ ਦਿੱਤਾ ਸੀ ਇਸ ਵਿਚ ਬੈਠ ਕਰਕੇ ਰੋਜ਼ਾਨਾ

ਸੁੰਦਰ ਗੁਟਕੇ ਦਾ ਜੋ ਬੇਅੰਤ ਬਾਣੀਆਂ ਵਾਲਾ ਸੀ ਨਿੱਤਨੇਮ ਕਰਨਾ। ਆਦਿ ਮੱਧ ਅੰਤ ਮਾਤਾ ਜੀ ਨੂੰ ਕਹਿ ਕਰਕੇ ਪ੍ਰਸ਼ਾਦ ਤਿਆਰ ਕਰਵਾਉਣਾ ਅਤੇ ਗੁਰੂ ਮਹਾਰਾਜ ਨੂੰ ਭੋਗ ਲਗਵਾ ਕਰਕੇ ਪ੍ਰਸ਼ਾਦ ਵੰਡਣਾ, ਸੋ ਮਾਤਾ ਜੀ ਦੇ ਸੁਭਾਵ ਦਾਨ ਪੁੰਨ ਵਾਲੇ ਸਨ। ਹਰ ਮੰਗਲਵਾਰ ਮਹੱਲੇ ਦੀਆਂ ਛੋਟੀਆਂ ਛੋਟੀਆਂ ਕੰਨਿਆਂ ਨੂੰ ਲੰਗਰ ਬਣਾ ਕਰਕੇ ਛਕਾਉਣਾਂ ਅਤੇ ਬਜੁਰਗ ਪਿੱਤਰਾਂ ਦੇ ਦਿਨ ਉਪਰ ਸਾਧੂ ਬ੍ਰਾਹਮਣਾਂ ਨੂੰ ਭੰਡਾਰਾ ਆਦਿਕ ਦੇਣਾ, ਆਏ ਅਤਿਥੀ ਦੀ ਸੇਵਾ ਕਰਨੀ ਘਰ ਵਿਚ ਕੋਈ ਮੰਗਤਾ, ਸਾਧੂ, ਅਤਿਥੀ, ਮਹਾਤਮਾ ਆਵੇ, ਖੈਰ ਤੋਂ ਕਦੇ ਖਾਲੀ ਨਾਂ ਮੋੜਨਾ, ਇਕ ਵੇਰੀ ਕੋਈ ਮਹਾਂਪੁਰਸ਼ ਆਏ ਸੋ ਮਾਤਾ ਜੀ ਨੂੰ ਉਨਾਂ ਨੇ ਵਰਦਾਨ ਰੂਪ ਬਚਨ ਕਿਹਾ ਕੁਝ ਅੰਤਰਜਾਮਤਾ ਦੇ ਵਾਕ, ਤੇਰੇ ਦੋ ਸਪੁੱਤਰਾਂ ਵਿਚੋਂ ਇੱਕ ਸੰਤ ਹੋਵੇਗਾ ਜੋ ਦੁਨੀਆ ਤੇ ਤੁਹਾਡੀ ਕੁਲ ਦਾ ਨਾਮ ਰੋਸ਼ਨ ਕਰੇਗਾ ਅਤੇ ਮਹਾਂਨ ਸਤਿਕਾਰ ਪ੍ਰਾਪਤ ਕਰੇਗਾ। ਸੋ ਇਸ ਤਰਾਂ ਨਿੱਤਨੇਮ ਦੇ ਸਮੇਂ ਬੀਤਦੇ ਗਏ ਸਕੂਲ ਕਾਲ ਦੀ ਪੜਾਈ ਔਰ ਨਿੱਤਨੇਮ ਔਰ ਸਾਧੂਆਂ ਦਾ ਸੰਗ ਨਿਰੰਤਰ ਚਲਦਾ ਰਿਹਾ। ਨਦੀ ਕਿਨਾਰੇ ਜੋ ਨੱਗਰ ਦੇ ਨਾਲ ਹੀ ਨਸਰਾਲ਼ਾ ਚੋਅ ਚਲਦੀ ਹੈ, ਰੇਤ ਦੇ ਟਿੱਬੇ ਵਿੱਚ ਇੱਕ ਬਹੁਤ ਡੂੰਘਾ ਟੋਆ ਪੁੱਟ ਲਿਆ ਸੀ, ਭੋਰੇ ਦੀ ਨਿਆਂਈ ਉਸ ਦੇ ਦੁਆਲੇ ਕੁਝ ਸਰਕੜਾ ਲਗਾ ਦਿੱਤਾ ਗਿਆ ਸੀ, ਉਸ ਵਿੱਚ ਬੈਠ ਕਰਕੇ ਮੂਲਮੰਤਰ ਦਾ ਨਿਰੰਤਰ ਜਾਪ ਕਰਨਾ ਜਾਂ ਸੁੰਦਰ ਗੁਟਕੇ ਦਾ ਪਾਠ ਕਰਨਾ ਜਿਤਨੀ ਦੇਰ ਨੱਗਰ ਵਿੱਚ ਰਹਿਣ ਦਾ ਸੁਭਾਗ ਮਿਲਿਆ, ਬਰਸਾਤੋਂ ਨਦੀ ਦੀ ਜੇ ਪਾਣੀ ਵਗਦਾ ਹੋਵੇ ਰੋਜ਼ਾਨਾ ਗਰਮੀ ਸਰਦੀ ਹੋਵੇ, ਨਦੀ ਵਿੱਚ ਜਾ ਕਰਕੇ ਹੀ ਇਸ਼ਨਾਨ ਕਰਨਾ ਕਈ ਵਾਰੀ ਸਰਦੀ ਦੇ ਮੌਸਮ ਵਿਚ ਨੱਗਰ ਦੇ ਕਈ ਬਜੁਰਗਾਂ ਨੇ ਕਹਿਣਾ ਠੰਢ ਨੂੰ ਨਮੂਨੀਆਂ ਆਦਿਕ ਹੋਣ ਦਾ ਡਰ ਹੈ, ਪਰੰਤੂ ਆਪਣੀ ਧੁਨ ਔਰ ਲਗਨ ਵਿੱਚ ਨਦੀ ਦੇ ਇਸ਼ਨਾਨ ਚਲਦੇ ਰਹੇ ਜਦੋਂ ਪਾਣੀ ਸੁੱਕ ਜਾਏ ਫਿਰ ਹਵੇਲੀ ਵਿਚ ਖੂਹੀ ਸੀ ਉਸ ਦੇ ਜਲ ਨਾਲ ਹੀ ਇਸ਼ਨਾਨ ਆਦਿਕ ਕਰੀਦਾ ਸੀ। ਕਈ ਵਾਰੀ ਬਜੁਰਗਾਂ ਦੇ ਪਿਆਰ ਵਿਚ ਮਹਾਂਪੁਰਸ਼ ਆ ਕੇ ਟਿਕ ਜਾਂਦੇ ਸਨ। ਕੋਈ ਭਗਵਿਆਂ ਚਿੱਪੀਆਂ ਵਾਲੇ ਕੋਈ ਹੋਰ ਭੇਸਾਂ ਵਾਲੇ ਉਨਾਂ ਨੂੰ ਖੂਹ ਤੋਂ ਪਾਣੀ ਕੱਢ ਕਰਕੇ ਆਪ ਇਸ਼ਨਾਨ ਆਦਿਕ ਕਰਵਾਉਣਾ ਘਰੋਂ ਜਲ ਪਾਣੀ ਲੰਗਰ ਪਾਣੀ ਛਕਾਉਣਾ, ਉਨਾ ਦੇ ਬਰਤਨ ਆਦਿਕ ਮਾਂਜਨੇ, ਉਨਾਂ ਦੇ ਹੁਕਮ ਅਨੁਸਾਰ ਸੇਵਾ ਆਦਿਕ ਕਰਨੀ ਗੁਰੂ ਕੀ ਬਖਸ਼ਿਸ਼ ਦੁਆਰਾ ਨਦੀ ਵਿੱਚ ਇਕਾਂਤ ਜਾ ਕਰਕੇ ਲੱਕ ਲੱਕ ਪਾਣੀ ਵਿੱਚ ਇੱਕ ਲੱਤ ਭਾਰ ਖੜ੍ਹਕੇ ਪੰਜ ਜਪੁਜੀ ਸਾਹਿਬ ਕਰਨੇ, ਫਿਰ ਦੂਜੀ ਲੱਤ ਭਾਰ ਖੜਕੇ ਪੰਜ ਜਪੁਜੀ ਸਾਹਿਬ ਦੇ ਪੂਰੇ ਨਿੱਤਨੇਮ ਕਰਨੇ, ਇਸ ਤਰਾਂ ਵੀ ਸਮਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਚਲਦਾ ਰਿਹਾ। ਨਾਮ ਦੀ ਧੁਨ ਲਗਨ ਤੀਬਰ ਹੁੰਦੀ ਗਈ ਸੋ ਆਮ ਲੋਗਾਂ ਵਿੱਚ ਬੈਠਨ ਤੋਂ ਸੰਕੋਚ, ਵਾਧੂ ਗੱਲਾਂ ਤੋਂ ਸੰਕੋਚ, ਹਮੇਸ਼ਾਂ ਇਕਾਂਤ ਵਿੱਚ ਰਹਿਣਾ ਪੜਾਈ ਕਾਲ ਵਿੱਚ ਵੀ, ਸੋ ਇਕਾਂਤ ਵਿੱਚ ਰਹਿਣਾ ਪਹਿਰਾਵਾ ਮੁੰਢ ਤੋਂ ਜੋ ਗੁਰਮੁਖੀ ਬਾਣਾਂ ਮਿਲਿਆ ਸੀ ਰੇਪ ਪਜ਼ਾਮਾ, ਸਾਦਾ ਜੋੜਾ, ਕਲੀਆਂ ਵਾਲਾ ਕੁੜਤਾ, ਸੀਸ ਤੇ ਨੀਲੀ ਜਾਂ ਪੀਲੀ ਦਸਤਾਰ, ਪੰਜ ਕਕਾਰ, ਗਾਤਰੇ ਸ੍ਰੀ ਸਾਹਿਬ, ਇਹ ਬਾਣਾ ਮੁੰਢ ਤੋਂ ਅੱਜ ਤੱਕ ਉਹ ਹੀ ਚੱਲਿਆ ਆ ਰਿਹਾ ਹੈ। ਜੋ ਸਕੂਲ ਦੀ ਯੂਨੀਫਾਰਮ ਡਰੈਸ ਸੀ ਉਹ ਨਹੀ ਪਹਿਨੀ, ਜੋ ਦਸਮ ਪਾਤਸ਼ਾਹ ਨੇ ਬਖਸ਼ਿਸ਼ ਕੀਤੀ ਸੀ ਉਹੋ ਹੀ ਬਾਣਾ ਚੱਲ ਰਿਹਾ ਹੈ ਇਹ ਗੁਰੂ ਕੀ ਆਪਣੀ ਹੀ ਬਖਸ਼ਿਸ਼ ਹੈ, ਕਈ ਵਾਰੀ ਮਾਸਟਰਾਂ ਉਸਤਾਦਾਂ ਵੱਲੋਂ ਸੋ ਬਾਣਾ ਪਹਿਨਣ ਵਾਸਤੇ ਮਜ਼ਬੂਰ ਕੀਤਾ ਗਿਆ ਪਰ ਧਰਮ ਦੀ ਦ੍ਰਿੜਤਾ ਦੇ ਅੱਗੇ ਉਨਾਂ ਨੂੰ ਝੁਕਣਾ ਪਿਆ। ਇਹ ਸਾਰੀ ਮਹਾਂਪੁਰਸ਼ਾਂ ਦੀ ਦੇਣ ਸੀ ਸਮਾਂ ਨਿਰੰਤਰ ਇਸੇ ਤਰਾਂ ਚਲਦਾ ਰਿਹਾ। ਸੱਤਵੀਂ ਕਲਾਸ ਪਾਸ ਕੀਤੀ ਅੱਠਵੀਂ ਕਲਾਸ ਵਿੱਚ ਹੋਏ।ਗੁਰੂ ਕੀ ਬਖਸ਼ਿਸ਼ ਨਾਲ ਇਹ ਕਲਾਸ ਵੀ ਪਾਸ ਕੀਤੀ ਸੋ ਸਕੂਲ ਦੇ ਅੰਦਰ ਕਈ ਵੇਰੀ ਕਈ ਲੀਡਰਾਂ ਦੇ ਜਨਮ ਦਿਨਾਂ ਤੇ ਭੰਡਾਰੇ ਆਦਿਕ ਹੁੰਦੇ ਸਨ ਖਾਣੇ ਤੋਂ ਸੰਕੋਚ ਕੀਤਾ ਕਿ 'ਰਾਜ ਅੰਸ ਜੋਗ ਭੋਗ ਨਾ ਬਿਰੱਕਤ ਕੋ' ਕਿ ਰਾਜਿਆਂ ਦੀ ਅੰਸ ਜਿਹੜੀ ਹੈ ਬਿਰਕਤ ਲੋਕਾਂ ਵਾਸਤੇ ਖਾਣੀ ਯੋਗ ਨਹੀ ਫਿਰ ਸਕੂਲ ਵਿਚ ਕਈ ਵਾਰੀ ਸਰਕਾਰੀ ਤੌਰ ਤੇ ਡਾਕਟਰ ਆਦਿਕ ਭੇਜੇ ਜਾਂਦੇ ਸਨ ਟੀਕੇ ਲਗਾਉਣੇ,

ਦਵਾਈਆਂ ਪਿਲਾਉਣੀਆਂ ਮੁੰਢ ਤੋਂ ਉਨਾਂ ਦਵਾਈਆ ਤੋਂ ਸੰਕੋਚ ਕੀਤਾ ਗਿਆ। ਸੁੱਚ ਪਵਿੱਤਰਤਾ ਦਾ ਮੁੰਢ ਤੋਂ ਖਿਆਲ ਰਿਹਾ ਅਤੇ ਜਿਤਨੀ ਦੇਰ ਘਰ ਵਿਚ ਰਹਿਣ ਦਾ ਸਮਾਂ ਮਿਲਿਆ ਆਪਣੀ ਮਾਤਾ ਜੀ ਦੇ ਹੱਥ ਤੋਂ ਹੀ ਭੋਜਨ ਛਕਿਆ। ਬਿਬੇਕ ਦਾ ਪਹਿਰਾ ਰਿਹਾ, ਕਿਸੇ ਦੇ ਘਰ ਦਾ ਨੇਂਦਾ ਨਹੀ ਖਾਣਾ, ਵਿਆਹ ਸ਼ਾਦੀ ਔਰ ਕਿਸੇ ਵੀ ਪ੍ਰੋਗਰਾਮ ਵਿੱਚ ਨਹੀ ਜਾਣਾਂ ਗੁਰੂ ਕੀ ਬਖਸ਼ਿਸ ਨਾਲ ਇਸ ਤਰਾਂ ਦੇ ਨਿਯਮ ਚਲਦੇ ਰਹੇ ਕਿਸੇ ਨੂੰ ਨਾ ਜੂਠਾ ਦੇਣਾ ਤੇ ਨਾ ਕਿਸੇ ਦਾ ਜੂਠਾ ਖਾਣਾ, ਜੂਠ ਔਰ ਝੂਠ ਤੋਂ ਵਾਹਿਗੁਰੂ ਨੇ ਸੰਕੋਚ ਬਖਸ਼ਿਸ਼ ਕੀਤਾ ਕਿਉਕਿ ਸਿਮਰਨ ਵਿੱਚ ਜੂਠ ਝੂਠ ਬੜੀ ਭਾਰੀ ਰੁਕਾਵਟ ਹੈ ਤੇ ਸੱਚ ਔਰ ਸੁੱਚ ਦੀ ਮਹਾਨ ਲੋੜ ਹੈ। ਜਦ ਤੋਂ ਸੁਰਤ ਸੰਭਾਲੀ ਸੀ ਆਪਣੇਂ ਕੇਸ ਧੋਣੇ, ਬਸਤਰ ਧੋਣ ਦੀ ਸਾਰੀ ਸੇਵਾ ਮੁੰਢ ਤੋਂ ਆਪਣੇਂ ਹੱਥ ਹੀ ਰੱਖੀ ਹੈ। ਗੁਰੂ ਕੀ ਬਖਸ਼ਿਸ਼ ਨਾਲ ਇਹ ਸਾਰਾ ਕੁੱਝ ਸਾਧ ਸੰਗਤ ਤੋਂ ਹੀ ਪ੍ਰਾਪਤ ਹੁੰਦਾ ਹੈ ਜਦੋਂ ਬੱਚਾ ਜੰਮਦਾ ਹੈ ਕੁਝ ਸੰਸਕਾਰ ਪੁਰਾਤਨ, ਕੁਝ ਨਵੇਂ ਇਥੋਂ ਮਿਲਦੇ ਹਨ, ਕੁੱਝ ਫਿਰ ਸੰਗਤ ਕਰਦਿਆਂ ਕਰਦਿਆਂ ਅਨੁਭਵ ਦੁਆਰਾ ਪ੍ਰਾਪਤ ਹੁੰਦੇ ਹਨ, ਸਤਸੰਗਤ ਕਰਦਿਆਂ ਹੋਇਆਂ ਬਹੁਤ ਸਾਰੀਆਂ ਵੀਚਾਰਾਂ ਪ੍ਰਾਪਤ ਹੁੰਦੀਆਂ ਹਨ। ਇਹ ਗੁਰੂ ਕੀ ਬਾਣੀ ਅਨੁਸਾਰ ਇਸ ਦੇ ਸੰਸਕਾਰ ਬਣ ਜਾਣ ਫਿਰ ਮਹਾਨ ਬਖਸ਼ਿਸ਼ ਪ੍ਰਾਪਤ ਹੁੰਦੀ ਹੈ ਗੁਰਮਤਿ ਅਨੁਸਾਰ ਗੁਰੂ ਕੀ ਮੱਤ ਦੇ ਅਨੁਸਾਰ ਚੱਲਣ ਵਿਚ ਸੁੱਖ ਹੈ ਤੇ ਮਨ ਦੀ ਮੱਤ ਵਿਚ ਚੱਲਣ ਵਿੱਚ ਦੁੱਖ ਹੋਇਆ ਕਰਦਾ ਹੈ । ਅੱਠਵੀਂ ਕਲਾਸ ਜਦੋਂ ਪਾਸ ਕੀਤੀ ਭਾਵੇਂ ਕਿ ਬਾਬਾ ਜਵਾਲਾ ਸਿੰਘ ਜੀ ਤ੍ਰੈਕਾਲ ਦਰਸੀ ਦੂਰ ਅੰਦੇਸ਼ ਹਨ, ਭੂਤ ਭਵਿੱਖਤ ਵਰਤਮਾਨ ਦੀ ਜਾਨਣ ਵਾਲੇ ਸਨ ਉਨਾਂ ਨੇ ਬਜੁਰਗਾਂ ਨੂੰ ਹੁਕਮ ਕੀਤੇ ਸੀ ਕਿ ਦਾਸ ਬਾਰੇ ਘਰੇ ਹੀ ਰਹਿਣਾ, ਦੁਨੀਆਵੀ ਔਰ ਧਾਰਮਿਕ ਵਿੱਦਿਆ ਤੇ ਸੰਗੀਤ ਗ੍ਰਹਿਣ ਕਰਨਾਂ ਸੋ ਬਜੁਰਗਾਂ ਨੇ ਆਪਣੇਂ ਆਸ਼ੇ ਮੁਤਾਬਕ ਜਿਵੇਂ ਉਹ ਤਰਨ ਤਾਰਨ ਸਾਹਿਬ ਅਮਾਵਸ ਤੇ ਜਾਇਆ ਕਰਦੇ ਸਨ ਭਾਦਰੋਂ ਦੀ ਮੱਸਿਆ ਗਏ, ਦਾਸ ਵੀ ਨਾਲ ਸੀ, ਰਸੂਲਪੁਰੀਆਂ ਦੀ ਕੋਠੀ ਜਿਥੇ ਬਾਬਾ ਜਵਾਲਾ ਸਿੰਘ ਠਹਿਰਿਆ ਕਰਦੇ ਸਨ ਉਥੇ ਬਾਬਾ ਮਹਿੰਦਰ ਸਿੰਘ ਜੀ ਸਨ ਉਨਾਂ ਦੇ ਪਾਸ ਜਥੇਦਾਰ ਜਨਕ ਸਿੰਘ ਹਰਖੋਵਾਲ ਖੇੜੀਬਾੜੀ ਇੰਚਾਰਜ਼ ਅਤੇ ਸੰਤ ਬਾਬਾ ਮਾਂਨ ਸਿੰਘ ਜੀ ਨੰਗਲ ਵਾਲੇ ਤੇ ਸਰਦਾਰ ਸੇਵਾ ਸਿੰਘ ਜੀ ਇਸ ਤਰਾਂ ਹੋਰ ਕਈ ਗੁਰਮੁਖ ਮੌਜੂਦ ਸਨ ਜਿੰਨਾਂ ਦੇ ਨਾਵਾਂ ਤੋਂ ਦਾਸ ਜਾਣੂ ਨਹੀ। ਸੋ ਮਹਾਂਪੁਰਸ਼ਾਂ ਦੀ ਮੁੱਠੀ ਚਾਪੀ, ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ। ਬਜੁਰਗਾਂ ਨੇ ਮਹਾਂਪੁਰਸ਼ਾਂ ਨੂੰ ਦਾਸ ਬਾਰੇ ਬੇਨਤੀ ਕੀਤੀ ਕਿ ਬੜੇ ਮਹਾਂਪੁਰਸ਼ ਇਸ ਤਰਾਂ ਪੜ੍ਹਨ ਬਾਰੇ ਕਹਿ ਗਏ ਹਨ ਹੁਣ ਅੱਠ ਜਮਾਤਾਂ ਕਰ ਲਈਆਂ ਹਨ। ਆਪ ਦੀ ਕੀ ਆਗਿਆ ਹੈ, ਆਗਿਆ ਤੇ ਮਹਾਂਪੁਰਸ਼ ਕਰ ਵੀ ਗਏ ਸਨ ਪਰ ਬਜੁਰਗਾਂ ਦੇ ਆਸ਼ੇ ਮੁਤਾਬਕ ਉਨੀ ਫਿਰ ਸੰਤ ਬਾਬਾ ਮਹਿੰਦਰ ਸਿੰਘ ਜੀ ਨੂੰ ਬੇਨਤੀ ਕੀਤੀ ਉਨਾਂ ਨੇ ਇਹ ਹੀ ਬਚਨ ਕੀਤਾ ਕਿ ਮਹਾਂਪੁਰਸ਼ਾਂ ਦਾ ਹੁਕਮ ਪੜ੍ਹਾਈ ਕਰਨ ਦਾ ਹੀ ਹੈ ਹਾਲੇ ਪੜ੍ਹਾਈ ਕਰਾਈ ਚੱਲੋ ।ਇਸੇ ਪ੍ਰਕਾਰ ਫਿਰ ਨੌਵੀਂ ਕਲਾਸ ਔਰ ਦਸਵੀਂ ਕਲਾਸ ਪਾਸ ਕੀਤੀ ।ਜਦੋਂ ਨੌਵੀਂ ਕਲਾਸ ਵਿੱਚ ਸਾਂ ਤੇ ਸਕੂਲ ਕੁਝ ਕਮੇਟੀਆਂ ਦੇ ਪਰਸਪਰ ਝਗੜਿਆਂ ਦੇ ਹੋਣ ਤੋਂ ਗੌਰਮਿੰਟ ਨੂੰ ਸੌਂਪ ਦਿੱਤਾ ਗਿਆ। ਪੁਰਾਤਨ ਮਾਸਟਰ ਬਦਲੇ ਗਏ ਨਵੀਨ ਮਾਸਟਰ ਆਏ ਨਾਂ, ਜਿਹੜੇ ਸਨ ਉਨਾਂ ਵਿਚ ਵੀ ਦਿਲਚਸਪੀ ਨਾ ਰਹੀ। ਸੋ ਰਿਜ਼ਲਟ ਬਹੁਤ ਮੰਦਾ ਰਿਹਾ ਕਿਉਕਿ ਵਿਦਿਆਰਥੀਆਂ ਨੂੰ ਪੂਰੀ ਪੜ੍ਹਾਈ ਨਾ ਹੋ ਸਕੀ ।ਨੌਵੀਂ ਤੇ ਦਸਵੀ ਦਾ ਕੋਰਸ ਸਮਿਲਤ ਹੀ ਹੁੰਦਾ ਹੈ ।ਸੋ ਜਿੰਨਾ ਨੇ ਨੌਵੀਂ ਕਲਾਸ ਦੇ ਕੋਰਸ ਦੀ ਕੁਝ ਮਿਹਨਤ ਸੀ ਓਹੋ ਹੀ ਵਿਦਿਆਰਥੀ ਪਾਸ ਹੋ ਸਕੇ ਬਹੁਤੇ ਫੇਲ ਹੋਏ। ਗੁਰੂ ਕੀ ਕਿਰਪਾ ਨਾਲ ਪ੍ਰੀਖਿਆ ਪਾਸ ਕੀਤੀ। ਸੋ ਫਿਰ ਇਸੇ ਤਰਾਂ ਤਰਨ ਤਾਰਨ ਸਾਹਿਬ ਬਾਬਾ ਮਹਿੰਦਰ ਸਿੰਘ ਜੀ ਨੂੰ ਬੇਨਤੀ ਕੀਤੀ। ਸੰਤਾਂ ਨੇ ਬਚਨ ਕੀਤਾ, ਕਿ ਹਰਖੋਵਾਲ ਡੇਰਾ ਸੰਤਗੜ੍ਹ ਹੁਣ ਰਹਿਣ ਅਤੇ ਹੁਸ਼ਿਆਰਪੁਰ ਕਾਲਜ ਵਿੱਚ ਵਿੱਦਿਆ ਪੜ੍ਹਨ ਕੋਲ ਬੈਠੇ ਜਥੇਦਾਰ ਜਨਕ ਸਿੰਘ ਜੀ ਨੇ ਬਚਨ ਕੀਤੇ ਕਿ ਸਾਡੇ ਕੋਲ ਪੜ੍ਹਾਈ ਕਰਾਉਣ ਦਾ ਕੋਈ ਇੰਤਜ਼ਾਮ ਨਹੀ, ਮਹਾਂਪੁਰਸ਼ਾਂ ਨੇ ਭਾਵੇਂ ਕਿ ਬੜੀ ਆਸ ਨਾਲ ਬਚਨ ਕੀਤਾ ਸੀ, ਉਸ ਤੋਂ ਉਪਰੰਤ ਜਦੋਂ ਜਥੇਦਾਰ ਜੀ ਨੇ ਇਤਨਾ ਬਚਨ ਕਿਹਾ ਮਹਾਂਪੁਰਸ਼ ਚੁੱਪ ਹੋ ਗਏ

ਇਸ ਬਚਨ ਨੂੰ ਸੰਤ ਬਾਬਾ ਮਾਂਨ ਸਿੰਘ ਜੀ ਨੰਗਲ ਵਾਲ ਵਾਲਿਆਂ ਨੇ ਉਸੇ ਵੇਲੇ ਸੰਭਾਲਿਆ ਕਹਿਣ ਲੱਗੇ ਕਿ ਸਾਡੇ ਪਾਸ ਨੰਗਲ, ਡੇਰਾ ਬਿਸ਼ਨਪੁਰੀ ਇੰਨਾਂ ਨੂੰ ਛੱਡਿਆ ਜਾਵੇ ਅਤੇ ਮਾਲ੍ਹਪੁਰ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉਪਰ ਖਾਲਸਾ ਕਾਲਜ਼ ਹੈ, ਜਿਸ ਦੀ ਸੇਵਾ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਨੇ ਕਰਵਾਈ ਹੈ, ਸਰਦਾਰ ਹਰਭਜਨ ਸਿੰਘ ਜੀ ਪ੍ਰਿੰਸੀਪਲ, ਤਿਆਗੀ ਬੈਰਾਗੀ ਗੁਰਮੁਖ ਹਨ ਜਿੰਨਾਂ ਨੇ ਸਾਰੀ ਜ਼ਾਇਦਾਦ ਕਾਲਜ਼ ਦੇ ਨਾਂ ਲਗਵਾ ਦਿੱਤੀ ਹੈ, ਉਥੇ ਵਿੱਦਿਆ ਪੜ੍ਹਨ ਦੀ, ਸੰਤ ਬਾਬਾ ਮਹਿੰਦਰ ਸਿੰਘ ਜੀ ਨੇ ਪ੍ਰਵਾਨਗੀ ਦੇ ਦਿੱਤੀ ਭਾਵ ਇਹ ਕਿ ਮਾਲ੍ਹਪੁਰ ਖਾਸ, ਸਾਡੇ ਤਾਇਆ ਜੀ ਦੇ ਲੜਕੇ ਸਰਦਾਰ ਪ੍ਰਗਟ ਸਿੰਘ ਜੀ ਜੋ ਹੁਣ ਡੀ.ਐਸ.ਪੀ. ਹਨ ਉਦੋਂ ਮੁਨਸ਼ੀ ਲੱਗੇ ਸਨ ਉਨਾਂ ਪਾਸ ਠਹਿਰ ਸਕਦਾਂ ਸਾਂ। ਕੁਆਟਰ ਸਾਰਾ ਵਿਹਲਾ ਸੀ ਜੋ ਕਾਲਜ਼ ਉਥੋ ਨੇੜੇ ਪੈਂਦਾ ਸੀ। ਖਾਸ ਮਾਲਪੁਰ ਵਿਚ ਸੀ ਪਰ ਮਹਾਂਪੁਰਸ਼ਾਂ ਦੀ ਆਗਿਆ ਮੁਤਾਬਕ ਦਾਸ ਸੰਤ ਬਾਬਾ ਮਾਂਨ ਸਿੰਘ ਜੀ ਦੇ ਪਾਸ ਠਹਿਰੇ, ਮਾਤਾ ਧਰਮ ਕੌਰ ਜੀ ਨੇ ਜਿਵੇਂ ਮਾਤਾ ਆਪਣੇਂ ਬਾਲਕਾਂ ਨੂੰ ਕਾਲਜ਼ ਜਾਂ ਸਕੂਲ ਵਿਚ ਲੰਗਰ ਪਾਣੀ ਛਕਾ ਕਰਕੇ ਵਿੱਦਿਆ ਪੜ੍ਹਨ ਭੇਜਦੇ ਹਨ ਸੋ ਮਹਾਂਨ ਬਖਸ਼ਿਸ਼ ਕਰਦੇ ਰਹੇ ।ਡੇਰੇ ਦੇ ਸਾਰੇ ਸਾਧੂ ਮਹੰਤ ਜੀ, ਸੰਤ ਬਾਬਾ ਗੁਲਜ਼ਾਰਾ ਸਿੰਘ ਜੀ, ਸੋ ਮਹਾਂਨ ਪਿਆਰ ਕਰਦੇ ਰਹੇ ਅਤੇ ਡੇਰੇ ਵਿਚ ਬਹੁਤਾ ਵੱਡਾ ਖਲ ਜਲਣ ਨਹੀ ਸੀ ਮਾਤਾ ਧਰਮ ਕੌਰ ਜੀ ਸੰਤ ਬਾਬਾ ਮਾਨ ਸਿੰਘ, ਸੰਤ ਗੁਲਜਾਰਾ ਸਿੰਘ ਅਤੇ ਮਹੰਤ ਜੀ, ਚਾਰ ਹੀ ਸ਼ਰੀਰ ਸਨ ਬਾਕੀ ਵਿਰਲਾ ਵਿਰਲਾ ਕਿਤੇ ਕੋਈ ਆਇਆ ਸਾਧੂ ਬਿਹੰਗਮ, ਸੋ ਇਕਾਂਤ ਜਗਾਂ ਸੀ ਬੜਾ ਅਨੰਦ ਮੇਲਾ ਸੀ ।ਦਾਸ ਮਾਲਪੁਰ ਕਾਲਜ਼ ਵਿਚ ਪੜ੍ਹਨੇ ਪਏ ਤੇ ਦਾਸ ਨੇ ਪੈਦਲ ਜਾਂ ਸਾਈਕਲ ਤੇ ਜਾਂਦੇ ਆਂਉਦੇ ਰਹਿਣਾ, ਗਾਹੇ ਬਗਾਹੇ ਸੰਤ ਬਾਬਾ ਹਰੀ ਸਿੰਘ ਕਹਾਰਪੁਰ ਵਾਲਿਆਂ ਦੇ ਦਰਸ਼ਨ ਦੀਦਾਰੇ ਵੀ ਇਸੇ ਨਮਿੱਤ ਕਰਨ ਦਾ ਸੁਭਾਗ ਮਿਲਿਆ। ਸੋ ਦਸਵੀਂ ਜਮਾਤ 1962 ਸੰਨ ਵਿੱਚ ਪਾਸ ਕੀਤੀ। 1962 ਤੋਂ 63 ਤੱਕ ਦਾਸ ਨੰਗਲ ਖੁਰਦ ਜੋ ਸੰਤ ਬਾਬਾ ਹਰਨਾਮ ਸਿੰਘ ਜੀ ਅਤੇ ਸੰਤ ਬਾਬਾ ਬਿਸ਼ਨ ਸਿੰਘ ਜੀ ਉਨਾਂ ਦਾ ਜਨਮ ਨੱਗਰ ਹੈ, ਸੰਤ ਬਾਬਾ ਹਰਨਾਮ ਸਿੰਘ ਜੀ ਜਿਆਣ ਵਾਲੇ ਜੋ ਸੰਤ ਬਾਬਾ ਕਰਮ ਸਿੰਘ ਹੋਤੀ ਮਰਦਾਨ ਵਾਲਿਆਂ ਦੇ ਸੇਵਕ ਸਨ ਉਨਾਂ ਦਾ ਜਨਮ ਨੱਗਰ ਹੈ ਤੇ ਬਾਬਾ ਬਿਸ਼ਨ ਸਿੰਘ ਜੀ ਦਾ ਵੀ ਇਹ ਹੀ ਜਨਮ ਨੱਗਰ ਹੈ। ਬਾਬਾ ਬ੍ਰਿਸ਼ਨ ਜੀ ਆਪਣੇਂ ਖੇਤ ਵਿਚ ਹੀ ਕੁਟੀਆ ਪਾ ਕੇ ਇਥੇ ਤਪੱਸਿਆ ਕਰਦੇ ਰਹੇ ਸਨ ਅੱਜ ਉਨਾਂ ਦੇ ਤਪ ਦਾ ਫਲ ਸਰੂਪ ਬਹੁਤ ਸੁੰਦਰ ਡੇਰਾ ਬਿਸ਼ਨਪੁਰੀ ਬਣ ਗਿਆ ਹੈ। ਕਈ ਵੇਰ ਸੰਤ ਬਾਬਾ ਮਾਂਨ ਸਿੰਘ ਜੀ ਨੇ ਉਥੇ ਇਕੋਤਰੀਆਂ ਕਰਵਾਈਆਂ ਹਨ ਤੇ ਸੰਗਤ ਦੇ ਪ੍ਰਚਾਰ ਦਾ ਕੇਂਦਰ ਬਣ ਗਿਆ ਸੋ ਇਸ ਤਰਾਂ ਇੱਕ ਸਾਲ ਬਤੀਤ ਕੀਤਾ। ਨਿੱਤਨੇਮ ਵੀ ਚਲਦਾ ਰਿਹਾ ਤੇ ਵਿੱਦਿਆ ਵੀ ਚਲਦੀ ਰਹੀ ਗਾਹੇ ਬਗਾਹੇ ਸੰਤ ਬਾਬਾ ਮਹਿੰਦਰ ਸਿੰਘ ਜੀ ਵੀ ਉਥੇ ਆਂਉਦੇ ਰਹੇ। ਉਨਾਂ ਦਾ ਸੰਤ ਬਾਬਾ ਮਾਂਨ ਸਿੰਘ ਜੀ ਨਾਲ ਵਿਸ਼ੇਸ਼ ਪ੍ਰੇਮ ਸੀ ਸੋ ਦਾਸ ਨੂੰ ਪਿਤਾ ਜੀ ਫੌਜ ਵਿੱਚ ਰਹਿਣ ਦੇ ਕਾਰਨ ਫੌਜੀ ਵਜ਼ੀਫਾ ਮਿਲਦਾ ਰਿਹਾ ਤੇ ਕਾਲਜ਼ ਵਿਚ ਵੀ ਸੋ ਕਿਸੇ ਤਰਾਂ ਦੀ ਵਿਖੇਪਤਾ ਨਹੀ ਸੀ ਤੇ ਦੂਸਰਾ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਨੇ ਉਂਝ ਕਾਫੀ ਸਹਿਯੋਗ ਬਖਸ਼ਿਸ਼ ਕੀਤਾ। ਉਸ ਵੇਲੇ ਪ੍ਰਿੰਸੀਪਲ ਸਰਦਾਰ ਪ੍ਰੀਤਮ ਸਿੰਘ ਜੀ ਬੜੇ ਧਾਰਮਿਕ ਖਿਆਲਾ ਦੇ ਸਨ ਉਨਾਂ ਦਿਨਾਂ ਵਿਚ ਨਾਸਤਕਤਾ ਦਾ ਵੀ ਬੜਾ ਜ਼ੋਰ ਸੀ ਆਮ ਕਾਲਜਾਂ ਵਿਚ ਵਿਦਿਆਰਥੀ ਰੋਮ ਕਤਲ ਕਰਨੇ, ਸ਼ਰਾਬਾਂ ਕਬਾਬਾਂ ਸਿਨੇਮੇ ਹੋਰ ਕਈ ਤਰਾਂ ਦੇ ਬਿਅਸਨਾਂ ਦੇ ਸ਼ਿਕਾਰ ਵਿਚ ਫਸ ਚੁੱਕੇ ਸਨ ਪਰ ਦਾਸ ਉਤੇ ਗੁਰੂ ਦੀ ਕਿਰਪਾ ਸੀ ਪੰਜਾਂ ਕਕਾਰਾਂ ਦੀ ਰਹਿਤ ਵਿਚ ਰਹਿਣਾ, ਕਾਲਜ਼ ਵਿੱਚ ਵੀ ਬਾਣਾ ਇਹ ਹੀ ਰਿਹਾ। ਇਸ ਕਰਕੇ ਪ੍ਰਿੰਸੀਪਲ ਸਾਹਿਬ ਜੀ ਇਸੇ ਬਾਣੇ ਵਿਚ ਰਹਿੰਦੇ ਸਨ ਜੋ ਗੁਰਮੁਖੀ ਗੁਰਸਿੱਖਾਂ ਦਾ ਬਾਣਾ ਹੈ। ਸਰਦਾਰ ਹਰਭਜਨ ਸਿੰਘ ਜੀ ਅਤੇ ਸਰਦਾਰ ਪ੍ਰੀਤਮ ਸਿੰਘ ਜੀ ਕਿਉਂਕਿ ਸਰਦਾਰ ਹਰਭਜਨ ਸਿੰਘ ਜੀ ਉਸੇ ਸਾਲ ਰਿਟਾਇਰ ਹੋ ਗਏ ਸਨ ਸਰਦਾਰ ਪ੍ਰੀਤਮ ਸਿੰਘ ਜੀ ਪ੍ਰਿੰਸੀਪਲ ਸਨ, ਬੜਾ ਪਿਆਰ ਕਰਦੇ ਸਨ ਅਤੇ ਉਨਾਂ ਨੇ ਦਾਸ ਨੂੰ ਆਗਿਆ ਕੀਤੀ ਸੀ ਕਿ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ ਹੈ, ਪਰ ਖਾਲਸੇ ਦਾ ਬਾਣਾ, ਬਾਣੀ,

ਸਿਮਰਨ ਨਿਯਮ ਤੈਂ ਧਾਰੇ, ਸੋ ਸਾਡਾ ਖਾਲਸਾ ਕਾਲਜ ਨਾਮ ਦਾ ਬੀਜ ਕਾਇਮ ਰੱਖਿਆ ਹੋਇਆ, ਜਦੋਂ ਵੀ ਮੇਰੇ ਪ੍ਰਤੀ ਤੈਨੂੰ ਕੋਈ ਲੋੜ ਹੋਵੇ ਬਿਨਾਂ ਝਿਝਕ ਤੋਂ ਮੇਰੇ ਦਫਤਰ ਔਰ ਘਰ ਆ ਜਾਣਾਂ ਇਤਨਾਂ ਉਹ ਪਿਆਰ ਬਖਸ਼ਿਸ਼ ਕਰਦੇ ਸਨ। ਚੀਨ ਨੇ ਹਮਲਾ ਕੀਤਾ ਉਸ ਵੇਲੇ ਐਨ.ਸੀ.ਸੀ. ਦੀਆਂ ਕਲਾਸਾਂ ਲੱਗਣ ਲੱਗੀਆਂ। ਸ਼ਸ਼ਤਰ ਵਿੱਦਿਆ ਦਾ ਅਭਿਆਸ ਵੀ ਕਰਵਾਇਆ ਗਿਆ। ਦਾਸ ਨੂੰ ਉਦੋਂ ਵੀ ਇਹ ਵਰਦੀ ਬਦਲਣ ਲਈ ਕਿਹਾ, ਜੋ ਫੌਜੀ ਬਾਣਾ ਸੀ ਦਾਸ ਨੇ ਇਹ ਹੀ ਬੇਨਤੀ ਕੀਤੀ ਦਾਸ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਵਿਚ ਅੰਮ੍ਰਿਤ ਛੱਕ ਕੇ ਭਰਤੀ ਹੋ ਚੁੱਕੇ ਹਨ ਉਹ ਬਾਣਾਂ ਤਾਂ ਅੱਗੇ ਹੀ ਗੁਰੂ ਨੇ ਫੌਜੀ ਬਖਸ਼ਿਆ ਹੈ ਸੋ ਨਵਾਂ ਫੌਜੀ ਬਾਣਾ ਕਿਹੜਾ ਪਹਿਨਣਾ ਸੋ ਇਸ ਦ੍ਰਿੜਤਾ ਨੂੰ ਦੇਖ ਕੇ ਉਨਾਂ ਅਫਸਰਾਂ ਨੂੰ ਵੀ ਮੰਨਣਾ ਪਿਆ। ਗੁਰੂ ਕੀ ਬਖਸ਼ਿਸ਼ ਰਹੀ ਸਾਰੀ ਜ਼ਿੰਦਗੀ ਕਦੀ ਹੋਟਲ ਤੇ ਜਲ ਪਾਣੀ ਲੰਗਰ ਨਹੀਂ ਛਕਿਆ ਸੋ ਮਾਸ ਮਦਰਾ ਆਦਿਕ ਵਿਅਸਨਾਂ ਤੋਂ ਵੀ ਸਤਿਗੁਰੂ ਜੀ ਨੇ ਦੂਰ ਰੱਖਿਆ ਚਾਹ ਆਦਿਕ ਵੀ ਮੁੱਢ ਤੋਂ ਲਸਣ ਆਦਿਕ ਨਹੀ ਵਰਤਿਆ ਇਹ ਗੁਰੂ ਕੀ ਬਖਸ਼ਿਸ਼ ਹੈ ਸਾਦਾ ਖਾਣਾ ਤੇ ਸਾਦਾ ਬਾਣਾ, ਗੰਦੇ ਗੀਤ ਗਾਣੇ ਸਿਨੇਮੇ ਨਕਲਾਂ ਰਾਸ ਮੁਜਰੇ ਗੰਦੇ ਮੈਗਜ਼ੀਨ ਪੜ੍ਹਨ ਤੋਂ ਵੀ ਗੁਰੂ ਨੇ ਬਚਾਈ ਰੱਖਿਆ ਇਹ ਸਤਿਗੁਰਾਂ ਦੀ ਆਪਣੀ ਹੀ ਅਨੁਗ੍ਰਹੁ ਬਖਸ਼ਿਸ਼ ਹੋਵੇ ਇਨਸਾਨ ਦੀ ਆਪਣੀ ਕੋਈ ਚਤੁਰਾਈ ਦੀ ਕਲਾ ਕੰਮ ਨਹੀ ਕਰਦੀ ਹੈ ਗੁਰੂ ਕੀ ਬਖਸ਼ਿਸ਼ ਨਾਲ ਹੀ ਗੁਰੂ ਕੇ ਨਿਯਮਾਂ, ਉਪ ਨਿਯਮਾਂ ਵਿੱਚ ਚੱਲਿਆ ਜਾਂਦਾ ਹੈ ਕਿਉਂਕਿ ਸਤਿਗੁਰਾਂ ਦੇ ਬਚਨ ਹਰ ਵੇਲੇ ਮੋਹਰੇ ਸਨ

ਰਹਿਣੀ ਰਹੈ ਸੋਈ ਸਿੱਖ ਮੇਰਾ । ਓਹੁ ਠਾਕੁਰੁ ਮੈ ਉਸ ਕਾ ਚੇਰਾ।

ਰਹਿਤ ਪਿਆਰੀ ਮੁਝ ਕਉ ਸਿੱਖ ਪਿਆਰਾ ਨਾਹਿ ॥

ਇਹ ਗੁਰੂ ਕੇ ਬਚਨ ਹਨ।ਇੰਨਾਂ ਬਚਨਾਂ ਵਿੱਚ ਹੀ ਦ੍ਰਿੜਤਾ ਸੀ।ਇਹ ਸਾਲ ਬੀਤਿਆ। ਪ੍ਰੀਖਿਆ ਹੋ ਗਈ। ਸੰਤ ਬਾਬਾ ਬਿਸ਼ਨ ਸਿੰਘ ਜੀ ਦੇ ਮਹੋਸ਼ੇ ਉਪਰ ਵੈਸਾਖ ਦੇ ਮਹੀਨੇ ਸੰਤ ਬਾਬਾ ਮਹਿੰਦਰ ਸਿੰਘ ਜੀ ਆਏ। ਦਾਸ ਨੂੰ ਨਾਲ ਜਾਣ ਦੀ ਆਗਿਆ ਕੀਤੀ ਸੋ ਦਾਸ ਮਹਾਂਪੁਰਸ਼ਾਂ ਦੇ ਨਾਲ ਚਲੇ ਗਏ ।ਪਹਿਲਾਂ ਜਮਸ਼ੇਰ ਨੱਗਰ ਵਿੱਚ, ਨਾਮ ਯਾਦ ਨਹੀ ਹੁਣ, ਸੱਜਣਾਂ ਦੇ ਗ੍ਰਹਿ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਹੋਏ ਉਨਾਂ ਦਿਨਾਂ ਵਿਚ ਸੰਤ ਬਾਬਾ ਮਹਿੰਦਰ ਸਿੰਘ ਜੀ ਦੀ ਖਿਆਤੀ ਆਮ ਸੰਗਤ ਵਿੱਚ ਹਾਲੇ ਪ੍ਰਗਟ ਨਹੀ ਸੀ ਹੋਈ। ਆਪ ਅਖੰਡ ਪਾਠ ਦੀਆਂ ਰੌਲਾਂ ਲਾਇਆ ਕਰਦੇ ਸਨ। ਭਾਈ ਭਜਨ ਸਿੰਘ ਜੀ ਅਤੇ ਦਾਸ ਨੇ ਜਪੁਜੀ ਸਾਹਿਬ ਦੀਆਂ ਰੌਲਾਂ ਲਾਉਣੀਆਂ ।ਸੰਤ ਗਿਆਨ ਸਿੰਘ ਜੀ ਮਨੀ ਮਾਜਰੇ ਵਾਲੇ ਇਹ ਅਖੰਡ ਪਾਠੀਆਂ ਵਿੱਚ ਹੁੰਦੇ ਸਨ ਸੰਤ ਬਾਬਾ ਮਾਂਨ ਸਿੰਘ ਜੀ ਵੀ ਉਨਾਂ ਨਾਲ ਜਦੋਂ ਆਉਣ, ਅਖੰਡ ਦੀ ਰੌਲ ਤੇ ਸੇਵਾ ਕਰਦੇ ਰਹੇ। ਸੋ ਗਿਆਨੀ ਜੋਧ ਸਿੰਘ ਜੀ ਔਰ ਸੰਤ ਇੰਦਰ ਸਿੰਘ ਜੀ ਤੇ ਜੋਗਿੰਦਰ ਸਿੰਘ ਜੀ, ਇਹ ਵੀ ਬਾਬਾ ਮੋਹਨ ਸਿੰਘ ਜੀ ਨਾਲ ਪਾਠਾਂ ਵਿੱਚ ਰੌਲਾਂ ਦੀ ਸੇਵਾ ਕਰਦੇ ਰਹੇ। ਸਰਦਾਰ ਨਰੰਜਨ ਸਿੰਘ ਇੰਨਾਂ ਦੇ ਘਰੋਂ ਮਾਤਾ ਬੇਅੰਤ ਕੌਰ ਜੀ, ਤੇ ਮਾਤਾ ਲੋਈ ਉਹ ਇੱਕ ਦੋ ਸਰੀਰਾਂ ਨੂੰ ਦਾਸ ਜਾਣਦੇ ਹਨ। ਉਹ ਗਾਹੇ ਬਗਾਹੇ ਸੰਗਤ ਵਿੱਚ ਆਉਦੇ ਰਹਿੰਦੇ ਸਨ। ਸੋ ਜਿੰਨਾਂ ਸਿੰਘਾਂ ਦੇ ਪਾਠ ਹੋਇਆ ਨਾਂਮ ਤੋਂ ਬਿਸਿਮਰਤੀ ਹੈ। ਪਾਠ ਦੇ ਦੌਰਾਨ ਰੋਜ ਕਥਾ ਕੀਰਤਨ ਹੋਣਾਂ, ਸਤਸੰਗ ਹੋਣਾਂ, ਨੱਗਰ ਦੀ ਸੰਗਤ ਨੇ ਆਉਣਾਂ ਜਾਣਾਂ ਸੰਤਾਂ ਨੇ ਬਾਹਰ ਖੂਹ ਉਪਰ ਡੇਰਾ ਰੱਖਣਾ ਉਨਾਂ ਦੇ ਜਲ ਪਾਣੀ, ਲੰਗਰ ਪਾਣੀ ਦੀ, ਬਸਤਰ ਧੋਣ ਆਦਿਕ ਦੀ, ਦਾਤਣ ਰੋਜ ਰੱਖਣੀ, ਸੋ ਜੋ ਅਰਦਲੀ ਸੇਵਾ ਸੀ, ਸੰਤ ਬਾਬਾ ਮਹਿੰਦਰ ਸਿੰਘ ਜੀ ਦੀ ਸਮੂਹ ਸਾਧੂਆਂ ਦੀ ਅਤੇ ਸਾਧ ਸੰਗਤ ਦੀ ਕਰਨੀ ਸਾਰੇ ਸਾਧੂਆਂ ਨੂੰ ਰੋਜ ਉਨਾਂ ਦਿਨਾਂ ਵਿਚ ਹਾਲੇ ਨਲਕੇ ਵੀ ਇਤਨੇ ਪ੍ਰਚਲਤ ਨਹੀ ਸਨ, ਖੂਹ ਦੇ ਜਲ ਨਾਲ ਇਸ਼ਨਾਨ ਕਰਾਉਣਾ, ਪਾਠੀ ਸਿੰਘਾਂ ਦੇ ਇਸ਼ਨਾਨ ਦੀ ਸੇਵਾ, ਮਹਾਂਪੁਰਸ਼ਾਂ ਦੇ ਇਸ਼ਨਾਨ ਦੀ, ਬਸਤਰ ਆਦਿਕ ਧੋਣੇ, ਲੰਗਰ ਪਾਣੀ, ਜਲ ਪਾਣੀ ਸਾਰੀ ਸੇਵਾ ਹੱਥੀਂ

ਰੋਜ਼ਾਨਾ ਆਪ ਤਿਆਰ ਬਰ ਤਿਆਰ ਹੋ ਕੇ ਕਰਨੀ ਤੇ ਆਸ਼ੀਰਵਾਦ ਪ੍ਰਾਪਤ ਕਰਨੀ। ਸੋ ਇਥੋਂ ਫਿਰ ਭੋਗ ਪੈਣ ਤੋਂ ਉਪਰੰਤ ਹਰੀਕੇ ਪੱਤਣ ਜਾ ਕਰਕੇ ਬਾਬੇ ਮਸਤਾਂ ਦੇ ਹੁਕਮ ਮੁਤਾਬਕ ਨਿਸ਼ਾਨ ਸਾਹਿਬ ਝੁਲਾਏ ਸੋ ਫਿਰ ਇਥੇ ਕੁਟੀਆ ਬਣਾਈਆਂ। ਦਾਸ ਨੇ ਪ੍ਰੈਪ ਪਾਸ ਕੀਤੀ ਜੋ ਵਜ਼ੀਫੇ ਦੇ ਪੈਸੇ ਸਨ, ਇਹ ਕੁਟੀਆ ਦੀ ਸੇਵਾ ਵਿਚ ਖਰਚ ਕੀਤੇ। ਦਰਿਆ, ਢਾਹੇ ਤੋਂ ਦੂਰ ਪੈਂਦਾ ਸੀ, ਪੀਪੇ ਜਾਂ ਬਾਲਟੀਆਂ ਦੀ ਵਹਿੰਗੀ ਬਣਾ ਕੇ ਉਥੋਂ ਪਾਣੀ ਲਿਆਉਣਾਂ ਪਾਣੀ ਦਾ ਇੰਤਜਾਮ ਨਹੀ ਸੀ, ਦੋ ਮੀਲ ਤੋਂ ਪਾਣੀ ਲਿਆਉਣਾਂ ਦੂਰੋ ਇੱਟਾ ਢੋਣੀਆਂ, ਸੋ ਇਥੇ ਕੁਟੀਆ ਬਣਾਈਆਂ ਔਰ ਮਹਾਰਾਜ ਪ੍ਰਕਾਸ਼ ਕੀਤੇ ਅਖੰਡ ਪਾਠ ਸਾਹਿਬ ਹੋਏ ਲੰਗਰ ਦੀਵਾਨ ਹੋਏ ਬਾਬੇ ਮਸਤਾਂ ਦੇ ਹੁਕਮਾਂ ਮੁਤਾਬਕ ਪੁੰਨਿਆ ਦਾ ਗੁਰਪੁਰਬ ਮਨਾਉਣਾ ਸ਼ੁਰੂ ਕੀਤਾ, ਪਾਠ ਹੋਣਾ, ਲੰਗਰ ਕਰਨਾ, ਦੀਵਾਨ ਹੋਣਾ ਗੁਰਪੁਰਬ ਮਨਾਉਣਾਂ, ਇਸ ਤਰਾ ਇਥੋਂ ਤਿੰਨ ਮੀਲ ਦੂਰੀ ਤੇ ਮਹਾਂਪੁਰਸ਼ਾਂ ਨੇ ਇਕ ਹੋਰ ਨਿਸ਼ਾਨ ਝੁਲਾਇਆ, ਉਥੇ ਵੀ ਅਸਥਾਨ ਬਣ ਗਿਆ ਹੈ ਸੋ ਜਿਹੜੇ ਖੂਹਾਂ ਤੇ ਡੇਰਿਆਂ ਵਾਲੇ ਰਹਿੰਦੇ ਹਨ ਵੈਹਕਾਂ ਵਾਲੇ ਉਹ ਸੇਵਾ ਕਰਦੇ ਹਨ। ਇਸ ਤਰਾਂ ਇਥੇ ਸੇਵਾ ਕਰਨੀ ਤੇ ਪੁੰਨਿਆ ਦਾ ਤਿਉਹਾਰ ਗੁਰਪੁਰਬ ਹਾਲੇ ਵੀ ਉਸ ਇਲਾਕੇ ਦੀ ਸੰਗਤ ਮਨਾ ਰਹੀ ਹੈ ਸਰਦਾਰ ਸੰਪੂਰਨ ਜੀ ਚੀਮਿਆਂ ਵਾਲੇ ਤੇ ਲਾਲਾ ਪ੍ਰਕਾਸ਼ ਜੀ ਪੁਰਾਣੇ ਗੁਰਮੁਖਾਂ ਨੂੰ ਜਾਣਦੇ ਹਾਂ ਅੱਜ ਵੀ ਉਹ ਕਈ ਵੇਰੀ ਯਾਦ ਕਰਦੇ ਹਨ, ਬੇਅੰਤ ਪਿਆਰ ਕਰਦੇ ਹਨ ਗਾਹੇ ਬਗਾਹੇ ਹਰੀਕੇ ਪੱਤਣ ਆਉਣ ਦਾ ਕਈ ਵਾਰੀ ਸੁਭਾਗ ਬਣਿਆ ਫਿਰ ਬਾਬੇ ਮਸਤਾਂ ਨੇ ਢਾਈ ਕੁਅੰਟਲ ਦਾ ਇੱਕ ਟੱਲ ਬਣਾਇਆ ਘੜਿਆਲ ਨੱਗਰ ਹੈ ਇਸੇ ਇਲਾਕੇ ਵਿੱਚ ਉਥੇ ਉਹ ਟੱਲ ਜਿਹੜਾ ਸੀ ਧਰਮ ਅਸਥਾਨ ਤੇ ਚੜ੍ਹਾਇਆ ਗਿਆ ਇਸੇ ਪ੍ਰਕਾਰ ਫਿਰ ਮਹਾਂਪੁਰਸ਼ ਜਿੱਥੇ ਜਿੱਥੇ ਬਾਬਾ ਜਵਾਲਾ ਸਿੰਘ ਦੇ ਪ੍ਰੇਮੀ ਸਨ ਧੀਨਾਂ ਨੱਗਰ, ਜ਼ਮਸ਼ੇਰ ਔਰ ਨੰਗਲ ਇਸ ਤਰਾਂ ਸੀਕਰੀ, ਇਸੇ ਪ੍ਰਕਾਰ ਗੜ੍ਹਦੀਵਾਲੇ, ਚੌਧਰੀਆਂ ਦੇ ਤੇ ਮੁਕੇਰੀਆਂ ਸੰਤ ਬਾਬਾ ਹਰੀ ਸਿੰਘ ਜੀ, ਬਾਬਾ ਜਵਾਲਾ ਸਿੰਘ ਜੀ ਦੀ ਬਰਸੀ ਮਨਾਇਆ ਕਰਦੇ ਸਨ ਉਥੇ ਜਾਣਾਂ ਤੇ ਹਾਜ਼ਰੀ ਭਰਨੀ। ਪੰਡਿਤ ਲਾਲ ਸਿੰਘ ਤੇ ਗਿਆਨੀ ਜੋਧ ਸਿੰਘ ਸੰਤਾਂ ਨਾਲ ਕਥਾ ਦੀ ਸੇਵਾ ਕਰਿਆ ਕਰਦੇ ਸਨ ਦਾਸ ਤੇ ਸੰਤ ਭਜਨ ਸਿੰਘ ਸਾਧੂਆਂ ਦੀ ਔਰ ਆਈ ਸੰਗਤ ਦੀ ਸੇਵਾ ਨਿਭਾਇਆ ਕਰਦੇ ਸਨ ਇਸੇ ਪ੍ਰਕਾਰ ਫਿਰ ਯੂ:ਪੀ: ਦੇ ਵਿੱਚ ਸਰਦਾਰ ਵਰਿਆਮ ਸਿੰਘ ਉਨਾਂ ਦੇ ਲੜਕੇ ਸਰਦਾਰ ਸੇਵਾ ਸਿੰਘ, ਕੇਹਰ ਸਿੰਘ, ਧੌਲਪੁਰ ਸਰਦਾਰ ਈਸ਼ਰ ਸਿੰਘ ਆਦਿਕ ਸੋ ਜਿੱਥੇ ਇਹ ਕਾਸ਼ੀਪੁਰ ਸਰਦਾਰ ਧਰਮ ਸਿੰਘ ਤੇ ਮਲੂਕ ਸਿੰਘ ਜੋ ਹਰਖੋਵਾਲ ਨੱਗਰ ਦੇ ਸਨ, ਜਿੱਥੇ ਜਿੱਥੇ ਸੰਗਤ ਸੀ ਜਾਣਾਂ, ਇਸ ਤਰਾਂ ਜਲੰਧਰ ਮਾਸਟਰ ਸਾਹਿਬ ਹੁਣ ਨਾਂਮ ਯਾਦ ਨਹੀ ਗੜ੍ਹਦੀਵਾਲੇ ਦੇ ਸਨ ਔਰ ਡਾਕਟਰ ਚਰਨ ਸਿੰਘ ਉਨਾਂ ਦੇ ਗ੍ਰਹਿ ਵਿਖੇ ਸੋ ਹੋਰ ਵੀ ਮਹਾਂਪੁਰਸ਼ਾਂ ਦੇ ਬਹੁਤ ਸਾਰੇ ਸੰਗੀ ਸਨ ਲੰਬਾ ਸਮਾਂ ਸੰਗਤ ਵਿੱਚ ਨਾਂ ਜਾਣ ਤੋਂ ਬਹੁਤਿਆਂ ਦੇ ਨਾਂ ਬਿਸਿਮ੍ਰਤ ਹੋ ਗਏ ਹਨ।ਸੋ ਫਿਰ ਮਹਾਂਪੁਰਸ਼ਾਂ ਨੇ ਬਾਬਾ ਜਵਾਲਾ ਸਿੰਘ ਦੇ ਸਰੀਰ ਤਿਆਗਣ ਤੋਂ ਬਾਅਦ ਜੋਤੀ ਜੋਤ ਸਮਾਉਣ ਤੋਂ ਬਾਅਦ, ਜਦੋਂ ਦਾਸ ਘਰ ਸਨ ਰਾਮ ਬਾਗ ਕੁਟੀਆ ਹੈ ਏਕਾਂਤ ਵਿਚ ਤੇ ਦੂਜਾ ਜਿੱਥੇ ਸੰਤ ਰਣ ਸਿੰਘ ਦੀ ਕੁਟੀਆ ਹੈ ਇਥੇ ਸੰਤ ਰਣ ਸਿੰਘ ਬੜੇ ਤਪੱਸਵੀ ਸਨ। ਚਲੀਸਿਆਂ ਵਾਸਤੇ ਕਮਰੇ ਬਣਾਏ ਹੋਏ ਸਨ ਸੰਤ ਬਾਬਾ ਮਹਿੰਦਰ ਸਿੰਘ ਜੀ ਨੇ ਮੂਲ ਮੰਤਰ ਦਾ ਚਾਲੀਸਾ ਕਰਨਾਂ ਪ੍ਰਾਰੰਭ ਕੀਤਾ ਸਰੀਰ ਵਿੱਚ ਰੋਗ ਹੋ ਗਿਆ ਬਜੁਰਗਾਂ ਨੂੰ ਸਨੇਹਾ ਆਇਆ ਕਿ ਫਲਾਣੇ ਡਾਕਟਰ ਦੀ ਦਵਾਈ ਸਾਨੂੰ ਮੁਫੀਦ ਹੈ ਉਹ ਲੈ ਕਰਕੇ ਆਉ ਤੇ ਦਾਸ ਵੀ ਉਦੋਂ ਨਾਲ ਉਥੇ ਗਏ ਸਨ । ਸੰਤ ਬਾਬਾ ਮਹਿੰਦਰ ਸਿੰਘ ਜੀ ਦਾ ਸਰੀਰ ਉਦੋਂ ਕ੍ਰਿਸ਼ ਹੋਇਆ ਹੋਇਆ ਸੀ ਅਤੇ ਸੰਤ ਰਣ ਸਿੰਘ ਦੇ ਵੀ ਉਥੇ ਦਰਸ਼ਨ ਹੋਏ ।ਸ਼ਰੀਰ ਵਿੱਚ ਕਸ਼ਟ ਆ ਜਾਣ ਦੇ ਕਾਰਨ ਕੁਝ ਨਿਯਮ ਵਿੱਚ ਭੰਗ ਨਾ ਪਈ, 40 ਦਿਨ ਤਾਂ ਪੂਰੇ ਕੀਤੇ ਲੇਕਿਨ ਬੀਮਾਰੀ ਨੇ ਪੂਰਨ ਤੌਰ ਤੇ ਜਿਵੇਂ ਸੰਤਾਂ ਦਾ ਇਰਾਦਾ ਸੀ, ਉਸ ਨਿਰੰਤਰ ਜਾਪ ਵਿੱਚ ਵਿਘਨ ਪਾਇਆ, ਉਨਾਂ ਦੇ ਮਨ ਵਿਚ ਫਿਰ ਇੱਛਾ ਉਤਪਨ ਹੋਈ ਦਾਸ ਜਦੋਂ ਕਿ ਨਾਲ ਆ ਗਏ ਸਨ ਹਰਖੋਵਾਲ ਸੰਤ ਬਾਬਾ ਜਵਾਲਾ ਸਿੰਘ ਜੀ ਦੀ ਬਰਸੀ 26-27-28 ਕੱਤਕ ਹੁੰਦੀ ਹੈ 11-12-13

ਨਵੰਬਰ ,ਉਨਾਂ ਦਿਨਾਂ ਵਿੱਚ ਸੰਤ ਆਪਣੇਂ ਪਾਠੀ ਲਿਆ ਕੇ ਜਿਹੜੇ ਕਿ ਸੰਤ ਬਾਬਾ ਜਵਾਲਾ ਸਿੰਘ ਜੀ ਦੇ ਨਮਿੱਤ ਪਾਠ ਹੁੰਦੇ ਹਨ ਤੇ ਸੰਗੀਆਂ ਵਲੋਂ ਗੁਰਦੁਆਰੇ ਦੇ ਗੁੰਮਟ ਅੱਗੇ ਕਮਰਿਆਂ ਵਿੱਚ ਪ੍ਰਾਰੰਭ ਕਰਦੇ ਸਨ ਤੇ ਉਨਾਂ ਦਿਨਾਂ ਵਿੱਚ ਸੰਤ ਮਾਂਨ ਸਿੰਘ ਬਲਾਚੌਰ ਵਾਲੇ ਵੀ ਪਾਠਾਂ ਵਿੱਚ ਲੱਗਿਆ ਕਰਦੇ ਸਨ ਹੋਰ ਵੀ ਚੰਗੇ ਚੰਗੇ ਪਾਠੀ ਕਿਉਂਕਿ ਸੰਤ ਪਹਿਲਾਂ ਪਾਠ ਸੁਣਦੇ ਸਨ ਜਿਹੜਾ ਸੁੱਧ ਪਾਠੀ ਉਸ ਨੂੰ ਲਗਾਉਣਾ, ਸੋ ਚੰਗੀ ਤੇਜ਼ ਸਪੀਡ ਤੇ ਸੁੱਧ ਪਾਠ ਵਾਲੇ ਪਾਠੀ ਹੁੰਦੇ ਸਨ ।ਇੱਥੇ ਪਾਠ ਚਲਾਉਣੇ, ਲੜੀ ਚਲਾਉਣੀ ਇੱਕ ਦਿਨ, ਦਾਸ ਜਦੋਂ ਮੱਧ ਦਾ ਪਾਠ ਸੀ, ਭੋਗ ਲਗਾਉਣ ਵਾਸਤੇ ਗਏ ਅਰਦਾਸ ਕਰਕੇ ਕਿਰਪਾਨ ਭੇਟ ਕਰਨ ਲੱਗੇ ਪੰਜ ਉਂਗਲਾਂ ਖੁੱਭੀਆਂ ਹੋਈਆਂ ਪੂਰਾ ਬੁੱਕ ਪ੍ਰਸ਼ਾਦ ਦਾ ਗਾਇਬ ਸੀ ਬਚਪਨ ਸੀ ਇੰਨੀ ਸੋਝੀ ਨਹੀ ਸੀ ਮਹਾਰਾਜ ਨੇ ਖੇਡ ਤਾਂ ਪ੍ਰਤੱਖ ਭੋਗ ਲਗਾਉਣ ਦੀ ਵਰਤਾਈ ਦਾਸ ਦੂਸਰੇ ਪਾਠੀਆਂ ਨੂੰ ਦੱਸਿਆ ਨਹੀ, ਵਿਖਾਇਆ ਜੇ ਸ਼ਾਇਦ ਗੁਪਤ ਰੱਖਦੇ ਤਾਂ ਹਮੇਸ਼ਾਂ ਹੀ ਬਖਸ਼ਿਸ਼ ਰੱਖਦੇ ਮੁੜ ਐਸਾ ਬਖਸ਼ਿਸ਼ ਦਾ ਸਮਾਂ ਉਡੀਕਦੇ ਹਾਂ ਮਿਲਿਆ ਨਾਂ। ਗੁਰੂ ਨੇ ਮਹਾਨ ਕਿਰਪਾ ਕਰਕੇ ਬਖਸ਼ਿਸ਼ ਕੀਤੀ ਪਾਠਾਂ ਦੇ ਭੋਗ ਪਏ ਸੱਤ ਵੱਜ ਕੇ ਚਾਲੀ ਮਿੰਟ ਤੇ ਬਾਬਾ ਜਵਾਲਾ ਸਿੰਘ ਜੀ ਦੀ ਯਾਦ ਵਿੱਚ ਰੱਖੇ ਹੋਏ ਅਖੰਡ ਪਾਠ ਸਾਹਿਬ ਦੇ ਭੋਗ, ਸਹਿਜ ਪਾਠਾਂ ਦੇ ਭੋਗ ਆਰਤੀ ਅਰਦਾਸ ਦੀਵਾਨ ਪ੍ਰਾਰੰਭ ਹੋ ਜਾਂਦਾ ਹੈ ਹਮੇਸ਼ਾਂ ਹੀ ਚਲਦਾ ਹੈ ਸੰਤ ਇਥੋਂ ਰੈਲ ਮਾਜ਼ਰਾ ਇੱਕ ਨੱਗਰ ਹੈ ਰੋਪੜ ਦੇ ਇਲਾਕੇ ਵਿੱਚ ਪਹਾੜੀਆਂ ਹਨ ਸੰਤ ਸੁੰਦਰ ਦਾਸ ਜੀ ਸੰਤ ਬੇਲੀ ਰਾਮ ਊਨੇ ਵਾਲਿਆਂ ਦੇ ਗੁਰਭਾਈ ਸਨ ਮਹਾਂਨ ਵਿੱਦਵਾਨ ਤਪੱਸਵੀ ਉਨੀ ਪਹਾੜਾਂ ਨੂੰ ਖੋਦ ਕਰਕੇ ਗੁਫਾ ਬਣਾਈਆਂ ਹੋਈਆਂ ਸਨ। ਸੰਤ ਬਾਬਾ ਸ਼ਾਦੀ ਸਿੰਘ ਰੋਪੜ ਵਾਲੇ ਵੀ ਪਹਿਲਾਂ ਉਨਾਂ ਦੀ ਸੰਗਤ ਕਰਦੇ ਰਹੇ। ਉਨਾਂ ਤੋਂ ਕੁਝ ਛੋਟੇ ਛੋਟੇ ਵੇਦਾਂਤ ਦੇ ਗ੍ਰੰਥ ਵੀ ਪੜ੍ਹੇ। ਬਾਅਦ ਵਿੱਚ ਸੰਤ ਬਾਬਾ ਕੇਸਰ ਸਿੰਘ ਜੀ ਜੋ ਬਲੇਨਾ ਨੱਗਰ ਦੇ ਸਨ ਸੰਤ ਬਾਬਾ ਹਰਨਾਮ ਸਿੰਘ ਜੀ ਜਿਆਣ ਵਾਲਿਆਂ ਦੇ ਸੇਵਕ ਸਨ, ਸਾਰਕੁਤਵਾਲੀ ਤੋਂ ਬਿਰਤੀ ਪ੍ਰਭਾਕਰ ਤੱਕ ਗ੍ਰੰਥ ਪੜੇ ਸਨ ਨਿਰਮਲੇ ਸੰਤ ਸਨ ,ਉਨਾਂ ਦੇ ਸੇਵਕ ਬਣ ਗਏ ਉਨਾਂ ਨੂੰ ਤਨ ਮਨ ਧਨ ਸਉਪਿਆ ਹੋਇਆ ਸੀ ਤੇ ਉਨਾਂ ਦੇ ਕਈ ਕ੍ਰਿਸ਼ਮੇ ਦੇਖੇ ਤੇ ਬਾਦ ਵਿਚ ਸੰਤ ਹਰੀ ਸਿੰਘ ਲੋਦੀ ਮਾਜਰੇ ਦੀ ਪ੍ਰੇਰਨਾ ਦੁਆਰਾ ਸੰਤ ਬਾਬਾ ਜਵਾਲਾ ਸਿੰਘ ਜੀ ਦੀ ਸ਼ਰਣ ਵਿੱਚ ਆ ਗਏ ਸੰਤ ਸੁੰਦਰ ਦਾਸ ਜੀ ਗੁਜ਼ਰ ਚੁੱਕੇ ਸਨ ਗੁਫਾ ਵਿਹਲੀਆਂ ਸਨ ਬਾਬੇ ਮਸਤਾਂ ਨੇ ਉਥੇ ਇੱਕ ਪੇਟੀ ਵਿੱਚ ਬਹੁਤ ਸਾਰੇ ਗ੍ਰੰਥ ਲਿਆ ਕੇ ਰੱਖੇ ਕਿਸੇ ਵੇਲੇ ਕੰਮ ਆਉਣਗੇ। ਇਹ ਅਸਥਾਨ ਉਤੇ ਸੰਤ ਦਲੀਪ ਸਿੰਘ ਜ਼ਿਲਾ ਪਟਿਆਲਾ, ਸੋ ਉਨਾਂ ਦੀ ਸੇਵਾ ਇੱਥੇ ਲਾਈ ਹੋਈ ਸੀ ਜੋ ਸੰਤ ਬਾਬਾ ਅਮਰ ਸਿੰਘ ਜੀ, ਬੀਬੀ ਦਇਆ ਕੌਰ ਦੇ ਭਰਾ ਸਨ ਮਹਾਂਨ ਵਿੱਦਵਾਨ ਗਿਆਨੀ ਸਨ। ਸੰਤ ਬਾਬਾ ਸੰਪੂਰਨ ਸਿੰਘ ਜੀ ਬਿਲਾਸਪੁਰ ਵਾਲਿਆਂ ਦੇ ਸੇਵਕ ਸਨ, ਬਾਅਦ ਵਿੱਚ ਉਨਾਂ ਨੇ ਰਾਜਪੁਰ ਭਾਈਆਂ ਆਪਣਾ ਡੇਰਾ ਅਸਥਾਪਤ ਕੀਤਾ ਸੀ ਅੱਜ ਜਿਸ ਦਾ ਪ੍ਰਬੰਧ ਸੰਤ ਬਾਬਾ ਮੇਲਾ ਸਿੰਘ ਜੀ ਮਹਾਨ ਵਿਦਵਾਨ ਮੰਡੇਸ਼ਲਵਰ ਇਨਾਂ ਨੇ ਮਹਾਨ ਉਪਰਾਲਾ ਕੀਤਾ ਗੁਰਮਤ ਦਾ, ਉਨਾਂ ਦੇ ਪਰਮ ਸ਼ਿਸ਼ ਸੰਤ ਬਾਬਾ ਮਲਕੀਤ ਸਿੰਘ ਜੀ ਬੰਗਿਆਂ ਵਾਲੇ ਇਸ ਸਥਾਨ ਦਾ ਪ੍ਰਬੰਧ ਕਰਦੇ ਹਨ। ਸੰਤ ਬਾਬਾ ਅਮਰ ਸਿੰਘ ਜੀ ਦੇ ਸੇਵਕ ਸਨ ਸੰਤ ਦਲੀਪ ਸਿੰਘ, ਉਹ ਗੁਫਾ ਸੇਵਾਦਾਰ ਛੱਡੇ ਗਏ ਸੰਤ ਬਾਬਾ ਮਹਿੰਦਰ ਸਿੰਘ ਜੀ, ਦਾਸ, ਸੰਤ ਹਰਭਜਨ ਸਿੰਘ ਜੋ ਅੱਜ ਡੇਰਾ ਬਾਬਾ ਕੁੱਲੀ, ਨੱਗਰ ਹਰਸ਼ਾਂ ਛੀਨਾਂ ਤਹਿਸੀਲ ਅਜਨਾਲਾ ਅੰਮ੍ਰਿਤਸਰ ਰਹਿੰਦੇ ਹਨ, ਸੋ ਨਾਲ ਸਨ। ਅਸੀ ਤਿੰਨੇ ਹੀ ਸੇਵਾ ਵਿੱਚ ਸਾਂ, ਦਲੀਪ ਸਿੰਘ ਜੀ ਨੇ ਰਾਸ਼ਣ ਪਾਣੀ ਲਿਆਉਣਾਂ ਤੇ ਅਸਾਂ ਦੋਹਾਂ ਨੇ ਮਹਾਂਪੁਰਸ਼ਾਂ ਦੇ ਬਸਤਰ ਧੋਣ ਆਦਿਕ ਦੀ ਲੰਗਰ ਆਦਿਕ ਦੀ ਉਨਾਂ ਦੀ ਅਰਦਲ ਦੀ ਸੇਵਾ ਕਰਨੀ ਇਥੇ ਆਏ ਤੇ ਮੈਨੂੰ ਇੱਥੇ ਛੱਡ ਗਏ ਆਪ ਚਲੇ ਗਏ ਤੇ ਹੁਕਮ ਕਰ ਗਏ ਕਿ ਐਸ ਜਗਾਂ ਇੱਕ ਛੋਟਾ ਜਿਹਾ ਕਮਰਾ ਬਣਾਉਣਾਂ, ਮਿਸਤਰੀ ਰਤਨ ਸਿੰਘ ਸਿੰਘਪੁਰ ਨੱਗਰ ਵਾਲੇ ਜੋ ਸੰਤ ਬਾਬਾ ਮਾਂਨ ਸਿੰਘ ਜੀ ਦੇ, ਬਾਬਾ ਬਿਸ਼ਨ ਸਿੰਘ ਦੇ ਮਹਾਨ ਅਨਿੰਨ ਸੇਵਕ ਸਨ ਤੇ ਨੰਗਲ ਡੇਰੇ ਦੀ ਇਮਾਰਤਾਂ ਦੀ ਬਹੁਤ ਸੇਵਾ ਕੀਤੀ ਉਹ ਨਾਲ ਸਨ ਜੰਗਲ ਵਿਚੋਂ ਲੱਕੜਾਂ ਵੱਢ ਕੇ ਇੱਟਾਂ ਦੇ ਟਰੱਕ ਸਿਟਾਏ ਗਏ

ਸਨ ਇੱਕ ਛੋਟਾ ਜਿਹਾ ਕਮਰਾ ਲੈਂਟਰ ਪਾ ਕੇ ਪਾਇਆ, ਗਿੱਲੀਆਂ ਲੱਕੜਾ ਸਨ ਰਤਨ ਸਿੰਘ ਨੂੰ ਪੁੱਛਿਆ ਕਹਿਣ ਲੱਗਾ ਗਿੱਲੀਆਂ ਲੱਕੜਾਂ ਸੀ ਲਿਪ ਨਾ ਜਾਣ ਗੁਰੂ ਕਿਰਪਾ ਕਰੇ ਤੇ ਲੈਂਟਰ ਖੜਾ ਰਹੇ, ਲੈਂਟਰ ਛੋਟਾ ਸੀ ਸੋ ਲੈਂਟਰ ਤਿਆਰ ਹੋ ਗਿਆ ਪਲੱਸਤਰ ਹੋਇਆ ਤਾਕੀਆਂ ਦਰਵਾਜੇ ਲਾਏ, ਮਹਾਰਾਜ ਪ੍ਰਕਾਸ਼ ਕੀਤਾ ਧੂਫ ਵਾਸਤੇ ਅੰਗੀਠੀ ਵੀ ਬਣਵਾਈ ਗਈ ਸੋ ਮਹਾਂਪੁਰਸ਼ ਦੁਬਾਰਾ ਆਏ ਸੋ ਕੜਾਹ ਪ੍ਰਸ਼ਾਦ ਦੀ ਦੇਗ ਕੇਸੀ ਇਸ਼ਨਾਨ ਕਰਕੇ ਬਾਣੀ ਪੜਦਿਆਂ ਤਿਆਰ ਕੀਤੀ ਗੁਰੂ ਕੀ ਓਟ ਲੈ ਕੇ ਚਾਲੀਸਾ ਪ੍ਰਾਰੰਭ ਕਰ ਦਿੱਤਾ।ਤਿੰਨ ਵਜੇ ਮਹਾਪੁਰਖਾਂ ਨੇ ਇਸ਼ਨਾਨ ਕਰਕੇ ਗਰਮ ਪਾਣੀ ਨਾਲ, ਸੋ ਦਾਸ ਨੇ ਵਿਛਾਈ ਕਰਕੇ ਮਹਾਰਾਜ ਪ੍ਰਕਾਸ਼ ਕਰਨੇ ਕੜ੍ਹਾਹ ਪ੍ਰਸ਼ਾਦ ਸਜਾ ਕੇ ਮਹਾਰਾਜ ਦੇ ਚਰਨਾਂ ਵਿੱਚ ਸਜਾਉਣੇ, ਧੂਫ ਵਾਸਤੇ ਕੋਲੇ ਮਗਾ ਕਰਕੇ ਬੇਰੀ ਦੀ ਲੱਕੜ ਦੇ ਰੱਖਣੇ, ਗੋਕੇ ਘਿਉ ਦੀ ਜੋਤ ਜਗਾ ਦੇਣੀ ,ਕੁੰਭ ਨਾਰੀਅਲ ਸਾਰਾ ਤਿਆਰ ਕਰਨਾਂ, ਮਹਾਂਪੁਰਸ਼ਾਂ ਦੇ ਬੈਠਣ ਲਈ ਸੁੱਚਾ ਰੇਸ਼ਮੀ ਆਸਣ ਜਿਥੇ ਬੈਠ ਕੇ ਜਾਪ ਕਰਨਾਂ ਸੀ, ਵਿਛਾਉਣਾਂ, ਮਾਲਾ ਆਦਿਕ ਰੱਖ ਦੇਣੀ ਉਨਾਂ ਨੇ ਇਸ਼ਨਾਨ ਪਾਨ ਕਰਕੇ ਆ ਜਾਣਾਂ। ਥੱਲੇ ਖੱਡ ਵਿੱਚ ਖੂਹੀਆਂ ਸਨ ਜਿਥੇ ਸੰਤ ਦਲੀਪ ਸਿੰਘ ਨੇ ਸੰਤਰੇ ਮਾਲਟਿਆਂ ਦਾ ਇੱਕ ਛੋਟਾ ਜਿਹਾ ਬਗੀਚਾ ਵੀ ਲਾਇਆ ਸੀ ਬੜੇ ਉਦਮੀ ਸੇਵਾਦਾਰ ਔਰ ਨਿਧੜਕ ਨਿਡਰ ਸੇਵਾਦਾਰ ਸਨ ਜੰਗਲ ਵਿੱਚ ਬਹੁਤ ਸਾਰਾ ਇਕੱਲੇ ਹੀ ਸੇਵਾ ਨਿਭਾਉਂਦੇ ਰਹੇ ਪੈਨਸ਼ਨ ਮਿਲਦੀ ਸੀ ਪੈਨਸ਼ਨ ਦੀ ਮਾਇਆ ਨਾਲ ਹੀ ਗੁਜ਼ਾਰਾ ਕਰਨਾਂ ਔਰ ਸਾਰੇ ਗੁਣਾਂ ਵਿੱਚ ਪੂਰਾ ਸੀ ਬਿਜਲੀ ਦਾ ਕੰਮ, ਇੱਟਾਂ ਦਾ ਕੰਮ, ਲੱਕੜ ਦਾ ਕੰਮ ਹਰਫਨ ਮੌਲਾ ਸੇਵਾਦਾਰ ਸੀ।ਬੜਾ ਨਿਸ਼ਕਾਮ ਤਿਆਗੀ ਬੈਰਾਗੀ ਔਰ ਸ਼ਰਧਾਲੂ ਪ੍ਰੇਮੀ, ਉਸ ਨੇ ਸਾਰੀ ਤਰਾਂ ਦੇਖ ਰੇਖ ਸੇਵਾ ਕਰਨੀ, ਨੱਗਰ ਉਥੋਂ ਤਿੰਨ ਮੀਲ ਦੂਰ ਪੈਂਦਾ ਹੈ ਰੈਲ ਮਾਜਰਾ ਬਾਕੀ ਪਹਾੜ ਹੀ ਪਹਾੜ ਹੈ ਜੰਗਲ ਹੀ ਜੰਗਲ ਹੈ ਜੰਗਲ ਸਾਂ ਸਾਂ ਕਰਦਾ ਹੈ। ਸੋ ਪੰਜ ਸੱਤ ਇਥੇ ਗੁਫਾ ਹਨ ਬੜੀਆਂ ਸੁੰਦਰ ਇਕਾਂਤ ਜਗਾਂ ਹੈ ਰਮਨੀਕ, ਸੋ ਮਹਾਂਪੁਰਸ਼ਾਂ ਨੇ ਜਾਪ ਪ੍ਰਾਰੰਭ ਕਰ ਦਿੱਤਾ 33 ਮਾਲਾ ਮੂਲਮੰਤਰ ਦੀਆਂ ਰੋਜ਼ਾਨਾਂ ਕਰਨੀਆਂ। ਤਿੰਨ ਵਜੇ ਤੋਂ ਉਨਾਂ ਨੇ ਤਕਰੀਬਨ ਅੱਠ ਸਾਢੇ ਅੱਠ ਵਜੇ ਉਠ ਕੇ ਆਉਣਾ ਆਉਦਿਆਂ ਨੂੰ ਕਦੇ ਦਾਸ ਨੇ ਕਦੇ ਸੰਤ ਭਜਨ ਸਿੰਘ ਨੇ ਕਦੇ ਸੰਤ ਦਲੀਪ ਸਿੰਘ ਜੀ ਨੇ ਗਰਮ ਜਲ ਤਿਆਰ ਕਰਨਾ ਜਿਸ ਦੇ ਵਿੱਚ ਸੁੰਢ, ਵੱਡੀ ਇਲੈਚੀ, ਛੋਟੀ ਇਲੈਚੀ, ਮੁਲੱਠੀ, ਲਾਲ ਚੰਦਨ ਬੂਰ, ਛੋਟੀ ਇਲੈਚੀ, ਲੋਂਗ ਆਦਿਕ ਬਾਕੀ ਚੀਜ਼ਾਂ ਇਕ-ਇਕ ਛਟਾਂਕ, ਲੋਗ ਤੇ ਛੋਟੀ ਇਲੈਚੀ ਇਕ-ਇਕ ਤੋਲਾ ਇਹ ਕੁੱਟ ਕਰਕੇ ਮਸਾਲਾ ਜਿਸ ਨੂੰ ਦੇਸੀ ਚਾਹ ਕਹਿੰਦੇ ਤਿਆਰ ਕਰ ਲੈਣਾ ।ਸੋ ਲੋੜ ਮੁਤਾਬਕ ਮਸਾਲਾ ਪਾਣੀ ਵਿੱਚ ਉਬਾਲ ਕਰਕੇ ਜਲ ਤਿਆਰ ਕਰਨਾਂ ਸੋ ਹਲਕਾ ਮਿੱਠਾ ਦੁੱਧ ਪਾ ਕਰਕੇ ਸੋ ਹਾਜ਼ਰੀ ਦਾ ਪ੍ਰਸ਼ਾਦਾ ਮਹਾਂਪੁਰਖਾਂ ਨੇ ਦਹੀਂ ਜਮਾਇਆ ਹੁੰਦਾ ਸੀ ਉਸ ਦੇ ਨਾਲ ਛਕ ਲੈਣਾ ਜਾਂ ਘਿਉ ਦੇ ਨਾਲ ਤੇ ਗਰਮ ਜਲ ਛਕ ਲੈਣਾਂ, ਫਿਰ ਉਨਾਂ ਨੇ ਕੁਝ ਸਮਾਂ ਆਰਾਮ ਕਰਨਾਂ ਦੁਪੈਹਿਰ ਨੂੰ ਲੰਗਰ, ਸ਼ਾਮ ਨੂੰ 21 ਬਦਾਮਾਂ ਦੀਆਂ ਗਿਰੀਆਂ ਕੁਝ ਛੋਟੀਆਂ ਇਲੈਚੀਆਂ, ਤੇ ਮਿਰਚਾਂ ਦੇ ਕੁਝ ਦਾਣੇ ਪਾ ਕੇ ਸ਼ਰਦਾਈ ਰਗੜਨੀ ਉਹ ਸ਼ਰਦਾਈ ਪੀਣੀ ।ਫਿਰ ਯੂ:ਪੀ: ਤੋਂ ਸਰਦਾਰ ਧਰਮ ਸਿੰਘ ਨੇ ਚਕੋਤਰਿਆਂ ਦੀ ਬੋਰੀ ਲਿਆਂਦੀ ਸੀ ਸੋ ਸੰਤਾਂ ਨੇ ਉਸ ਦਾ ਜਲ ਛਕਣਾ, ਸ਼ਾਮ ਨੂੰ ਦੁੱਧ ਆਦਿਕ ਗੋਕੇ ਘਿਉ'ਚ ਬਦਾਮਾਂ ਦੀਆਂ ਗਿਰੀਆਂ ਉਸਤ ਖਦੂਸ ਬੂਟੀ ਸਾੜ ਕੇ ਰੱਖੀ ਹੋਈ ਸੀ ਉਸ ਨੂੰ ਪੁਣ ਲੈਣਾਂ, ਸ਼ਾਮ ਨੂੰ ਸੰਤਾਂ ਦੀ ਕੁਝ ਮਾਲਿਸ਼ ਕਰਨੀ ਅਤੇ ਉਨਾਂ ਦੇ ਨਾਸਕਾ ਵਿੱਚ ਚਮਚੇ ਨਾਲ ਉਸ ਘਿਉ ਦੇ ਕੁਝ ਬੂੰਦਾਂ ਪਾ ਦੇਣੀਆਂ ਜਿਸ ਦੇ ਨਾਲ ਦਿਮਾਗੀ ਖੁਸ਼ਕੀ ਵੀ ਦੂਰ ਹੋਵੇ ਅਤੇ ਦਿਮਾਗ ਨੂੰ ਤਾਕਤ ਤੇ ਬਲ ਆਦਿਕ ਵੀ ਮਿਲੇ ਤੇ ਸੀਸ ਵਿੱਚ ਵੀ ਖਸਖਸ ਦਾ ਤੇਲ ਜਾਂ ਬਦਾਮ ਰੋਗਨ ਆਦਿਕ ਝੱਸਣਾਂ। ਸ਼ਬਜੀ ਵਿੱਚ ਥੋੜਾ ਬਹੁਤ ਦੇਸੀ ਘਿਉ ਵਰਤਦੇ ਸਨ ਤੇ ਮੌਨ ਕਿਰਿਆ ਰੱਖਣੀ, ਸੰਕੋਚ ਦਾ ਬਚਨ ਆਦਿਕ ਕਰਨਾਂ ਤੇ ਅਸੀਂ ਵੀ ਫਿਰਦਿਆਂ ਤੁਰਦਿਆਂ ਆਪਣਾ ਜਾਪ ਕਰਦੇ ਰਹਿਣਾਂ ਜੰਗਲ ਵਿਚੋਂ ਸੁੱਕਾ ਬਾਲਣ ਵੀ ਕੱਟ ਲਿਆਉਣਾ ਤੇ ਪਾਣੀ ਪੀਪਿਆਂ ਦੁਆਰਾਂ ਖੂਹੀ ਤੋਂ ਨੀਚਿਓ ਫਰਲਾਂਗ ਭਰ ਤੋਂ ਉਪਰ ਗੁਫਾ ਤੇ ਲਿਆਉਣਾ ਇਸ਼ਨਾਨ ਵਾਸਤੇ ਵੀ ਤੇ ਪੀਣ

ਵਾਸਤੇ ਵੀ, ਜੰਗਲ ਹੋਣ ਦੇ ਕਾਰਨ ਸੰਗਤਾਂ ਦੀ ਆਵਾਜਾਈ ਨਹੀ ਸੀ ਤੇ ਆਮ ਸੰਗਤਾਂ ਨੂੰ ਪਤਾ ਵੀ ਨਹੀ ਸੀ ਕਿ ਸੰਤ ਕਿਥੇ ਹਨ ਇਹ ਉਨਾਂ ਦਿਨਾਂ ਦੇ ਅੰਦਰ ਸੰਗਤ ਦਾ ਕੁਝ ਜੋੜ ਮੇਲ ਵੀ ਬਹੁਤਾ ਨਹੀ ਸੀ ਮਿਲਿਆ ਕਿਉਕਿ ਨਵੀਂ ਨਵੀਂ ਦਸਤਾਰ ਬੰਦੀ ਹੋਈ ਸੀ ਸਮੇ ਨਾਲ ਹੀ ਪ੍ਰਭਾਵ ਬਣਦਾ-ਬਣਦਾ ਬਣਦਾ ਹੈ। ਅਠਾਰਾਂ ਦਿਨ ਬੀਤੇ ਜੋ ਵਾਹਿਗੁਰੂ ਨੂੰ ਮਨਜ਼ੂਰ ਓਹੋ ਹੀ ਹੁੰਦਾ ਹੈ ਸੰਤਾਂ ਦੇ ਸ਼ਰੀਰ ਵਿੱਚ ਵਾਯੂ ਦਾ ਬੁਖਾਰ ਵਧ ਗਿਆ ਬੈਠਣਾ ਉਠਣਾ ਔਖਾ ਹੋ ਗਿਆ ਥਾਨ ਸਿੰਘ ਦੀ ਕੋਟਲੀ ਤੋਂ ਮਾਸਟਰ ਜੀ ਦੇ ਭਰਾ ਇਥੇ ਆਏ ਨਾਮ ਉਨਾਂ ਦਾ ਵੀ ਬਿਸਿਮਰਤ ਹੋ ਚੁੱਕਾ ਹੈ । ਸੋ ਉਨਾਂ ਦੇ ਨਾਲ ਫਿਰ ਸੰਤਾਂ ਨੇ ਬਾਬੇ ਮਸਤਾਂ ਕੋਲ ਜਾਣ ਦਾ ਫੈਸਲਾਂ ਕਰ ਲਿਆ ਸਾਨੂੰ ਇਹ ਬਚਨ ਕਿਹਾ ਜੇ ਕੋਈ ਪੁੱਛੇ ਕਹਿਣਾ ਬਾਬੇ ਮਸਤਾਂ ਨੇ ਬੁਲਾ ਲਿਆ ਦਾਸ ਨੇ ਬੇਨਤੀ ਕੀਤੀ ਅਰਦਾਸ ਹੋਈ ਸੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿੱਚ ਪਰ ਬਿਆਧੀ ਦੇ ਕਾਰਨ ਮਜ਼ਬੂਰੀ ਹੋ ਗਈ। ਫਿਰ ਦਾਸ ਨੂੰ ਔਰ ਸੰਤ ਭਜਨ ਸਿੰਘ ਨੂੰ ਇਹ ਡਿਊਟੀ ਲਾਈ ਕਿ 16-16 ਮਾਲਾ ਜਾਂ 18-18 ਮਾਲਾ ਮੂਲਮੰਤਰ ਦੀਆਂ ਰੋਜ ਕਰਨੀਆਂ ਇਹ ਚਾਲੀਸਾ ਤੁਸੀਂ ਪੂਰਾ ਕਰਨਾ। ਦਲੀਪ ਸਿੰਘ ਦੀ ਸੇਵਾ ਲਾਈ ਕਿ ਉਹ ਉਪਰੋਂ ਰਾਸ਼ਣ ਪਾਣੀ ਹਰ ਤਰਾਂ ਦਾ ਖਿਆਲ ਰੱਖਣ ।ਸੰਤ ਉਸ ਸਿੰਘ ਦੇ ਨਾਲ ਮਸਤਾਂ ਕੋਲ ਚਲੇ ਗਏ ਅਸੀਂ ਰਲ ਮਿਲ ਕੇ ਚਾਲੀਸਾ ਪੂਰਾ ਕੀਤਾ। ਦਲੀਪ ਸਿੰਘ ਨੇ ਸੇਵਾ ਨਿਭਾਈ ਫਿਰ ਸਰਦਾਰ ਸੇਵਾ ਸਿੰਘ ਜੀ ਯੂ:ਪੀ: ਵਾਲਿਆਂ ਦੇ ਮਾਮਾ ਜੀ ਨੂੰ ਸਾਡੇ ਪਾਸ ਭੇਜਿਆ ਕਿ ਉਹ ਸ੍ਰੀ ਅਨੰਦਪੁਰ ਸਾਹਿਬ ਆ ਜਾਣਾ ਅਸੀ ਦੋਵੇਂ ਜਾਣੇ ਇੱਥੇ ਚਲੇ ਗਏ ਦਲੀਪ ਸਿੰਘ ਇੱਥੇ ਸੇਵਾ ਵਿਚ ਰਿਹਾ, ਰਾਗੀ ਬਾਗ ਡੇਰਾ ਲਾਇਆ। ਰਾਗੀ ਬਾਗ ਬਾਬਾ ਜਵਾਲਾ ਸਿੰਘ ਜੀ ਹੋਲੇ ਮਹੱਲੇ ਤੇ ਲੰਗਰ ਲਾਇਆ ਕਰਦੇ ਸਨ ਕੁਝ ਕੱਖਾਂ ਦੀਆਂ ਕੁੱਲੀਆਂ ਪਾਈਆਂ ਸੀ ਤੇ ਬਾਬਾ ਜਵਾਲਾ ਸਿੰਘ ਜੀ ਦੀ ਝੌਂਪੜੀ ਵੀ ਉਥੇ ਮੌਜੂਦ ਸੀ ਤੇ ਸੰਤ ਬਦਨ ਸਿੰਘ ਤੇ ਸੰਤ ਜਥੇਦਾਰ ਸੰਤਾ ਸਿੰਘ ਇਥੇ ਰਹਿੰਦੇ ਸਨ ਤੇ ਸੰਤ ਲਾਭ ਸਿੰਘ ਜੀ ਜੋ ਸੰਤ ਬਾਬਾ ਪ੍ਰੇਮ ਸਿੰਘ ਜੀ ਮੁਇਆਂ ਦੀ ਮੰਡੀ ਵਾਲਿਆਂ ਦੇ ਸੇਵਕ ਸਨ ਸੰਤ ਲਾਭ ਸਿੰਘ ਇੰਨਾ ਤਿੰਨਾਂ ਨੇ ਤੇ ਸੰਤ ਜੀਵਨ ਸਿੰਘ ਉਹ ਵੀ ਰਹੇ ਕੁਝ ਚਿਰ ਹਰਖੋਵਾਲ ਜਿੰਨੀ ਸ਼ਬਜੀ ਤਿਆਰ ਕਰਨੀ, ਇਹ ਕੇਸਗੜ੍ਹ ਸਾਹਿਬ ਜੀ ਦੀ ਭੂਮੀ ਹੈ ਉਹ ਸ਼ਬਜੀ ਅਨੰਦਗੜ੍ਹ ਤੇ ਕੇਸਗੜ੍ਹ ਲਜਾਣੀ ਤੇ ਜਿੰਨੇ ਸੇਵਾਦਾਰ ਉਨਾਂ ਵਾਸਤੇ ਲੰਗਰ ਵੀ ਬਣਿਆ ਬਣਾਇਆ ਕੇਸਗੜ ਸਾਹਿਬ ਤੋਂ ਜਾ ਕਿਲਾ ਅਨੰਦਗੜ੍ਹ ਸਾਹਿਬ ਤੋਂ ਲੈ ਆਉਣਾਂ ਇਤਨਾ ਹੀ ਸੇਵਾਦਾਰਾਂ ਦਾ ਨਿਯਮ ਸੀ ਜਿਹੜਾ ਉਪਰੋਂ ਸਾਬਣ ਤੇਲ ਕੱਪੜਾ ਲੀੜਾ ਹੋਰ ਖਰਚ ਸੀ ਉਹ ਬਾਬਾ ਜਵਾਲਾ ਸਿੰਘ ਜੀ, ਇੰਨਾਂ ਸੇਵਾਦਾਰ ਨੂੰ ਦਿੰਦੇ ਰਹਿੰਦੇ ਸਨ ਸੋ ਸੰਤ ਬਾਬਾ ਭਾਜਾ ਸਿੰਘ ਜੀ ਮਸਤ ਬਿਦੇਹ ਆਤਮਾ ਉਹ ਵੀ ਇੱਥੇ ਬਿਰਾਜਦੇ ਸਨ ਬਾਬਾ ਮਹਿੰਦਰ ਸਿੰਘ ਜੀ ਨੇ ਵੀ ਇੱਥੇ ਰਿਹਾਇਸ਼ ਕਰਨ ਦਾ ਫੈਂਸਲਾ ਬਣਾਇਆ ਲੇਕਿਨ ਵਾਹਿਗੁਰੂ ਵੱਲੋਂ ਗੱਲ ਬਣੀ ਨਾਂ ਅਖੀਰ ਆਂਉਦੇ ਜਾਂਦੇ ਰਹੇ। ਬਾਬੇ ਮਸਤਾਂ ਨੇ ਵੀ ਇੱਥੇ ਮਿਲ ਪੈਣਾਂ ਕਈ ਵਾਰੀ ਉਨਾਂ ਨੇ ਤਾਰਾਗੜ੍ਹ ਜਿਥੇ ਭਾਈ ਘਨਈਆ ਜੀ ਦੀਆਂ ਬਾਉਲੀਆਂ ਹਨ । ਸੰਤ ਨਗੀਨਾਂ ਸਿੰਘ ਉਨਾਂ ਦੇ ਭਰਾ 2-3 ਛੱਪਰੇ ਪਾ ਕੇ ਨਦੀ ਕਿਨਾਰੇ ਰਹਿੰਦੇ ਸੀ ਉਥੇ ਚਲੇ ਜਾਣਾ ਕਈ ਵਾਰੀ ਪਹਾੜਾਂ ਵਿੱਚ ਹੋਰ ਪਾਸੇ ਬਿਚਰਦੇ ਰਹਿਣਾ। ਮਸਤਾਂ ਨੇ ਜਿਥੇ ਉਨਾਂ ਦੀ ਮੌਜ ਹੋਵੇ ਮਾਤਾ ਜੀਤੋ ਜੀ ਦੇ ਅਸਥਾਨ ਤੇ ਅਗੰਮਪੁਰੇ ਲੰਗਰ ਕਰਾਉਣਾ, ਹੋਲਗੜ੍ਹ ਸਾਹਿਬ ਲੰਗਰ ਕਰਾਉਣਾ, ਲੋਹਗੜ੍ਹ ਸਾਹਿਬ ਲੰਗਰ ਕਰਾਉਣਾ ਫਿਰ ਥਾਣੇ ਦੇ ਪੱਤਣ ਤੇ ਜਿਥੇ ਹੁਣ ਪੁਲ ਬਣ ਗਿਆ ਹੈ ਛੱਪਰੀ ਬਣਾਈ ਅਤੇ ਲੰਗਰ ਕੀਤਾ ਇੱਥੇ ਪੁਲ ਬਣੇਗਾ ਸੰਗਤਾਂ ਦੇ ਜਾਣ ਵਾਸਤੇ ਸਿੱਧੀ ਸੜ੍ਹਕ ਰਸਤਾ ਬਣੇਗਾ ਅੱਜ ਉਨਾਂ ਦੇ ਬਚਨ ਸੋ ਸੰਪੂਰਨ ਹੋ ਗਏ ਹਨ ਫਿਰ ਇਸੇ ਤਰਾਂ ਕੀਰਤਪੁਰ ਸਾਹਿਬ ਦੇ ਅਸਥਾਨਾਂ ਦੀ ਯਾਤਰਾ ਕਰਨੀ ਔਰ ਉਥੇ ਲੰਗਰ ਭੰਡਾਰੇ ਦੇਗਾਂ ਕੜਾਹ ਪ੍ਰਸ਼ਾਦ ਦੀਆਂ ਤੇ ਸ਼ਰਦਾਈ ਦੀਆਂ ਦੇਗਾਂ ਕਰਕੇ ਭੋਗ ਲਵਾਉਣਾ, ਸੰਗਤਾਂ ਵਿੱਚ ਵੰਡਣਾਂ। ਦੋਲੌਵਾਲ ਗੁਰੂ ਹਰਰਾਇ ਸਾਹਿਬ ਜੀ ਦਾ ਅਸਥਾਨ ਹੈ ਇੱਕ ਵੇਰੀ ਉਥੇ ਗਏ ਜਾ ਰਹੇ ਸਾਂ ਇੱਕ ਪਹਾੜ ਦੀ ਗੁਫਾ ਵਿੱਚੋਂ ਮਸਤ ਆਏ ਵਾਜਾਂ ਮਾਰਨ ਲੱਗ ਪਏ ਸੰਤ ਬਾਬਾ ਭਗਤ ਸਿੰਘ ਜੀ

ਮਸਤ ਤੇ ਬਾਬਾ ਮਹਿੰਦਰ ਸਿੰਘ ਮੋਹਰੇ ਦਾਸ ਤੇ ਸੰਤ ਭਜਨ ਸਿੰਘ ਪਿੱਛੇ ਸਨ। ਰੁਕਣ ਵਾਸਤੇ ਉਨਾਂ ਮਸਤਾਂ ਨੇ ਕਿਹਾ ਬੇਨਤੀ ਕੀਤੀ ਰੁਕ ਗਏ ਜਦੋਂ ਨੂੰ ਉਹ ਆ ਗਏ ਜਟਾ ਜੂਟ ਸਨ ਉਨਾਂ ਨੇ ਕਹਾਣੀ ਵੀ ਸੁਣਾਈ ਇਕ ਗਿਆਨੀ ਕਥਾ ਕਰਦਾ ਸੀ ਕੋਈ ਬੀਬੀ ਉਸ ਦੀ ਕਥਾ ਦੇ ਪ੍ਰਭਾਵ ਅਤੇ ਉਸ ਦੇ ਜੋਬਨ ਤੋਂ ਉਸ ਦਾ ਮਨ ਭਰਮ ਗਿਆ ਗਿਆਨੀ ਨੇ ਵੀ ਵੀਚਾਰ ਲਿਆ ਕਿ ਸ਼ਾਇਦ ਮੈ ਆਪਣੇਂ ਕਰਮ ਧਰਮ ਤੋਂ ਗਿਰ ਨਾਂ ਜਾਂਵਾ ਉਹ ਜਗਾਂ ਛੱਡ ਕੇ ਹੋਰ ਜਗਾਂ ਚਲਾ ਗਿਆ ਉਹ ਉਥੇ ਪਹੁੰਚ ਗਈ ਤੇ ਉਥੋਂ ਵੀ ਚਲੇ ਗਿਆ ਦੋ ਤਿੰਨ ਜਗਾਂ ਅਖੀਰ ਬਚਨ ਕੀਤਾ ਕਿ ਮਾਇਆ ਐਸੀ ਮੋਹਣੀ ਹੈ ਮੋਂਹਦਿਆਂ ਮੋਂਹਦਿਆਂ ਮੋਂਹਦਿਆਂ ਉਸ ਮੋਹਣੀ ਮਾਇਆ ਨੇ ਉਸ ਗਿਆਨੀ ਨੂੰ ਮੋਹ ਲਿਆ ਇਹ ਮਾਇਆ ਐਸੀ ਮੋਹਣੀ ਹੈ ਗੁਰੂ ਕਿਰਪਾ ਕਰੇ ਉਹ ਹੀ ਤਰ  ਸਕਦਾ ਹੈ ਉਸ ਤੋਂ ਬਾਦ ਬਚਨ ਬਿਲਾਸ ਹੋਏ ਚਲੇ ਗਏ ਫਿਰ ਵੀ ਕਿਹਾ ਦਰਸ਼ਨ ਦਿਉ।ਦੌਲੋਵਾਲ ਇਕ ਮਾਤਾ ਜੀ ਨਿਹੰਗ ਬਾਣੇ ਦੇ ਰੂਪ ਵਿੱਚ ਸਨ ਬੜੇ ਮਹਾਂਨ ਸੇਵਾਦਾਰ ਸਨ ਇਥੇ ਫਿਰ ਸੋ ਆਟੇ ਨੂੰ ਘਿਉ ਵਿੱਚ ਮਸਲ ਕੇ ਦੁੱਧ ਬਦਾਮ ਪੀਸ ਕੇ ਪਾਏ ਸੋ ਐਸੇ ਸੁੰਦਰ ਦੁੱਧ ਵਿੱਚ ਗੁੰਨ ਕਰਕੇ ਪ੍ਰਸ਼ਾਦੇ ਤਿਆਰ ਕਰਕੇ ਘਿਉ ਵਿੱਚ ਚੂਰੀ ਕੁੱਟੀ, ਦੁੱਧ ਦੀ ਖੀਰ ਵਧੀਆ ਮੇਵੇ ਬਦਾਮ ਲੈਚੀਆਂ ਲੋਂਗ ਠੂਠੀ ਪਾ ਕੇ ਤਿਆਰ ਕੀਤੀ ਗਈ ਜੋ ਪਹਾੜੀ ਗਰੀਬ ਲੋਕ ਸੀ ਉਨਾਂ ਨੂੰ ਵੀ ਇਹ ਭੰਡਾਰਾ ਛਕਾਇਆ ਇਥੇ ਦੋ ਜਾਂ ਤਿੰਨ ਦਿਨ ਰਹੇ ਉਪਰੰਤ ਫਿਰ ਅਨੰਦਪੁਰ ਸਾਹਿਬ ਆ ਗਏ ਬਾਬੇ ਮਸਤਾਂ ਨੇ ਆਪਣੇਂ ਮੌਜ ਦੇ ਜਿਹੜੇ ਬਚਨ ਸੀ ਕਰਦੇ ਰਹਿਣਾਂ। ਇੱਕ ਦਿਨ ਸੰਤ ਦਲੀਪ ਸਿੰਘ ਵੀ ਆਏ ਸਨ ਸੰਤ ਬਾਬਾ ਮਹਿੰਦਰ ਸਿੰਘ ਜੀ ਨੇ ਨਿੱਤਨੇਮ ਕਰਦੇ ਸੀ ਦਲੀਪ ਸਿੰਘ ਨੂੰ ਕਿਹਾ ਕਿ ਬਾਬੇ ਭਾਜਾ ਸਿੰਘ ਨੂੰ ਚਾਹ ਪਾਣੀ ਛਕਾਉ। ਉਹ ਜਦੋਂ ਗਿਆ ਉਨਾਂ ਦੇ ਛਪਰੇ ਵਿੱਚ ਬਾਬਾ ਜੀ ਅੰਦਰ ਸਨ ਆਦ੍ਰਿਸ਼ਟ ਹੋ ਗਏ।ਦਲੀਪ ਸਿੰਘ ਆਇਆ ਕਿ ਸੰਤਾਂ ਨੇ ਬਾਬਾ ਭਾਜਾ ਸਿੰਘ ਨੂੰ ਜਲ ਪਾਣੀ ਛਕਾਉਣ ਲਈ ਕਿਹਾ ਸੀ ਉਹ ਮਿਲ ਨਹੀ ਰਹੇ ਜਿਸ ਵੇਲੇ ਜਾਂਦਾ ਤੇ ਛੱਪਰੇ ਵਿੱਚ ਬੈਠੇ ਉਥੇ ਜਾਂਦੇ ਤਾ ਮਿਲਦੇ ਨਹੀ ਫਿਰ ਦਾਸ ਨਾਲ ਗਏ ਦਰਵਾਜੇ'ਚ ਨਮਸ਼ਕਾਰ ਕਰਕੇ ਬੇਨਤੀ ਕੀਤੀ ਮਹਾਰਾਜ ਇਹ ਅਗੰਮੀ ਖੇਡਾਂ ਆਪ ਜੀ ਨਾਲ ਆਪ ਜੈਸੇ ਮਹਾਂਪੁਰਸ਼ ਹੀ ਖੇਡ ਸਕਦੇ ਹਨ ਅਸੀਂ ਤਾਂ ਕਲਯੁਗੀ ਜੀਵ ਹਾਂ ਕਿਰਪਾ ਕਰੋ ਸਾਨੂੰ ਦਰਸ਼ਨ ਦੀਦਾਰੇ ਦਿਉ।ਮਹਾਂਪੁਰਸ਼ ਪ੍ਰਗਟ ਹੋ ਗਏ ਕਹਿਣ ਲੱਗੇ ਮੈ ਤਾਂ ਇੱਥੇ ਹੀ ਸੀ ਇਸ ਨੂੰ ਚਾਹ ਨਹੀ ਪਿਲਾਈ ਭਾਵ ਇਸ ਤਰਾਂ ਦੇ ਅਗੰਮੀ ਖੇਡ, ਖੇਡ ਜਾਦੇ ਸਨ ਸੰਤ ਬਾਬਾ ਭਾਜਾ ਸਿੰਘ ਇੱਕ ਹੱਥ ਵਿਚ ਲਾਲਟੈਨ ਬਾਲ ਕੇ ਰੱਖਣੀ ਇੱਕ ਹੱਥ ਕਲਮ ਦਵਾਤ ਵੱਡੀ ਸਿਰੀ ਸਾਹਿਬ ਰਜਿਸਟਰ ਕੱਛ ਵਿੱਚ ਰੱਖਣਾ ਪਤਾ ਨਹੀ ਉਹ ਕੀ ਲਿਖਦੇ ਹਨ ਉਨਾਂ ਮਸਲਿਆਂ ਨੂੰ ਉਹ ਆਪ ਜਾਣਦੇ ਹਨ।ਰੇਲ ਚਲਦੀ ਹੈ ਹੱਥ ਕਰ ਦੇਣਾ ਰੇਲ ਉਥੇ ਹੀ ਰੁਕ ਜਾਣੀ ਇਸ਼ਾਰਾ ਕਰਨਾਂ ਫਿਰ ਤੁਰਨੀ ਸੋ ਰੇਲ ਦੇ ਕਰਮਚਾਰੀ ਨੇ ਵੇਖਣਾ ਕੀ ਨੁਕਸ ਹੈ ਨੁਕਸ ਕੋਈ ਨਹੀ, ਸੋ ਇਹ ਮਹਾਂਪੁਰਸ਼ਾਂ ਦੇ ਹੁਕਮ ਦੀਆ ਖੇਡਾਂ ਭਾਈ ਹੁੰਦੀਆਂ ਹਨ ਸੋ ਉਨਾਂ ਨੇ ਸ਼ਹਿਰ ਵਿੱਚ ਵੀ ਸਾਰੇ ਘੁੰਮਦੇ ਰਹਿਣਾ ਬਚਨ ਆਪਣੀ ਇੱਛਾ ਵਿਚ ਬੋਲਦੇ ਰਹਿਣਾ ਸੋ ਆਪਣੇਂ ਆਪ ਨੂੰ ਇੰਨਾਂ ਗੁਪਤ ਰੱਖਣਾ ਕਿ ਕੋਈ ਸਮਝ ਹੀ ਨਾਂ ਸਕੇ। ਬਾਬੇ ਮਸਤਾਂ ਨਾਲ ਕਈ ਵੇਰੀ ਉਨਾਂ ਦੇ ਬਚਨ ਬਿਲਾਸ ਜਿਵੇ ਉਨਾਂ ਦੀ ਇੱਛਾ ਚਲਦੇ ਰਹਿੰਦੇ ਸਨ ਗੁਪਤ ਸ੍ਰਿਸ਼ਟੀ ਦੇ ਉਹ ਮਾਲਕ ਸਨ ਬੜੇ ਦਇਆਲੂ ਸੀ ਦਾਸ ਉਤੇ ਬੜੇ ਮਿਹਰਵਾਨ ਸਨ। ਜਦੋਂ ਲੰਗਰ ਬਣਾਉਣਾ ਕਈ ਵਾਰੀ ਆਕੇ ਭੱਠ ਝੋਕਣ ਲੱਗ ਜਾਣੀ ਮੌਜ ਵਿੱਚ ਆ ਜਾਣਾ। ਆਮ ਸਾਰੀ ਜਿੰਦਗੀ ਉਨਾਂ ਨੇ ਆਪਣੀ ਸੇਵਾ ਨਹੀ ਦਿੱਤੀ ਦਾਸਾ ਤੋਂ ਦੋ ਜਾਂ ਤਿੰਨ ਵਾਰੀ ਕੇਸਾਂ ਵਿੱਚ ਤੇਲ ਝਸਾਉਣ ਦੀ ਇਸ਼ਨਾਨ ਬਸਤਰ ਆਦਿਕ ਧੋਣ ਦੀ ਸੇਵਾ ਵੀ ਬਖਸ਼ਿਸ਼ ਕੀਤੀ ਕਈ ਵਾਰੀ ਪ੍ਰੇਮ ਵਿੱਚ ਆ ਕੇ ਬਚਨ ਕਹਿਣਾ ਤੂੰ ਤਾਂ ਨਾਮਧਾਰੀਆਂ ਦਾ ਗੁਰੂ ਹੈਂ। ਸੋ ਕਈ ਵਾਰੀ ਕਹਿਣਾ ਇਥੇ ਬੈਠੇ ਕੀ ਕਰਦੇ ਹੋ ਜਾਉ ਜਾ ਕਰਕੇ ਪ੍ਰਚਾਰ ਕਰੋ ਅੱਜ ਪ੍ਰਚਾਰ ਦਾ ਯੁੱਗ ਹੈ ਬੈਠਣ ਦਾ ਯੁੱਗ ਨਹੀ ਸੋ ਮਹਾਂਪੁਰਸ਼ਾ ਦੇ ਕਿਸੇ ਸਮੇ ਦੇ ਬੋਲੇ ਹੋਏ ਬਚਨ ਅੱਜ ਪੂਰੇ ਹੋ ਰਹੇ ਹਨ, ਉਹ ਭਵਿੱਸ਼ਗਾਮੀ ਹੁੰਦੇ ਹਨ ਡੇਰਾ ਸੰਤਗੜ੍ਹ ਹਰਖੋਵਾਲ ਸ੍ਰੀ ਮਾਨ ਜੱਗਾ ਸਿੰਘ, ਜੱਥੇਦਾਰ ਜਨਕ ਸਿੰਘ ਇੰਨਾਂ ਨੇ ਵੀਚਾਰ ਕੀਤੀ ਕਿ

ਹੋਲੇ ਤੇ ਲੰਗਰ ਹੁੰਦਾ ਸੀ ਰਾਗੀ ਬਾਗ ਵਾਲੀ ਜਗਾਂ ਸ਼੍ਰੋਮਣੀ ਕਮੇਟੀ ਦੀ ਹੈ, ਉਨਾਂ ਦਿਨਾਂ ਵਿੱਚ ਪੈਲੀਆਂ ਵੀ ਸਸਤੀਆਂ ਸਨ ਦੋ ਕਿੱਲੇ ਜ਼ਮੀਨ ਮੁੱਲ ਖਰੀਦੀ ਝੋਂਪੜੀ ਪਾਈ ਹੋਈ ਸੀ ਤੇ ਛੋਟੀ ਜਿਹੀ ਰਸੋਈ ਤੇ ਖੂਹ ਲਾਇਆ ਸੰਤ ਬਦਨ ਸਿੰਘ ਤੇ ਸੂਬੇਦਾਰ ਉਜਾਗਰ ਸਿੰਘ ਢਿਲਵਾਂ ਵਾਲੇ ਸੇਵਾਦਾਰ ਇੱਥੇ ਛੱਡੇ ਸਨ, ਬਾਬਾ ਮਹਿੰਦਰ ਸਿੰਘ ਜੀ ਨੇ ਇੱਥੇ ਵੀ ਰਿਹਾਇਸ਼ ਕਰਨ ਦੀ ਕੋਸ਼ਿਸ਼ ਕੀਤੀ ਪਰ ਅਵਿਕਾਸ਼ ਨਾਂ ਬਣਿਆ ਫਿਰ ਬਾਬਾ ਮਸਤ ਜੀ ਨੇ ਇੱਥੇ ਆਉਣਾਂ ਉਨਾਂ ਦਾ ਪ੍ਰਭਾਵ ਸੀ ਗੁਰਭਾਈਆਂ ਦਾ ਕਈ ਗੱਲਾਂ ਵਿੱਚ ਪ੍ਰਸਪਰ ਕੁਝ ਭੇਦ ਹੁੰਦਾ ਹੈ ਬਾਬੇ ਮਸਤਾਂ ਕਰਕੇ ਕੋਈ ਬੋਲਦਾ ਨਹੀ ਸੀ ਫਿਰ ਜਦੋਂ ਚੀਨ ਨੇ ਹਮਲਾ ਕੀਤਾ ਉਦੋਂ ਬਾਬਾ ਮਸਤਾਂ ਨੇ ਨੈਨਾ ਦੇਵੀ ਬੈਂਡ ਵਾਜਾ ਚੜਾਇਆ ਸੀ ਕਹਿਣ ਲੱਗੇ ਮਹਾਰਾਜ ਜੀ ਇਹ ਕੀ ਕੌਤਕ ਹੈ ਕਹਿਣ ਲੱਗੇ, ਚੀਨ ਹਮਲਾ ਕਰਨ ਆ ਰਿਹਾ ਹੈ ਕਹਿੰਦੇ ਉਨਾਂ ਨੂੰ ਰੋਕਣ ਵਾਸਤੇ ਰੱਖਿਆ ਇਸ ਤਰਾ ਦੇ ਉਨਾਂ ਦੇ ਕੌਤਕ ਸਨ ਸੋ ਇਹ ਪਹਿਲੀਆਂ ਗੱਲਾਂ ਹਨ। ਬਾਬਾ ਮਸਤ ਜੀ ,ਸੰਤ ਬਾਬਾ ਮਹਿੰਦਰ ਸਿੰਘ ਜੀ ਸੇਵਾਦਾਰ ਗੁਰੂ ਕੇ ਲਾਹੌਰ ਗਏ ਆਪ ਸਿਹਰਾ ਸਾਹਿਬ ਰੁਕ ਗਏ ਸੰਤਾਂ ਨੂੰ ਉਥੇ ਦੇਗ ਕਰਾਉਣ ਵਾਸਤੇ ਭੇਜਿਆ ਨਿਹੰਗ ਸਿੰਘ ਆਏ, ਸੋ ਮਸਤਾਂ ਦੇ ਵਿੱਚ ਇਹ ਆਦਤ ਸੀ ਸਿਗਰਟ ਆਦਿਕ ਪੀਣ ਦੀ, ਸੋ ਉਹ ਨਿਹੰਗਾਂ ਨੇ ਬਾਂਹ ਤੇ ਕੋਈ ਹਥਿਆਰ ਮਾਰਿਆ, ਡੌਲੇ ਤੋਂ ਬਾਂਹ ਤੋੜ ਦਿੱਤੀ ਉਥੇ ਬੈਠੇ ਸਨ ਜਿਸ ਵੇਲੇ ਮਸਤਾਂ ਨੂੰ ਦੇਖਿਆ ਸੰਤ ਬਾਬਾ ਮਹਿੰਦਰ ਸਿੰਘ ਜੀ ਨੇ, ਕਿ ਬਾਂਹ ਤੋੜੀ ਹੈ ਫਿਰ ਅਨੰਦੁਪਰ ਸਾਹਿਬ ਲੈ ਆਏ ਇਥੇ ਫਿਰ ਬਾਂਹ ਬਣਾਈ, ਉਨੀ ਪੱਚਰਾਂ ਤੋੜ ਦਿੱਤੀਆਂ ਤੇ ਭਗਤ ਸਿੰਘ ਜੰਡੀ ਵਾਲੇ ਆਏ ਉਨੀ ਬਾਂਹ ਬੰਨੀ ਉਹ ਵੀ ਪੱਚਰਾਂ ਤੋੜ ਦਿੱਤੀਆਂ ਉਨਾਂ ਨੇ ਕਹਿਣਾ ਦੂਰ ਨਹੀ ਜਾਣਾ ਉਨੀ ਆਪਣੀ ਇੱਛਾ ਨਾਲ ਬਹੁਤ ਦੂਰ ਨਿਕਲ ਜਾਣਾ, ਡੋਲ ਪੈਣ ਨਾਲ ਫਿਰ ਹਿੱਲ ਜਾਣੀ, ਇਥੇ ਫਿਰ ਕੁਝ ਸਮਾਂ ਪੜਾਅ ਰੱਖਿਆ ਲੰਗਰ ਆਦਿਕ ਤਿਆਰ ਕਰਨਾਂ ਜਲ ਪਾਣੀ ਆਦਿਕ ਆਈ ਗਈ ਸੰਗਤ ਨੂੰ ਛਕਾਉਣਾ ਸੋ ਸੰਤ ਬਾਬਾ ਮਹਿੰਦਰ ਸਿੰਘ ਜੀ ਨੂੰ ਜਿਵੇਂ ਬਾਬਾ ਜਵਾਲਾ ਸਿੰਘ ਜੀ ਦਾ ਹੁਕਮ ਸੀ ਉਸ ਦੇ ਮੁਤਾਬਕ ਉਹ ਮਸਤਾਂ ਦੀ ਸੇਵਾ ਕਰਦੇ ਸਨ ਬਾਬਾ ਜਵਾਲਾ ਸਿੰਘ ਜੀ ਦੀ ਆਪਣੀ ਇੱਛਾ ਹੈ ਸੰਤ ਗੱਜਣ ਸਿੰਘ, ਸੰਤ ਪ੍ਰੇਮ ਸਿੰਘ, ਸੰਤ ਭਾਜਾ ਸਿੰਘ, ਮਸਤ ਭਗਤ ਸਿੰਘ ਤੇ ਨਗੀਨਾ ਸਿੰਘ ਕਈ ਪ੍ਰੇਮੀਆ ਵਲੋਂ ਮਹੀਨੇ ਦੇ ਮਹੀਨੇ ਇੰਨਾਂ ਨੂੰ ਕੁਝ ਮਾਇਆ ਲਵਾਈ ਹੋਈ ਸੀ ਕਿ ਅਲਬੇਲੀਆਂ ਰੂਹਾਂ ਖਰਚ ਪਾਣੀ ਲਈ ਕਿਤੇ ਮੁਹਤਾਜ ਨਾਂ ਹੋਣਾ ਪਵੇ ਇਹ ਮਹਾਂਪੁਰਸ਼ਾਂ ਦੇ ਆਪਣੇਂ ਚੋਜ਼ ਹਨ ਸੰਤ ਮਹਿੰਦਰ ਸਿੰਘ ਜੀ ਬਚਨਾਂ ਦੇ ਮੁਤਾਬਕ ਸਨ ਇੱਥੇ ਕਾਫੀ ਮਹੀਨੇ ਰਹੇ ਉਪਰੰਤ ਗੁਰਦਾਸਪੁਰ ਡਾਕਟਰ ਚੰਨਣ ਸਿੰਘ ਸਿਵਲ ਹਸਪਤਾਲ ਵਿੱਚ ਸੇਵਾ ਕਰਦੇ ਸਨ ਤੇ ਉਥੇ ਕਿਰਾਏ ਤੇ ਮਕਾਨ ਲੈ ਕੇ ਰਹਿੰਦੇ ਸਨ ਉਨਾਂ ਪਾਸ ਚਲੇ ਗਏ ਉਹ ਮਸਤਾਂ ਦੇ ਸ਼ਰਧਾਲੂ ਸਨ ਸੋ ਦਾਸ ਨੇ ਤਾਂ ਫਿਰ ਮਸਤਾਂ ਦੀ ਸਿਗਰਟਾਂ ਆਦਿਕ ਵੀ ਛਡਾ ਦਿੱਤੀਆਂ ਸਨ ਕਿ ਬਾਬਾ ਜੀ ਆਪ ਇਹ ਐਸਾ ਬਿਅੱਸਨ ਕਿਉਂ ਧਾਰਿਆ ਹੈ ਉਂਝ ਮਸਤ ਵੀ ਸੰਤ ਬਾਬਾ ਹਰਨਾਮ ਸਿੰਘ ਜਿਆਣ ਵਾਲਿਆਂ ਦੇ ਸੇਵਕ ਸਨ ਸੋ ਇੱਧਰ ਪਹਾੜਾਂ ਵਿੱਚ ਵਿਚਰਦੇ ਰਹੇ ਤੇ ਉਥੋ ਸਿਗਰਟਾਂ ਆਦਿਕ ਚੱਲ ਪਈਆਂ ਪਹਿਲਾਂ ਤਾਂ ਸੁਨਣ ਵਿਚ ਆਇਆ ਤਿਆਰ ਬਰ ਤਿਆਰ ਸਨ, ਕੇਸ ਦਾੜ੍ਹੀ ਆਦਿਕ ਮੁਨਾ ਦਿੱਤੀ ਅਲਬੇਲੀ ਕਿਰਿਆ'ਚ ਹੋ ਗਏ ਸੋ ਇੱਥੇ ਆ ਗਏ ਦਾੜ੍ਹੀ ਕੇਸ ਕਾਫੀ ਲੰਮੇ ਸਨ ਡਾਕਟਰ ਨੇ ਪਲੱਸਤਰ ਕੀਤਾ, ਪਲੱਸਤਰ ਨਾਲ ਘੋਟ ਪੈਣੀ ਉਹ ਵੀ ਤੋੜ ਦਿੱਤਾ ਇਥੇ ਮਸਤ ਜੀ ਨੇ ਕੁਝ ਜੜੀਆਂ ਬੂਟੀਆ ਕੁਟਾਈ ਜਾਣੀਆਂ ਜਿਵੇ ਚੂਰਨ ਬਣਾ ਲਿਆ ਕੋਈ ਹੋਰ ਗੋਲੀਆਂ ਸੰਤ ਬਾਬਾ ਮਹਿੰਦਰ ਸਿੰਘ ਕੋਲ ਕੋਈ ਪ੍ਰੇਮੀ ਆਉਣੇ ਕਹਿਣਾ ਮਸਤਾਂ ਤੋਂ ਦਵਾਈ, ਸੋ ਇਸ ਤਰਾਂ ਖੇਡ ਚਲਦੀ ਰਹੀ ਸੋ ਭੱਲਾ ਗੁਰਦਿਆਲ ਸਿੰਘ ਗੋਇੰਦਵਾਲ ਵਾਲੇ ਉਨਾਂ ਦੇ ਭੈਣ ਸੀ ਦਾਸ ਉਨਾਂ ਦੇ ਘਰੋ ਜਾ ਕੇ ਗੋਕੇ ਦੁੱਧ ਦੀ ਜੋ ਲੱਸੀ ਹੁੰਦੀ ਸੀ ਸੰਤਾਂ ਵਾਸਤੇ ਤਿੰਨ ਮੀਲ ਤੋਂ ਲਿਆਉਣੀ ਸੇਵਾ ਕਰਨੀ ਨੇੜੇ ਹੀ ਬਥਵਾਲਾ ਨੱਗਰ ਹੈ ਜਿਥੇ ਬਾਬਾ ਹਰੀ ਸਿੰਘ ਮੁਕੇਰੀਆਂ ਵਾਲਿਆਂ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਅਸਥਾਨ ਹੈ, ਅਸਥਾਨ ਕਾਇਮ ਕੀਤਾ ਸੀ ਲੰਗਰ ਚਲਦਾ ਸੀ ਉਥੇ ਵੀ ਜਾਂਦੇ ਰਹੇ

ਸੋ ਸਰਦਾਰ ਅਨੂਪ ਸਿੰਘ ਜੀ ਪਟਿਆਲੇ ਵਾਲੇ ਜੋ ਬਾਬਾ ਜਵਾਲਾ ਸਿੰਘ ਜੀ ਦੇ ਸੇਵਕ ਉਨਾਂ ਦੇ ਸਾਂਢੂ ਸਾਹਿਬ ਇਥੇ ਐਕਸੀਅਨ ਲੱਗੇ ਸੀ ਸੰਤ ਮਹਿੰਦਰ ਸਿੰਘ ਜੀ ਨੇ ਦਿਨਾਂ ਨੂੰ ਉਨਾਂ ਦੀ ਕੋਠੀ ਚਲੇ ਜਾਣਾਂ ਅਸੀਂ ਮਸਤਾਂ ਦੀ ਸੇਵਾ ਵਿੱਚ ਰਹਿਣਾ, ਇਥੇ ਸੰਤ ਬਾਬਾ ਮਹਿੰਦਰ ਸਿੰਘ ਜੀ ਨੇ ਮੈਨੂੰ ਤੇ ਭਜਨ ਸਿੰਘ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਪ੍ਰਾਰੰਭ ਕਰਵਾਈ, ਸੋ ਦੋ ਪੱਤਰੇ ਰੋਜ ਕਰਾਉਣੇ ਤੇ 25 ਵਾਰੀ ਸੰਥਿਆ ਪੱਕਾ ਕਰਨ ਵਾਸਤੇ ਪੜ੍ਹਨੀ ਤੇ ਦੋਨੋ ਮਹਾਂਪੁਰਸ਼ਾਂ ਦੀ ਸੇਵਾ ਜੋ ਹਰ ਪੱਖੋਂ ਨਿਭਾਉਣੀ ਤੇ ਆਪ ਹਮੇਸ਼ਾਂ ਮਹਾਂਪੁਰਸ਼ਾਂ ਦੇ ਬਰਾਬਰ ਨਹੀ, ਭੁੰਨੇ ਹੀ ਸੈਣ ਕਰਨਾਂ। ਹਰ ਰੁੱਤ ਵਿੱਚ ਉਨਾਂ ਤੋਂ ਪਹਿਲਾ ਉਠਣਾ ਤੇ ਮਗਰੋਂ ਸੋਣਾਂ ਮਤਲਬ ਪੂਰੀ ਅਰਦਲ ਨਿਭਾ ਕੇ ਸੇਵਾ ਰੋਜ ਕਰਨੀ। ਸੋ ਡਾਕਟਰ ਜੀ ਨੇ ਫਿਰ ਕੇਸ ਦਾੜ੍ਹੀ ਵੀ ਮਸਤਾਂ ਦੀ ਕਟਵਾ ਦਿੱਤੀ ਕਿਉ ਕਿ ਆਪ ਵੀ ਸਹਿਜ ਧਾਰੀ ਸਨ ਤੇ ਫਿਰ ਡਾਕਟਰ ਜੀ ਦਾ ਭਤੀਜਾ ਆਇਆ ਮਸਤਾਂ ਨੂੰ ਜੁਆਲਾ ਜੀ ਦੇਵੀ ਦੇ ਮੰਦਰ ਭੇਜ ਦਿੱਤਾ ਸੰਤ ਮਹਿੰਦਰ ਸਿਘ ਜੀ ਨੇ ਪੁੱਛਿਆ ਤੇ ਮੈਂ ਬੇਨਤੀ ਕੀਤੀ ਕਿ ਇਸ ਤਰਾਂ ਮਸਤ ਬਚਨ ਕਰਦੇ ਸੀ ਅਸੀਂ ਵੀ ਗੱਡੀ ਚੜ੍ਹਕੇ ਉਥੇ ਪਹੁੰਚੇ ਜਵਾਲਾ ਜੀ ਦੇਵੀ ਦੇ ਮੰਦਰ ਗਏ, ਉਥੇ ਦੇ ਪੂਜਾਰੀਆਂ ਤੋਂ ਪੁੱਛਿਆ ਜਿੱਥੇ ਕੁਦਰਤੀ ਉਹ ਲਾਟ ਨਿਕਲਦੀ ਹੈ ਲਾਟ ਕਰਕੇ ਉਸ ਨੂੰ ਜਵਾਲਾ ਜੀ ਕਹਿੰਦੇ ਹਨ ਪਤਾ ਲੱਗਿਆ ਕਿ ਇੱਕ ਮਸਤ ਆਇਆ ਸੀ ਇਸ ਤਰਾਂ ਗਾਲਾਂ ਪੰਡਿਆਂ ਨੂੰ ਕੱਢਦਾ ਗਿਆ ਪਹਿਲਾਂ ਮਸਤ ਕਹਿਣ ਦੇਵੀ ਦੇ ਕੜਾਹੀ ਕਰਾਉਣੀ ਹੈ ਸੋ ਫਿਰ ਉਹ ਸਰਾਂ ਵਿੱਚ ਆ ਗਏ ਉਹ ਮੁੰਡਾ ਇਧਰੋਂ ਅਮਰੀਕਾਂ ਵਿੱਚੋਂ ਗਿਆ ਸੀ ਉਹ ਮਸਤਾਂ ਨਾਲ ਕਿਥੋਂ ਰਹੇ ਗਾਲਾਂ ਤੋਂ ਅੱਕ ਗਿਆ ਤੇ ਸਰਾਂ ਵਾਲੇ ਵੀ ਔਖੇ ਤੇ ਜਦ ਨੂੰ ਅਸੀਂ ਚਲੇ ਗਏ ਸਿਰਫ ਰਾਸ਼ਣ ਪਾਣੀ ਲਿਆਂਦਾ ਭੁੱਖੇ ਹੀ ਬੈਠੇ ਸੀ ਗੰਧਕ ਵਾਲਾ ਪਾਣੀ ਸੀ ਜਿਸ ਦੇ ਨਾਲ ਪੇਚਿਸ ਲੱਗ ਜਾਂਦੀ ਤੇ ਭੁੱਖ ਵਧੇਰੇ ਲੱਗਦੀ ਇਥੇ ਫਿਰ ਦਾਸਾਂ ਨੇ ਲੰਗਰ ਤਿਆਰ ਕੀਤਾ ਸਾਰਿਆਂ ਨੂੰ ਛਕਾਇਆ ਉਹ ਡਾਕਟਰ ਜੀ ਦਾ ਭਤੀਜਾ ਤਾਂ ਅੱਕਿਆ ਹੋਇਆ ਸੀ ਕਦੀ ਸਾਧੂਆਂ ਨਾਲ ਰਹਿਆ ਨਹੀ ਉਥੋਂ ਉਸ ਵੇਲੇ ਛੁੱਟੀ ਲੈ ਕੇ ਦੌੜ ਆਇਆ। ਸੋ ਮਸਤ ਤੇ ਬਾਬਾ ਮਹਿੰਦਰ ਸਿੰਘ ਛੱਤਰੀਆਂ ਲੈ ਕੇ ਪੈਦਲ ਚੱਲ ਪਏ ਸਾਨੂੰ ਕਹਿਣ ਲੱਗੇ ਸਮਾਨ ਲੈ ਕੇ ਆ ਜਾਉ ਅਸੀਂ ਜਵਾਲਾ ਮੁਖੀ ਆ ਗਏ ਇਹ ਵੀ ਉਥੇ ਪਹੁੰਚੇ ਫਿਰ ਰੇਲ ਚੜ੍ਹ ਕਰਕੇ ਦੁਬਾਰਾ ਗੁਰਦਾਸਪੁਰ ਮੈਨੂੰ ਤੇ ਭਾਈ ਭਜਨ ਸਿੰਘ ਨੂੰ ਸੋ ਐਕਸੀਅਨ ਸਾਹਿਬ ਦੀ ਕੋਠੀ ਛੱਡਿਆ ਤੇ ਮਸਤ ਡਾਕਟਰ ਕੋਲ ਚਲੇ ਗਏ ਸੰਤਾਂ ਨੇ ਦਿਨਾਂ ਨੂੰ ਇਥੇ ਆ ਜਾਣਾ ਤੇ ਸ਼ਾਮ ਨੂੰ ਡਾਕਟਰ ਦੇ ਘਰ ਚਲੇ ਜਾਣਾ ਕਿਉਕਿ ਡਾਕਟਰ ਸਾਹਿਬ ਕਿਰਾਏ ਤੇ ਰਹਿੰਦੇ ਸਨ ਤੇ ਮਸਤ, ਸੰਤ ਮਹਿੰਦਰ ਸਿੰਘ ਜੀ ਤੇ ਦੋ ਜਾਣੇ ਅਸੀ ਰਹਿੰਦੇ ਸੀ।ਖਰਚ ਪਾਣੀ ਸਾਰੀ ਚੀਜ਼ ਮੁੱਲ ਦੀ ਸੀ, ਦੋ ਤਿੰਨ ਮਹੀਨੇ ਅੰਦਰੋ ਅੰਦਰੀ ਉਹ ਵੀ ਔਖੇ ਸਨ ਫਿਰ ਸੰਤਾ ਨੇ ਸਾਨੂੰ ਐਕਸੀਅਨ ਸਾਹਿਬ ਦੇ ਛੱਡ ਦਿੱਤਾ ਆਪ ਉਧਰ ਜਾ ਆਉਣਾ ਇਥੇ ਤਕਰੀਬਨ ਚਾਰ ਕੁ ਮਹੀਨੇ ਰਹੇ। ਸੰਤਾਂ ਨੇ ਸਾਨੂੰ ਆ ਕੇ ਬਾਣੀ ਦੀ ਸੰਥਿਆ ਕਰਵਾ ਜਾਣੀ ਉਪਰੰਤ ਫਿਰ ਮਸਤਾਂ ਨੂੰ ਉਥੇ ਛੱਡ ਆਂਦਾ ਅਸੀ ਫਿਰ ਅਨੰਦਪੁਰ ਸਾਹਿਬ ਆ ਗਏ ਫਿਰ ਸੰਤ ਯੂ:ਪੀ ਚਲੇ ਗਏ ਯੂ: ਪੀ ਜਿਥੇ ਪਲੀਆ ਭੀਰਾ ਇੱਧਰ ਕਾਸ਼ੀਪੁਰ ਜਿਥੇ ਜਿਥੇ ਉਨਾਂ ਦੀ ਸੰਗਤ ਹੈ ਸੰਗਤਾਂ ਦੇ ਅਖੰਡ ਪਾਠ ਹੋਏ ਸ਼ਾਮ ਨੂੰ ਗਿਆਨੀ ਜੋਧ ਸਿੰਘ ਨੇ ਸੂਰਜ ਪ੍ਰਕਾਸ਼, ਨਾਨਕ ਪ੍ਰਕਾਸ਼ ਦੀ ਕਥਾ ਕਰਨੀ ਦਾਸ ਨੇ ਨਾਲ ਪੜ੍ਹਨਾ, ਸੋ ਸਵੇਰੇ ਵਾਕ ਦੀ ਕਥਾ ਇਸ ਤਰਾਂ ਇਹ ਪ੍ਰੋਗਰਾਮ ਜਿਹੜੇ ਸੀ ਚਲਦੇ ਰਹੇ ਤੇ ਸੰਗਤਾਂ ਕਾਫੀ ਯੂ ਪੀ ਦੀਆਂ ਸਨਮਾਨ ਕਰਦੀਆਂ ਸਨ ਉਨਾ ਦਿਨਾਂ ਵਿਚ ਤਾਂ ਥੋੜੇ ਘਰ ਸੀ ਅੱਜ ਅਗਾਂਹ ਉਨਾਂ ਦੇ ਪਰਿਵਾਰ ਵੱਧ ਗਏ ਹਨ ਬੇਅੰਤ ਘਰ ਹਨ, ਉਦੋਂ ਜੰਗਲ ਹਾਲੇ ਆਬਾਦ ਕਰਨ ਵਾਲੇ ਰਹਿੰਦੇ ਵੀ ਕੱਖਾਂ ਦੀਆਂ ਕੁੱਲੀਆਂ ਵਿੱਚ ਹੀ ਸਨ ਬਹੁਤੀ ਚੰਗੀ ਹਾਲਤ ਨਹੀ ਸੀ।ਸੋ ਅਨੰਦਪੁਰ ਆਉਣ ਜਾਣ ਲੱਗ ਪਏ ਇੱਕ ਝੌਂਪੜੀ ਵੀ ਬਣਾਈ ਸੰਤਾਂ ਨੇ ਉਥੇ ਰਹਿਣਾਂ, ਕੁਝ ਛੱਪਰੇ ਪਹਿਲਾਂ ਪਏ ਹੋਏ ਸਨ ਹੌਲੀ ਹੌਲੀ ਫਿਰ ਉਥੇ ਟਿਕਾਅ ਕਰਨਾ ਸ਼ੁਰੂ ਕਰ ਦਿੱਤਾ। ਹੋਲਾ ਮਹੱਲਾ ਆਇਆ ਰਾਗੀ ਬਾਗੀ ਵਿੱਚ ਅਖੰਡ ਪਾਠ ਸਾਹਿਬ ਰੱਖਣ ਦਾ ਵੀਚਾਰ ਬਣਾਇਆ ਦੇਗ ਹੋ ਗਈ ਬਾਬਾ ਭਾਜਾ ਸਿੰਘ ਆ

ਗਏ ਕਿਰਪਾਨ ਕੱਢ ਲਈ ਕਹਿਣ ਲੱਗੇ ਝੋਂਪੜੀ ਵਿੱਚ ਪਾਠ ਨਹੀ ਰੱਖਣ ਦੇਣੇ, ਮੀਂਹ ਆ ਗਿਆ ਜੁੱਤੀਆਂ ਲੈ ਕੇ ਲੋਕ ਵੜਨਗੇ ਬੇਅਦਬੀ ਹੋਵੇਗੀ ਪੱਕੇ ਬਣਾਉ। ਫਿਰ ਉਨਾਂ ਦੀ ਆਗਿਆ ਮੁਤਾਬਕ ਡੇਰੇ ਵਾਲਿਆਂ ਨੇ, ਜੋ ਦੋ ਕਿੱਲੇ ਖਰੀਦੇ ਸਨ ਇੱਥੇ ਭਾਦਰੋਂ ਦੇ ਮਹੀਨੇ ਵਿੱਚ ਨੀਂਹ ਰੱਖੀ ਔਰ ਗੁਰਦੁਆਰਾ ਸ਼ੁਰੂ ਕੀਤਾ, ਮਿਸਤਰੀ ਸੁਰੈਣ ਸਿੰਘ ਜੋ ਸੰਤ ਬਾਬਾ ਅਮਰ ਸਿੰਘ ਜੀ ਜਿੰਨਾ ਨੇ ਅਨੰਦਗੜ੍ਹ ਦਰਸ਼ਨੀ ਡਿਊੜੀ ਦੀ ਸੇਵਾ ਤੇ ਹਰਖੋਵਾਲ ਗੁਰਦੁਆਰੇ ਦੀ ਸੇਵਾ ਕੀਤੀ, ਉਨਾਂ ਦੇ ਸੋ ਸ਼ਿਸ਼ ਮਿਸਤਰੀ ਸੁਰੈਣ ਸਿੰਘ ਮਹਿਤਪੁਰ ਤੋਂ ਆਪਣਾਂ ਉਨਾਂ ਦਾ ਲੜਕਾ ਸੁਰਜੀਤ ਸਿੰਘ ਤੇ ਉਨਾਂ ਦੇ ਵਿਦਿਆਰਥੀ ਗੁਰਦੁਆਰੇ ਦੀ ਸੇਵਾ ਸ਼ੁਰੂ ਹੋ ਗਈ ਸੋ ਸਾਰੇ ਗੁਰਦੁਆਰੇ ਦੀ ਬਿਲਡਿੰਗ ਗੁੰਮਟ ਤੱਕ ਦਾਸਾਂ ਦੇ ਹੱਥੀ ਤਿਆਰ ਹੋਈ ਸੰਤ ਬਾਬਾ ਪ੍ਰੇਮ ਸਿੰਘ ਡੁਮੇਲੀ ਵਾਲੇ ਸੰਤ ਬਦਨ ਸਿੰਘ ਤੇ ਦਾਸ ਉਥੇ ਲੰਗਰ ਦੀ ਤੇ ਸਮਾਨ ਲਿਆਉਣਾ, ਲੈਣਾ ਸੇਵਾ ਸੰਭਾਲ ਕਰਦੇ ਰਹੇ ਸਰਦਾਰ ਪ੍ਰੇਮ ਸਿੰਘ ਚੰਡੀਗੜ੍ਹ ਵਾਲੇ ਤੇ ਐਕਸੀਅਨ ਬੁੱਧ ਸਿੰਘ ਸੰਤਾਂ ਦੀ ਆਗਿਆ ਮੁਤਾਬਕ ਲੋਹਾ ਤੇ ਸੀਮਿੰਟ ਉਸ ਦੇ ਭੇਜਣ ਵਿੱਚ ਸਹਾਇਤਾ ਕਰਦੇ ਰਹੇ ਤੇ ਸੰਤ ਪ੍ਰੇਮ ਸਿੰਘ ਨੇ ਬੱਜ਼ਰੀ ਲੋਹਾ ਸੀਮਿੰਟ ਦੀ ਸਾਰੀ ਦੇਖ ਰੇਖ ਕਰਨੀ ਪ੍ਰਬੰਧ ਕਰਨਾਂ ਸੋ ਸੰਤ ਭਜਨ ਸਿੰਘ ਨੇ ਫਿਰ ਸੰਤਾਂ ਦੇ ਨਾਲ ਵਿਚਰਨਾਂ ਸੰਤਾਂ ਨੇ ਗਾਹੇ ਬਗਾਹੇ ਆਉਣਾ ਤੇ ਲੰਗਰ ਪਾਣੀ ਦਾ ਦੂਸਰਾ ਤੀਸਰਾ ਇਮਾਰਤ ਦੇ ਸਮਾਨ ਦਾ ਖਰਚ ਪਾਣੀ ਦਿੰਦੇ ਰਹਿਣਾ ।ਗੁਰੂ ਕੀ ਕਿਰਪਾ ਨਾਲ ਦਾਸਾਂ ਨੇ ਪੂਰਾ ਲੰਗਰ ਚਲਾਇਆ ।ਮਹਾਂਪੁਰਸ਼ਾਂ ਨੇ ਆਉਣਾ ਉਨਾਂ ਦੀ ਸੇਵਾ ਕਰਨੀ। ਮਸਤ ਆਏ ਹਨੇਰੀ ਆਈ ਖੂਹ ਵਿਚੋਂ ਪਾਣੀ ਕੱਢ ਕੇ ਸਿੱਟੋ ਅਸੀਂ ਵੀਚਾਰਿਆਂ ਬਈ ਹਨੇਰੀ ਦਾ ਮੁਕਾਬਲਾ ਕੀ, ਬਚਨ ਹੀ ਹੈ ਕੁਝ ਬਾਲਟੀਆਂ ਸਿੱਟੀਆਂ ਹਨੇਰੀ ਰੁਕ ਗਈ ਇਸੇ ਤਰਾਂ ਫਿਰ ਬਾਬੇ ਮਸਤਾਂ ਨੇ ਜੋ ਨੌਂ ਮਹਿਲਾ ਨੱਗਰ ਹੈ ਉਥੇ ਕਮਰਾ ਉਪਰ ਚੁਬਾਰਾ ਤੇ ਬਰਾਂਡਾ ਬਣਾਇਆ ਸੋ ਦੱਸਦੇ ਸੀ ਇਥੇ ਦਸਮ ਪਾਤਸ਼ਾਹ ਦੇ ਘੋੜੇ ਪਹਾੜੀਆਂ ਨੇ ਚੋਰੀ ਕਰ ਲਏ ਸੀ ਮੱਟ ਜਿਹਾ ਵੀ ਬਣਿਆ ਸੀ ਉਹ ਖੱਡਾਂ'ਚੋਂ ਪਾਣੀ ਲਿਆਉਣਾ ਪੱਥਰ ਘੜ ਕੇ ਉਹ ਪੱਥਰਾਂ ਦਾ ਹੀ ਇਹ ਮਕਾਨ ਤਿਆਰ ਕਰਾਇਆ ਸੀ ਸੰਤ ਬਾਬਾ ਭਾਜਾ ਸਿੰਘ ਨੇ ਲੰਗਰ ਤਿਆਰ ਕਰਾਉਣ ਦੀ ਸੇਵਾ ਕਰਾਉਣੀ, ਮੈ ਤੇ ਭਜਨ ਸਿੰਘ ਨੇ ਉਥੇ ਅਨੰਦਪੁਰੋਂ 6-7 ਮੀਲ ਪਹਾੜ ਦੀ ਚੜਾਈ ਹੈ ਜਾ ਕਰਕੇ ਸੇਵਾ ਆਦਿਕ ਕਰਨੀ। ਕਈ ਵਾਰੀ ਬਾਬੇ ਨਗੀਨਾ ਸਿੰਘ ਕੋਲ ਆਉਣਾ ਕਈ ਵਾਰੀ ਬਿਲਾਸਪੁਰ ਪਹਾੜਾਂ ਵਿਚ ਚਲੇ ਜਾਣਾਂ ਸੋ ਇਸ ਤਰਾਂ ਜਿਵੇ ਮਸਤਾਂ ਦੀ ਇੱਛਾ ਸੀ ਸੋ ਕਰਵਾਉਣੀ। ਸੋ ਉਹ ਵੀ ਜਗਾਂ ਬਣੀ ਤੇ ਅਨੰਦਪੁਰ ਸਾਹਿਬ ਵੀ ਗੁਰਦੁਆਰਾ ਤੇ ਲੰਗਰ ਦੀ ਇਮਾਰਤ ਦਾਸਾਂ ਦੇ ਹੱਥੀਂ ਤਿਆਰ ਹੋਈ ਸੋ ਬਾਬਾ ਜਵਾਲਾ ਸਿੰਘ ਜੀ ਦੇ ਹੁਕਮ ਸਨ ਬ੍ਰਹਮ ਵਿੱਦਿਆ ਪੜਨੀ ਕੀਰਤਨ ਸੋ ਮਹਾਂਪੁਰਸ਼ਾਂ ਨੇ ਪਾਠ ਤਾਂ ਪ੍ਰਾਰੰਭ ਕਰਵਾਇਆ ਸੋ ਸੂਰਜ ਪ੍ਰਕਾਸ਼ ਦੀ ਕਥਾ ਗਿਆਨੀ ਜੋਧ ਸਿੰਘ ਹੁਣਾਂ ਦੇ ਨਾਲ ਪੜ੍ਹਨ ਵੀਚਾਰਨ ਨਾਲ ਨਾਨਕ ਪ੍ਰਕਾਸ਼, ਪੰਥ ਪ੍ਰਕਾਸ਼ ਕਾਫੀ ਲਾਭ ਪ੍ਰਾਪਤ ਹੋਇਆ ਲੇਕਿਨ ਦੂਜੇ ਗ੍ਰੰਥਾਂ ਦੇ ਪੜ੍ਹਨ ਦੀ ਇੱਛਾ ਸੀ ਸੰਸਕ੍ਰਿਤ ਭਾਸ਼ਾ ਆਦਿਕ ਦੇ ਤੇ ਗੁਰੂ ਮਹਾਰਾਜ ਦੀ ਲੜੀਵਾਰ ਕਥਾ, ਦਸਮ ਗ੍ਰੰਥ ਭਾਈ ਗੁਰਦਾਸ ਜੀ ਦੀਆਂ ਵਾਰਾਂ ਭਾਈ ਨੰਦ ਲਾਲ ਜੀ ਦੀਆਂ ਰਚਨਾਂਵਾਂ ਗੁਰੂ ਕੇ ਇਤਿਹਾਸ ਪੂਰਾ ਲਾਭ ਨਹੀ ਸੀ ਹੋ ਸਕਦਾ ਸੋ ਦਾਸ ਫਿਰ ਹਰਖੋਵਾਲ ਡੇਰਾ ਸੰਤਗੜ੍ਹ ਆ ਗਏ ਸੰਤ ਬਾਬਾ ਪ੍ਰੇਮ ਸਿੰਘ ਤੋਂ ਛੁੱਟੀ ਲਈ ਸੋ ਇਥੇ ਆ ਕਰਕੇ ਕਿਉਕਿ 1963 ਤੋਂ 1965 ਤੱਕ ਸੰਤ ਬਾਬਾ ਮਹਿੰਦਰ ਸਿੰਘ ਜੀ ਦੇ ਕੁਝ ਨਾਲ ਤੇ ਕੁਝ ਅਨੰਦਪੁਰ ਅਸਥਾਨ ਦੀ ਤੇ ਲੰਗਰ ਦੀ ਸੇਵਾ ਵਿੱਚ ਰਹੇ। ਬਾਬਾ ਭਾਜਾ ਸਿੰਘ ਆਂਉਦੇ ਰਹੇ ਮਹਾਂਨ ਆਸ਼ੀਰਵਾਦ ਦਿੰਦੇ ਰਹੇ ਤੇ ਸੰਤ ਬਾਬਾ ਪ੍ਰੇਮ ਸਿੰਘ ਤੇ ਸੰਤ ਬਾਬਾ ਗੱਜਣ ਸਿੰਘ ਵੀ ਦਾਸਾਂ ਨਾਲ ਮਹਾਂਨ ਪਿਆਰ ਰੱਖਦੇ ਰਹੇ ਸੋ ਫਿਰ 1965 ਵਿਚ ਹਰਖੋਵਾਲ ਤਕਰੀਬਨ ਭਾਦੋਂ ਦੇ ਮਹੀਨੇ ਆਏ ਉਦੋ ਪਾਕਿਸਤਾਨ ਦੀ ਜਿਹੜੀ ਲੜਾਈ ਸੀ ਇਸ ਦਾ ਵੀ ਵੀਚਾਰ ਬਣਿਆ ਗੁਰੂ ਨੇ ਜਿੱਤ ਬਖਸ਼ੀ ਸੋ ਇਥੇ ਫਿਰ ਦੋ ਸਾਲ ਰਹੇ ਤੇ ਮੂਲਮੰਤਰ ਦਾ ਇਥੇ ਪਹਿਰਾ ਚਲਦਾ ਹੈ ਸਵੇਰੇ 8 ਤੋਂ 10 ਤੇ ਸ਼ਾਮ ਨੂੰ 8 ਤੋਂ 10 ਦੋ ਰੌਲਾਂ ਦਾਸ ਨੇ ਲਾਉਣੀਆਂ ਤੇ ਸੰਤ ਅਮਰ ਸਿੰਘ ਜੀ ਗੁਰੂ ਗ੍ਰੰਥ ਸਾਹਿਬ

ਦੀ ਲੜੀਵਾਰ ਕਥਾ ਪ੍ਰਾਰੰਭ ਕੀਤੀ ਸੀ ਦਾਸਾਂ ਨੇ ਨਾਲ ਕਥਾ ਪੜਨੀ ਤੇ ਮਹਾਂਪੁਰਸ਼ਾਂ ਨੇ ਕਥਾ ਕਰਨੀ ਇਸੇ ਪ੍ਰਕਾਰ ਫਿਰ ਸ਼ਾਮ ਨੂੰ ਨਾਨਕ ਪ੍ਰਕਾਸ਼ ਜਾਂ ਸੂਰਜ ਪ੍ਰਕਾਸ਼ ਜਾਂ ਪੰਥ ਪ੍ਰਕਾਸ਼ ਦੀ ਕਥਾ ਵੀ ਦਾਸ ਨੇ ਸੰਤ ਅਮਰ ਸਿੰਘ ਜੀ ਦੇ ਨਾਲ ਪੜਨੀ ਤੇ ਵੀਚਾਰਨੀ ਲੇਕਿਨ ਵੇਦਾਂਤ ਦੇ ਗ੍ਰੰਥ ਵੀਚਾਰ ਸਾਗਰ ਤਾਂ ਪੜੇ ਸਨ ਬਹੁਤਾ ਲਾਭ ਨਾਂ ਹੋ ਸਕਿਆ, ਇੱਕ ਡੇਰੇ ਵਿਚ ਖੇਤੀਬਾੜੀ ਲੰਗਰ ਦੀ ਸੇਵਾ ਵਧੇਰੇ ਸੀ ਤੇ ਕੁਝ ਪ੍ਰਸਪਰ ਜਦੋਂ ਪ੍ਰਬੰਧ ਇੱਕ ਨਾ ਹੋਵੇ ਸੋ ਖਿੱਚ ਧੂਹ ਰਹਿੰਦੀ ਹੈ ਸੋ ਦਾਸ ਉਪਰਾਮ ਹੋ ਕੇ ਰੋਪੜ ਸੰਤ ਬਾਬਾ ਸ਼ਾਦੀ ਸਿੰਘ ਕੋਲ ਆ ਗਏ ਇਥੇ ਵੀ ਲੰਗਰ ਦੀ ਸੇਵਾ ਸੀ ਕਥਾ ਕੀਰਤਨ ਹੋਰ ਇਡਾ ਕੋਈ ਲਾਭ ਨਹੀ ਸੀ, ਉਪਰੰਤ ਖਵਾਜਾ ਖੜਕ ਬਾਬਾ ਦਾਨ ਸਿੰਘ ਕੋਲ ਚਲੇ ਗਏ ਜੋ ਬਾਬਾ ਤਰਲੋਕ ਸਿੰਘ ਸੰਤ ਬਾਬਾ ਜਵਾਲਾ ਸਿੰਘ ਜੀ ਦੇ ਗੁਰਭਾਈਆਂ ਦਾ ਅਸਥਾਨ ਸੀ ਬੜਾ ਰਮਨੀਕ ਅਸਥਾਨ ਸੀ ਮਹਾਂਪੁਰਖ ਪਿਆਰ ਵੀ ਬੜਾ ਕਰਦੇ ਸਨ ਸੰਤ ਬਾਬਾ ਸੇਵਾ ਸਿੰਘ ਜੋ ਹੁਣ ਉਥੇ ਮਹੰਤ ਸਨ ਉਨਾਂ ਦਿਨਾ ’ਚ ਉਥੇ ਸਨ ਹਰਖੋਵਾਲ ਵੀ ਇਕੱਠੇ ਰਹੇ ਸਾਂ, ਦਾਸ ਹਰਖੋਵਾਲ ਬਾਬਾ ਜਵਾਲਾ ਸਿੰਘ ਜੀ ਦੀ ਬਰਸੀ ਦੇ ਸਮੇ ਇੱਥੇ ਆਏ ਬਰਸੀ ਮਨਾਉਣ ਤੋਂ ਬਾਅਦ ਦਾਸ ਆਪਣੇਂ ਜਨਮ ਨੱਗਰ ਕਾਲਰਾ ਵਿਖੇ ਸੋ ਅੰਮ੍ਰਿਤਸਰ ਸਾਹਿਬ ਤੇ ਬਾਬਾ ਬਕਾਲਾ ਸਾਹਿਬ ਦੀ ਯਾਤਰਾ ਕਰਕੇ ਵਾਪਸ ਆਏ। ਇਥੇ ਸੰਤ ਬਾਬਾ ਸੁਹੇਲ ਸਿੰਘ ਸਾਹਿਬ ਕੋਕਰੀ ਵਾਲੇ ਮਹਾਂਪੁਰਸ਼ ਸੋ ਉਨਾਂ ਦਾ ਜਨਮ ਨੱਗਰ ਵੀ ਇਹ ਹੀ ਸੀ।ਦਾਸ ਜਦੋਂ ਨੱਗਰ ਆਏ ਉਨਾਂ ਮਹਾਂਪੁਰਸ਼ਾਂ ਨੂੰ ਮੇਰੇ ਬਾਰੇ ਕੁੱਝ ਸੱਜਣਾਂ ਨੇ ਦੱਸਿਆ ਤੇ ਉਨਾਂ ਨੇ ਮੈਨੂੰ ਬੁਲਾਇਆ ਮੈ ਕੁਝ ਫਲ ਭੇਟਾ ਲੈ ਕੇ ਬਾਬਾ ਸੁਹੇਲ ਸਿੰਘ ਜੀ ਦੇ ਚਰਨਾਂ ਵਿੱਚ ਗਿਆ ਉਨਾਂ ਨੇ ਕੁਰਸੀ ਤੇ ਬੈਠ ਜਾਣ ਲਈ ਇਸ਼ਾਰਾ ਕੀਤਾ ਜਦੋਂ ਕਿ ਮੈ ਭੁੰਨੇ ਬੈਠਣ ਲੱਗਾ ਸੀ ਉਹ ਸਾਧੂ ਰੂਪ ਦਾ ਬਹੁਤ ਸਤਿਕਾਰ ਕਰਦੇ ਸਨ ਉਨਾਂ ਪੈਂਦਿਆਂ ਹੀ ਇਹੀ ਬਚਨ ਕੀਤਾ ਕੋਈ ਵਿੱਦਿਆ ਵੀ ਪੜਿਆ ਹੈ ਸੋ ਦਾਸ ਨੇ ਕਿਹਾ ਕਿ ਕੁਝ ਸਕੂਲ ਕਾਲਜ ਜਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੀ ਕੀਤਾ ਹੈ ਸੋ ਉਂਝ ਕਥਾ ਪੜ੍ਹਦੇ ਸੁਣਦੇ ਰਹੇ ਹਾਂ ਕੁਝ ਬੋਧ ਹੈ ਲੇਕਿਨ ਆਨ ਪੂਰਵਕ ਨਹੀ ਕਹਿਣ ਲੱਗੇ, ਜਿਹੜੇ ਪੰਜਾਬ ਦੇ ਡੇਰਿਆਂ ਵਾਲੇ ਹਨ ਇਹ ਵਿੱਦਿਆ ਦੇ ਸ਼ੱਤਰੂ ਹਨ ਸੰਤ ਬਾਬਾ ਪ੍ਰੇਮ ਸਿੰਘ ਜੀ ਬਾਬਾ ਜੀ ਹਰਿਦੁਆਰ ਵਾਲੇ ਇਹ ਬਚਨ ਕਿਹਾ ਕਰਦੇ ਸਨ ਸੋ ਇਸ ਕਰਕੇ ਤੁਸੀਂ ਸਾਡੇ ਪਾਸ ਆਉ। ਸਾਨੂੰ ਜੋਤਸ਼ੀ ਨੇ ਦੱਸਿਆ ਤੁਹਾਡੀ ਉਮਰ ਸੱਤ ਸਾਲ ਬਾਕੀ ਹੈ। ਜੋਤਸ਼ੀ ਦੀਆਂ ਹੋਰ ਗੱਲਾਂ ਸਹੀ ਹੋ ਗਈਆਂ, ਇਹ ਵੀ ਸਹੀ ਹੋ ਜਾਣੀ ਜਾਪਦੀ ਹੈ। ਮੈ ਚਾਹੁੰਦਾਂ ਹਾਂ ਬਹੁਤ ਸਾਰੇ ਸਾਧੂ, ਬਿਹੰਗਮ, ਗਰਿਸਤੀਆਂ ਨੂੰ ਵਿੱਦਿਆ ਪੜਾਈ ਹੈ ਤੂੰ ਸਾਡੇ ਪਰਿਵਾਰ ਦਾ ਹੈ ਸੋ ਸਾਡੇ ਕੋਲੋਂ ਸ਼ਾਸ਼ਤਰੀ ਤੇ ਬ੍ਰਹਮ ਵਿੱਦਿਆ ਪੜ੍ਹ ਕਰਕੇ ਦੇਸ਼ ਔਰ ਕੌਮ ਦੀ ਸੇਵਾ ਕਰਕੇ ਆਪਣੇਂ ਨੱਗਰ ਕੁੱਲ ਅਤੇ ਕੌਮ ਦਾ ਨਾਮ ਤੇ ਸੰਪਰਦਾ ਦਾ ਨਾਮ ਉਚਾ ਕਰਨਾ ਕਰੋ ਸੋ ਮਹਾਂਪੁਰਸ਼ਾਂ ਨੇ ਆਗਿਆ ਬਖਸ਼ਿਸ਼ ਕੀਤੀ।

**ਨਟ ਮਹਲਾ ੫ ॥**

ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥ ੧ ॥ ਰਹਾਉ ॥ ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥ ੧ ॥ ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥ ੨ ॥ ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥ ੩ ॥ ੮ ॥ ੯ ॥ (ਪੰਨਾ ੯੮੦)

**ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ**

ਵਾਕਫ਼ੇ ਗਰ ਮੁਰਸ਼ਿਦੇ ਕਾਮਿਲ ਸ਼ਵੀ।।ਬੇ ਤਕੱਲਫ ਸਾਹਿਬੇ ਈਂ ਦਿਲ ਸ਼ਵੀ।।੪੧੮।।

ਹਰ ਕਿ ਊ ਖ਼ੁਦ ਰਾ ਫ਼ਨਾਏ ਆਂ ਨ ਕਰਦ।।ਹਕ ਮਰ ਊਰਾ ਸਾਹਬੇ ਈਮਾਂ ਨ ਕਰਦ।।੪੧੯।।

**ਸਲੋਕੁ ॥**

**ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥**

**ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੧॥ (ਪੰਨਾਂ ੨੬੦)**

ਜੇ ਪੂਰਾ ਸਤਿਗੁਰ ਹੋਵੇ ਤੇਰਾ ਯਾਰ ਮਿੱਤਰ, ਤਾਂ ਤੂੰ ਆਪਣੇ ਂਦਿਲ ਦਾ ਸਹਿਜੇ ਹੀ ਮਾਲਕ ਬਣ ਜਾਸੀ ਂ॥ਭਾਵ ਮਨ ਬਸ ਵਿੱਚ ਆ ਜਾਵੇਗਾ ਜਦ ਤੱਕ ਕੋਈ ਆਪਾ ਉਸ ਸਤਿਗੁਰਾਂ ਤੋ ਂਘੋਲ ਘੁਮਾਂਉਦਾ ਨਹੀ ਂਉਦੋ ਂਤੱਕ ਕੋਈ ਸੱਚੇ ਗਿਆਨ ਦਾ ਜਾਣੂ ਨਹੀ ਹੁੰਦਾ ਹੈ ਸਾਧੂ ਦੀ ਮਨ ਵਿੱਚ ਓਟ ਗ੍ਰਹਿਣ ਕਰ, ਉਕਤੀਆਂ ਜੁਗਤੀਆਂ ਸਿਆਣਪਾਂ ਨੂੰ ਤਿਆਗ ਦੇ, ਗੁਰੂ ਦੀ ਦੀਖਿਆ, ਗੁਰੂ ਦਾ ਸਿੱਖਿਆ ਮੰਤਰ ਉਸ ਦੇ ਮੰਨ ਵਿੱਚ ਵੱਸਦਾ ਹੈ ਜਿੰਨਾਂ ਦੇ ਮਸਤਕ ਦੇ ਭਾਗ ਸ੍ਰੇਸ਼ਟ ਹਨ। ਪਿੱਛੇ ਪ੍ਰਸੰਗ ਰੋਪੜ ਦੇ ਦੱਸੇ ਸਨ। ਸਤਲੁਜ ਦਰਿਆ ਦੇ ਕਿਨਾਰੇ ਮਸਤ ਬਾਬਾ ਭਗਤ ਸਿੰਘ ਜੀ ਨੇ ਕੁੱਝ ਸਮਾਂ ਪਹਿਲਾਂ ਪਹਾੜੀ ਦੇ ਉਪਰ ਨਿਸ਼ਾਨ ਸਾਹਿਬ ਝੁਲਾਇਆ ਸੀ, ਇੱਥੇ ਸੰਤ ਰਤਨ ਸਿੰਘ ਜੀ ਜੋ ਮਹਾਂਪੁਰਸ਼ਾਂ ਦੇ ਸੇਵਾਦਾਰ ਸਨ।ਉਦਮ ਕਰਕੇ ਕਾਠ ਦਾ ਗੁਰਦੁਆਰਾ ਸਾਹਿਬ ਤਿਆਰ ਕਰਕੇ ਮਹਾਰਾਜ ਪ੍ਰਕਾਸ਼ ਕੀਤੇ ਸਨ ਅਤੇ ਸੰਗਰਾਂਦ ਦਾ ਤਿਉਹਾਰ ਗੁਰਪੁਰਬ ਪ੍ਰਾਰੰਭ ਕੀਤਾ ਗਿਆ ਸੀ ਸੰਗਰਾਂਦ ਵਾਲੇ ਦਿਨ ਬੇਅੰਤ ਸੰਗਤੀਆਂ ਆਉਦੀਆਂ ਹਨ ਤੇ ਦੀਵਾਨ ਸਜਦੇ ਹਨ ਗੁਰੂ ਕਾ ਲੰਗਰ ਹਮੇਸ਼ਾ ਜ਼ਾਰੀ ਰਹਿੰਦਾ ਹੈ ਉਪਰੰਤ ਸੰਤ ਸ਼ਾਦੀ ਸਿੰਘ ਜਿੰਨਾ ਦੀ ਇੱਥੇ ਇੱਕ ਝੋਪੰੜੀ ਬਣਾਈ ਇਲਾਕੇ ਵਿਚੋ ਂਉਗਰਾਹੀ ਕਰਕੇ ਲੰਗਰ ਦੀ ਸੇਵਾ ਵਿੱਚ ਯੋਗਦਾਨ ਪਾਇਆ ਬੇਅੰਤ ਇਮਾਰਤਾਂ ਦੀ ਸੇਵਾ ਕੀਤੀ ਕਰਵਾਈ ਆਪ ਜੀ ਅਨੰਦਗੜ੍ਹ ਸਾਹਿਬ ਜਦੋ ਂਡੇਹੜੀ ਸਾਹਿਬ ਬਣ ਰਹੇ ਸਨ ਅਤੇ ਰਤਨ ਸਿੰਘ ਜੀ ਲੰਗਰ ਦੀ ਰਸਤਾਂ ਬਸਤਾਂ ਕਰਕੇ ਬੇਅੰਤ ਸੇਵਾ ਕਰਦੇ ਰਹੇ ਸਨ ਉਪਰੰਤ ਹੋਲਾ ਮਹੱਲਾ ਚਮਕੌਰ ਸਾਹਿਬ ਔਰ ਫਤਿਹਗੜ੍ਹ, ਦੀਵਾਨਾਂ ਸਮੇ ਂਹੋਲੇ ਮਹੱਲੇ ਤੇ ਚਮਕੌਰ ਸਾਹਿਬ ਦੁਸਹਿਰੇ ਤੇ ਸਭਾ ਤੇ ਫਤਿਹਗੜ੍ਹ ਸਾਹਿਬ ਲੰਗਰ ਦੀ ਸੇਵਾ ਨਿਭਾਇਆ ਕਰਦੇ ਸਨ ਦਾਸ ਨੂੰ ਕੁੱਝ ਸਮਾਂ ਇੱਥੇ ਰਹਿਣ ਦਾ ਮੌਕਾ ਬਣਿਆ ਸੀ ਰੋਜ਼ਾਨਾਂ ਕਲਗੀਧਰ ਪਾਤਸ਼ਾਹ ਦੇ ਪਰਮ ਪਵਿੱਤਰ ਅਸਥਾਨ ਗੁਰਦੁਆਰਾ ਭੱਠਾ ਸਾਹਿਬ ਯਾਤਰਾ ਕਰਨ ਜਾਣਾਂ ਔਰ ਸ੍ਰੀਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜਥੇ ਸਮੇਤ ਇੱਥੇ ਆਏ ਸਨ, ਜਾ ਕਰਕੇ ਮਹਾਂਪੁਰਸ਼ਾਂ ਦੀ ਕਥਾ ਸ੍ਰਵਣ ਕਰਨੀ। ਇੱਕ ਵੇਰੀ ਯਾਦ ਹੈ ਕਿ ਜਦੋ ਂਮਹਾਂਪੁਰਸ਼ ਕਥਾ ਕਰ ਰਹੇ ਸਨ

॥ਅੰਤਰਿ ਕ੍ਰੋਧ ਪੜਹਿ ਨਾਟਸਾਲਾ॥ (ਪੰਨਾਂ ੮੩੨) ਇਹ ਸ਼ਬਦ ਦੀ ਵਿਆਖਿਆ ਹੋ ਰਹੀ ਸੀ, ਬੈਠ ਕਰਕੇ ਕਥਾ ਸ੍ਰਵਣ ਕੀਤੀ ਔਰ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰ ਕੀਤੇ ਮਨ ਬੜਾ ਅਨੰਦ ਪ੍ਰਸੰਨ ਹੋਇਆ ਕਿਉਕਿ ਮਹਾਂਪੁਰਖਾਂ ਦੀ ਕਥਾ ਵਿੱਚ ਬੜਾ ਭਾਰੀ ਰਸ ਸੀ ਆਪ ਸਿੱਖ ਕੌਮ ਦੇ ਮਹਾਂਨ ਵਿੱਦਵਾਨ ਸਨ। ਬੇਅੰਤ ਗਿਆਨੀ ਪਾਠੀ ਔਰ ਪ੍ਰਚਾਰਕ ਇਹ ਆਪ ਜੀ ਦੇ ਜੀਵਨ ਕਾਲ ਵਿੱਚ ਸੰਗੀਤਕਾਰ ਤਿਆਰ ਹੋਏ, ਇਸੇ ਪ੍ਰਕਾਰ ਕਈ ਵੇਰ ਰੋਪੜ ਜੋ ਸਤਲੁਜ ਕਿਨਾਰੇ ਬਾਬਾ ਜੀ ਦੇ ਹੁਕਮ ਅਨੁਸਾਰ ਅਸਥਾਨ ਬਣਿਆ ਹੈ ਇਸ ਦਾ ਨਾਮ ਹੈਡ ਦਰਬਾਰ ਕੋਟ ਪਰਾਣ ਮਸਤਾਂ ਨੇ ਰੱਖਿਆ ਸੀ ਇੱਥੋਂ ਦਾਸ ਨੇ ਚਮਕੌਰ ਸਾਹਿਬ ਪੈਦਲ ਜਾਣਾਂ ਤੇ ਪੈਦਲ ਵਾਪਿਸ ਮੁੜਨਾਂ ਸਾਹਿਬ ਬਾਬਾ ਅਜੀਤ ਸਿੰਘ ਸਾਹਿਬ ਜੀ ਦੇ ਪਰਮ ਪਵਿੱਤਰ ਅਸਥਾਨ ਦੀ ਯਾਤਰਾ ਕਰਨੀ, ਬਾਬਾ ਜੁਝਾਰ ਸਿੰਘ ਸਾਹਿਬ ਜੀ ਦੇ ਅਸਥਾਨਾਂ ਦੀ ਯਾਤਰਾ ਕਰਨੀ ਬਾਉਲੀ ਸਾਹਿਬ ਜੀ ਦਾ ਪਰਮ ਪਵਿੱਤਰ ਜਲ ਛਕ ਕੇ ਹਿਰਦਾ ਸ਼ਾਂਤ ਕਰਨਾ ਸੋ ਭਰੋਆਣਾ ਜੋ ਨੱਗਰ ਹੈ ਜਿੱਥੇ ਸੰਤ ਬਲਵੰਤ ਸਿੰਘ ਹੋਤੀ ਮਰਦਾਨ ਡੇਰੇ ਦੇ ਸਾਧੂ ਸਨ, ਉਨਾਂ ਦਾ ਜਨਮ ਨੱਗਰ ਸੀ ਆਪਣੇ ਂ ਖੇਤ ਵਿੱਚ ਕੁਟੀਆ ਬਣਾ ਕਰਕੇ

ਰਹਿੰਦੇ ਸਨ, ਦਰਸ਼ਨ ਦੀਦਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਸੇ ਪ੍ਰਕਾਰ ਰੋਪੜ ਦੇ ਇਲਾਕੇ ਵਿੱਚ ਫਿੱਡੇ ਨੱਗਰ ਹੈ ਇੱਥੇ ਇੱਕ ਮਸਤ ਆਤਮਾਂ ਹੋਏ ਹਨ ਉਨਾਂ ਦੇ ਪਰਮ ਪਵਿੱਤਰ ਅਸਥਾਨ ਦੀ ਯਾਤਰਾ ਵੀ ਕੀਤੀ ਸੋ ਉਦਾਸੀ ਸਾਧੂਆਂ ਦਾ ਡੇਰਾ ਹੈ ਮਹਾਂਪੁਰਸ਼ਾਂ ਦੇ ਨਾਲ ਬਾਬਾ ਸ੍ਰੀ ਚੰਦ ਸਬੰਧੀ ਬਚਨ ਬਿਲਾਸ ਹੋਏ 'ਸਹਿਜ ਬੈਰਾਗੀ ਕਰੈ ਬੈਰਾਗ ਮਾਇਆ ਮੋਹਨੀ ਮਨਹੁ ਤਿਆਗ' ਬਾਬਾ ਜੀ ਦੀ ਮਾਤਰਾ ਦੇ ਪਾਠ ਹਨ 'ਅਕਲ ਕਿ ਬਰਛੀ ਗੁਣਾਂ ਕੀ ਕਟਾਰੀ ਮਨ ਕੋ ਮਾਰ ਕਰੋ ਅਸਵਾਰੀ ' ਸੋ ਇਸ ਤਰਾਂ ਦੀਆਂ ਵੀਚਾਰਾਂ ਹੋਈਆਂ ਸੰਤ ਬਾਬਾ ਸ਼ਾਦੀ ਸਿੰਘ ਜੀ ਦੇ ਨਾਲ ਇਸ ਇਲਾਕੇ ਵਿੱਚ ਕਾਫੀ ਵਿੱਚਰਨ ਦਾ ਸੁਭਾਗ ਪ੍ਰਾਪਤ ਹੋਇਆ। ਦਾਸ ਨੇ ਸਾਈਕਲ ਚਲਾਉਣਾਂ ਮਹਾਂਪੁਰਸ਼ਾਂ ਨੇ ਪਿੱਛੇ ਕਾਠੀ ਤੇ ਬੈਠ ਜਾਣਾਂ ਜਿੱਥੇ ਜਿੱਥੇ ਵੀ ਉਨਾਂ ਦੇ ਸੰਗੀ ਸਨ ਜਾ ਕਰਕੇ ਸੋ ਸੇਵਾ ਵਿੱਚ ਹਾਜ਼ਰੀਆਂ ਭਰਨੀਆਂ। ਇੱਥੇ ਰਹਿੰਦਿਆਂ ਸਤਲੁਜ ਦਰਿਆ ਵਿੱਚ ਰੋਜ਼ਾਨਾਂ ਇਸ਼ਨਾਨ ਕਰਨਾਂ, ਗਰਮੀ ਹੋਵੇ ਸਰਦੀ ਹੋਵੇ ਕਈ ਵੇਰੀ ਦਰਿਆ ਦੇ ਵਿੱਚ ਖੜ੍ਹ ਕਰਕੇ ਨਿੱਤਨੇਮ ਕਰਨੇ ਜਾਂ ਕਿਨਾਰੇ ਬੈਠ ਕਰਕੇ ਮੂਲਮੰਤਰ ਦੀਆਂ 33-33 ਮਾਲਾ ਫੇਰਨੀਆਂ । ਇਸੇ ਇਲਾਕੇ'ਚ ਆਸਰੋਂ ਪਿੰਡ ਵਿੱਚ ਇੱਕ ਮਿੱਤਰ ਜੀ ਸੰਤ ਹੋਏ ਹਨ, ਉਨਾਂ ਦੀ ਗੁਫਾ ਹੈ ਉਥੇ ਵੀ ਜਾਣ ਦਾ ਮੌਕਾ ਮਿਲਿਆ ਮੌਕੇ ਤੇ ਜੋ ਗੁਰਮੁਖ ਸਨ ਉਨਾਂ ਦੇ ਨਾਲ ਵੀਚਾਰ ਵਟਾਂਦਰੇ ਹੋਏ ਉਨੀ ਬਚਨ ਕੀਤਾ ਕਿ ਆਪ ਸਾਧੂ ਭੇਖ ਵਿੱਚ ਆਏ ਹੋ ਕੀ ਪ੍ਰਾਪਤ ਹੋਇਆ ਹੈ ਇਹ ਬੇਨਤੀ ਕੀਤੀ ਕਿ ਗੁਰੂ ਕਿਰਪਾ ਨਾਲ ਜੋ ਪ੍ਰਾਪਤ ਹੋਇਆ ਉਸ ਦੀ ਮਹਿਮਾ ਕਹਿਣ ਵਿੱਚ ਨਹੀ ਆਂਉਦੀ ਹੈ। ਜਿਸ ਨੇ ਵੀ ਇਹ ਨਾਮ ਅੰਮ੍ਰਿਤ ਦੇ ਸੁਆਦ ਨੂੰ ਚੱਖਿਆ ਉਹੋ ਹੀ ਅਨੁਭਵ ਕਰਦਾ ਹੈ । ਉਹ ਗੁਰਮੁਖ ਬੜੇ ਪ੍ਰਸੰਨ ਹੋਏ। ਇਸੇ ਪ੍ਰਕਾਰ ਰੈਲ ਮਾਜ਼ਰੇ ਗੁਫਾ ਕਈ ਵੇਰੀ ਜਾਣਾਂ ਤੇ ਕਈ ਦਿਨ ਇਕਾਂਤ ਇਕਾਂਤ ਰਹਿ ਕੇ ਤਪ ਸਾਧਨ ਕਰਨੇ। ਇਸੇ ਤਰਾਂ ਜੱਟਪੁਰਾ ਪਿੰਡ ਹੈ ਇੱਥੇ ਵੀ ਇੱਕ ਗੁਫਾ ਹੈ ਕਿਸੇ ਪੁਰਾਣੇ ਸਾਧੂ ਦੀ, ਇੱਥੇ ਵੀ ਇੱਕ ਮਹਾਂਪੁਰਖ ਬੜੇ ਤਪੱਸਵੀ ਸਨ ਉਨਾਂ ਦੇ ਪਾਸ ਗਏ ਅਤੇ ਵੀਚਾਰ ਵੀਟਾਂਦਰੇ ਹੋਏ, ਅਧਿਆਤਮ ਵੀਚਾਰਾਂ ਹੋਈਆਂ ਸੋ ਸਾਧੂ ਜਿੰਦਗੀ ਦੇ ਅੰਦਰ ਮਹਾਂਪੁਰਸ਼ਾਂ ਦੇ ਨਾਲ ਪਿਆਰ ਹੋਇਆ ਕਰਦਾ ਹੈ। ਰੋਪੜ ਹੀ ਸੰਤ ਬਾਬਾ ਦਾਨ ਸਿੰਘ ਖੁਆਜ਼ੇ ਖੜਕ ਵਾਲੇ ਆਏ ਸਨ ਇੱਥੇ ਹੀ ਉਨਾਂ ਨੇ ਪ੍ਰੇਰਨਾਂ ਕੀਤੀ ਸੀ ਖਵਾਜ਼ੇ ਖੜਕ ਦਾਸ ਨੇ ਸੰਤਾਂ ਦਾ ਨਿਯਮ ਸੀ ਫਰੀਦਕੋਟੀਏ ਟੀਕੇ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਇੱਕ ਟਾਈਮ ਜ਼ਰੂਰ ਕਰਨੀ ।ਬਾਬਾ ਤਰਲੋਕ ਸਿੰਘ ਜੀ ਨੇ ਸੋ ਭਾਈ ਤੇਜਾ ਸਿੰਘ ਦੇ ਖੇਤਾਂ ਵਿੱਚ ਇਹ ਡੇਰਾ ਬਣਾਇਆ ਸੀ। ਉਸ ਨੇ ਹੀ ਇਹ ਜ਼ਮੀਨ ਚਾਰ ਕਿੱਲੇ ਬਾਬਾ ਤਰਲੋਕ ਸਿੰਘ ਜੀ ਨੂੰ ਭੇਂਟ ਕਰ ਦਿੱਤੀ ਸੀ ਤੇ ਇਸ ਗੁਰਦੁਆਰੇ ਦਾ ਨਾਂ ਰਾਮਸਰ ਰੱਖਿਆ ਗਿਆ ਸੀ ਸਰੋਵਰ ਵੀ ਤਿਆਰ ਕਰਾਇਆ, ਨਾਲ ਨਹਿਰ ਦਾ ਸੂਆ ਚਲਦਾ ਹੈ। ਬਾਬਾ ਦਾਨ ਸਿੰਘ ਜੀ ਇਸ ਅਸਥਾਨ ਦੀ ਸੇਵਾ ਵਿੱਚ ਉਸ ਵੇਲੇ ਸਨ ਵੱਡੇ ਬਾਬਾ ਜੀ ਦੇ ਵੇਲੇ ਤੋਂ ਜਿਵੇਂ ਫਰੀਦਕੋਟੀਏ ਟੀਕੇ ਤੋਂ ਗੁਰੂ ਗ੍ਰੰਥ ਸਾਹਿਬ ਕਥਾ ਕਰਨੀ, ਦਾਸ ਜਿੰਨਾਂ ਚਿਰ ਰਹੇ ਕਥਾ ਕਰਦੇ ਰਹੇ ਬੇਅੰਤ ਸੰਗਤਾਂ ਸ਼ਹਿਜ਼ਾਦੀ ਸ਼ਕੂਰ ਔਰ ਖ਼ਵਾਜ਼ਾ ਖੜਕ ਪਿੰਡ ਦੀਆਂ ਤੇ ਘੱਲਾਂ ਨੱਗਰ ਤੋਂ ਪਹਿਲੂਵਾਲਾ ਪਿੰਡ, ਬੇਅੰਤ ਸੰਗਤਾਂ ਨੇ ਆ ਕੇ ਕਥਾ ਸੁਨਣੀ, ਮੱਸਿਆ ਇੱਥੇ ਮਨਾਈ ਜਾਂਦੀ ਹੈ ਮੱਸਿਆ ਦੇ ਦਿਨ ਗੁਰਪੁਰਬ ਤੇ ਬੇਅੰਤ ਰਾਗੀ ਢਾਡੀ ਪ੍ਰਚਾਰਕ ਆਂਉਦੇ ਸਨ। ਗਿਆਨੀ ਲਾਲ ਸਿੰਘ ਆਦਿਕ ਅਤੇ ਮੈਨੇ ਤੋਂ ਗਿਆਨੀ ਜੀ ਆਇਆ ਕਰਦੇ ਸਨ ਉਨਾਂ ਨੇ ਆ ਕਰਕੇ ਹਰਦਿਆਲ ਸਿੰਘ ਜੀ ਨੇ ਕਥਾ ਵਾਰਤੀ ਕਰਨੀ ਜੋ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਗੁਰੂ ਕਾਸ਼ੀ ਵਿੱਦਿਆ ਪੜ੍ਹੇ ਸਨ ਸੰਤ ਬਾਬਾ ਅਤਰ ਸਿੰਘ ਮਸਤੂਆਨਿਆਂ ਦੇ ਡੇਰੇ ਔਰ ਪੰਡਿਤ ਕਰਤਾਰ ਸਿੰਘ ਦਾਖਾ ਤੋਂ ਵੀ ਉਨਾਂ ਨੇ ਕਾਫੀ ਗਿਆਨ ਪ੍ਰਾਪਤ ਕੀਤਾ ਸੀ ਅਤੇ ਇੰਨਾਂ ਦੇ ਭਾਣਜੇ ਗਿਆਨੀ ਜੀਤ ਸਿੰਘ ਉਹ ਵੀ ਇੱਥੇ ਆ ਕੇ ਕਥਾ ਕਰਦੇ ਸਨ ਤੇ ਦਾਸ ਵੀ ਸੇਵਾ ਨਿਭਾਂਦੇ ਰਹੇ। ਸੰਤ ਗੁਲਜ਼ਾਰਾ ਸਿੰਘ ਨੰਗਲ ਵਾਲੇ ਉਹ ਵੀ ਗਾਹੇ ਬਗਾਹੇ ਇੱਥੇ ਆ ਕੇ ਕਈ ਵੇਰੀ ਰਿਹਾ ਕਰਦੇ ਸਨ। ਉਪਰੰਤ ਬੇਨਤੀ ਕੀਤੀ ਸੀ ਕਿ ਡੇਰਾ ਹਰਖੋਵਾਲ ਬਰਸੀ ਤੇ ਆਏ ਔਰ ਨੱਗਰ ਕਾਲਰਾ ਵਿਖੇ ਹੀ ਇੱਥੇ ਸੰਤ ਬਾਬਾ ਸੁਹੇਲ ਸਿੰਘ ਜੀ

ਨਾਲ ਜਿਵੇਂ ਮਿਲਾਪ ਹੋਇਆ ਉਹ ਦੱਸਿਆ ਗਿਆ ਹੈ ਸੰਤ ਜੀ ਬਾਲ ਬ੍ਰਹਮਚਾਰੀ ਸਨ ਔਰ ਛੋਟੀ ਉਮਰ ਤੋਂ ਉਨਾਂ ਦਾ ਬਿਲਕੁਲ ਸੁਧਾ ਸੁਭਾਵ ਸੀ ਔਰ ਨਿਰਮਲੇ ਸੰਤ ਸਨ ਗੁਰੂ ਕੀ ਕਿਰਪਾ ਨਾਲ ਉਨਾਂ ਨੇ ਮਹਾਂਨ ਵਿੱਦਿਆ ਪ੍ਰਾਪਤ ਕੀਤੀ ਸੀ ਦਾਸ ਨੂੰ ਉਨਾਂ ਨੇ ਆਪਣੀ ਵਿੱਦਿਆ ਦੇਣ ਦਾ ਵਚਨ ਦਿੱਤਾ ਸੋ ਉਨਾਂ ਦੇ ਜੋ ਮੁਰਸ਼ਦ ਬਾਬਾ ਉਦੈ ਸਿੰਘ ਸਨ ਸ਼ਰੀਰ ਤਿਆਗਣ ਤੋਂ ਬਾਅਦ ਮਹਾਂਪੁਰਸ਼ ਫਿਰ ਵੀ ਨੱਗਰ ਵਿਚ ਆਇਆ ਕਰਦੇ ਸਨ ਉਨਾਂ ਨਮਿੱਤ ਸਹਿਜ ਪਾਠ, ਲੰਗਰ ਆਦਿਕ ਕਰਨਾਂ ਉਧਰ ਮਾਲਵੇ ਵਿਚ ਕੋਕਰੀ ਫੂਲਾ ਸਿੰਘ ਨੱਥੂਵਾਲਾ ਜ਼ਦੀਦ ਜਿਥੇ ਸੰਤ ਝਗੜ ਸਿੰਘ ਪੰਡਿਤ ਭਾਨ ਸਿੰਘ ਜੀ ਦਾ ਅਸਥਾਨ ਹੈ ਕੋਕਰੀ ਨੱਗਰ ਵਿਖੇ, ਸੋ ਭਾਈ ਸੰਗਤ ਸਾਹਿਬ ਸੱਚੀ ਦਾੜ੍ਹੀ ਦੀ ਸੰਪਰਦਾ ਹੈ ਭਾਈ ਸੰਗਤ ਸਾਹਿਬ ਭਾਈ ਫੇਰੂ ਜੀ, ਜੋ ਗੁਰੂ ਹਰਰਾਇ ਸਾਹਿਬ ਜੀ ਦੇ ਸੇਵਕ ਸਨ ਭਾਈ ਭਗਤ ਮੱਲ ਇੰਨਾਂ ਨੂੰ ਛੇਆਂ ਬਖਸ਼ਿਸ਼ਾਂ ਵਿਚੋਂ ਬਖਸ਼ਿਸ਼ ਮਿਲੀ ਸੀ ਸੋ ਉਪਰੰਤ ਭਾਈ ਨਰਾਇਣ ਜੀ ਜੋ ਲਖਨਊ ਦੇ ਇਲਾਕੇ ਵਿੱਚ ਪ੍ਰਚਾਰ ਕਰਦੇ ਰਹੇ ਭਾਈ ਭਗਤ ਮੱਲ ਡੇਹਰਾਦੂਨ, ਭਾਈ ਫੇਰੂ ਜੀ ਲਾਹੌਰ ਦੇ ਇਲਾਕੇ ਵਿੱਚ ਪ੍ਰਚਾਰ ਦੀ ਸੇਵਾ ਕਰਦੇ ਰਹੇ, ਲੰਗਰ ਦੀ, ਉਪਰੰਤ ਭਾਈ ਨਿਹਾਲ ਜੀ ਨੂੰ ਨੌਵੇਂ ਪਾਤਸ਼ਾਹ ਜਦੋਂ ਬਾਬਾ ਬਕਾਲਾ ਸਾਹਿਬ 27 ਸਾਲ 9 ਮਹੀਨੇ 9 ਦਿਨ 9 ਘੜੀਆਂ ਤਪੱਸਿਆ ਕੀਤੀ ਸਤਿਗੁਰਾਂ ਦੀ ਸੇਵਾ ਵਿੱਚ ਭਾਈ ਨਿਹਾਲ ਜੀ ਸਨ, ਸੇਵਾ ਤੋਂ ਪ੍ਰਸੰਨ ਹੋ ਕੇ ਪਹਿਲਾ ਨਾਮ ਰਾਮਦੇਵ ਸੀ ਮਹਾਰਾਜ ਨੇ ਕਿਹਾ ਨਿਹਾਲ ਹੋਇਆ, ਨਿਹਾਲ ਜੀ ਪੈ ਗਿਆ ਨੌਵੇ ਪਾਤਸ਼ਾਹ ਨੇ ਇੰਨਾਂ ਨੂੰ ਬੈਲ ਤੇ ਨਗਾਰਾ ਦਿੱਤਾ ਮਹਾਰਾਜ ਦੀ ਸਿੱਖੀ ਦਾ ਪ੍ਰਚਾਰ ਕਰੋ। ਧਮਧਾਣ ਸਾਹਿਬ ਅਸਥਾਨ ਚੀਨ ਦੇ ਇਲਾਕੇ ਵਿੱਚ ਇੱਥੇ ਦਸਮ ਪਾਤਸ਼ਾਹ ਆਏ ਮਹਾਰਾਜ ਵਾਲੇ ਅਸਥਾਨ ਤਿਆਰ ਕਰਵਾਇਆ ਮਸ਼ਕ ਨਾਲ ਪਾਣੀ ਛਿੜਕਿਆ, ਰੇਤਾ ਬੈਠ ਗਿਆ ਹਵਾ ਠੰਢੀ ਆਵੇ ਮਹਾਰਾਜ ਖੁਸ਼ ਹੋਏ ਭਾਈ ਨਿਹਾਲ ਜੀ ਤੂੰ ਤਾਂ ਮੀਹਾਂ ਹੀ ਹੈ ਮੀਹ ਵਰਾ ਦਿੱਤਾ ਉਸ ਦਿਨ ਤੋਂ ਉਨਾਂ ਦਾ ਨਾਮ ਮੀਂਹਾ ਸਾਹਿਬ ਪੈ ਗਿਆ। ਇੰਨਾ ਤੋਂ ਬਾਅਦ ਬਾਬਾ ਲਖਮੀਰ ਸਾਹਿਬ ਇਨਾਂ ਤੇ ਵੀ ਨੋਵੇ ਪਾਤਸ਼ਾਹ ਜੀ ਦੀ ਬਖਿਸ਼ਸ਼ ਹੋਈ ਸੀ ਇਹ ਵਿਚਰਦੇ ਹੋਏ ਜਿੱਥੇ ਅੱਜ ਕੋਕਰੀ ਫੂਲਾ ਸਿੰਘ ਹੈ ਇੱਥੇ ਆਏ ਪਾਣੀ ਦੀ ਢਾਬ ਸੀ ਜੰਗਲ ਸੀ ਉਦੋਂ ਵੱਡੀ ਕੋਕਰੀ ਨੱਗਰ ਸੀ, ਛੋਟੀ ਕੋਕਰੀ ਨੱਗਰ ਨਹੀ ਸੀ ਵੱਸਿਆ ਬਾਬਾ ਬੂੜ ਸਿੰਘ ਮਿਸਤਰੀ ਸਾਹਿਬ ਵਿਚਰਦੇ ਹੋਏ ਆਏ, ਮਹਾਂਪੁਰਸ਼ਾਂ ਨੂੰ ਨੱਗਰ ਜਾਣ ਲਈ ਬੇਨਤੀ ਕੀਤੀ ਕਿ ਸੇਵਾ ਦਾ ਮੌਕਾ ਬਖਸ਼ੋ ਕਹਿਣ ਲੱਗੇ ਅਸੀਂ ਨੱਗਰ ਦੇ ਅਗਵਾੜ ਵਿੱਚ ਬੈਠੇ ਹਾਂ ਨੰਗਲ ਪੱਤੀਂ ਵਿਚੋਂ ਬੀਨਾਂ ਤੇ ਭਾਗੂ ਚਾਚਾ ਭਤੀਜਾ ਉਨਾਂ ਦੇ ਨਾਂ ਤੇ ਦੋ ਪੱਤੀਆਂ ਹਨ ਨੱਗਰ ਦੀ ਮੋਹੜੀ ਗੱਡੀ, ਕਹਿਣ ਲੱਗੇ ਸਿੱਖੋ ਨੀਵੀਂ ਜਗਾਂ ਨੱਗਰ ਬੰਨਿਆ, ਹੜ ਵੀ ਆਉਣਗੇ ਪਰ ਗੁਰੂ ਦੀ ਕਿਰਪਾ ਗੜਿਆਂ ਦੀ ਮਾਰ ਤੁਹਾਡੇ ਨੱਗਰ ਵਿੱਚ ਨਹੀ ਹੋਵੇਗੀ। ਬਾਬਾ ਜੀ ਨੇ ਤਪ ਆਸਣ ਇੱਥੇ ਲਾਇਆ ਤੇ ਬਾਬਾ ਬੂੜ ਸਿੰਘ ਨੇ ਸੇਵਾ ਕਰਕੇ ਮਹਾਂਪੁਰਸ਼ਾਂ ਤੋਂ ਪ੍ਰਸੰਨਤਾ ਲਈ ਬਾਬਾ ਲਖਮੀਰ ਸਾਹਿਬ ਵਿਚਰਦੇ ਹੋਏ ਅਨੰਦਪੁਰ ਆਏ ਨਗਾਰਾ ਵੱਜ ਰਿਹਾ ਸੀ ਖਾਲਸਿਆਂ ਨੇ ਕਿਹਾ ਖਾਲਸੇ ਬਰਾਬਰ ਕੌਣ ਨਗਾਰਾ ਵਜਾਂਉਦਾ ਦਸਮ ਪਾਤਸ਼ਾਹ ਪਾਸ ਲੈ ਗਏ ਮਹਾਰਾਜ ਨੇ ਦੋ ਨਿਸ਼ਾਨ ਸਾਹਿਬ ਬਖਸ਼ਿਸ਼ ਕੀਤੇ ਕਿ ਸਿੱਖੀ ਦਾ ਪ੍ਰਚਾਰ ਕਰੋ ਬੇਅੰਤ ਪ੍ਰਚਾਰ ਕੀਤਾ ਅਨੰਦਪੁਰ ਸਾਹਿਬ ਜੋਗ ਅਗਨੀ ਦੁਆਰਾ ਆਪਣੇਂ ਆਪ ਨੂੰ ਅਲੋਪ ਕੀਤਾ ਇੰਨਾਂ ਨੇ ਬਾਬਾ ਬੂੜ ਸਿੰਘ ਤੇ ਬਖਸ਼ਿਸ਼ ਕੀਤੀ ਬਾਬਾ ਬੂੜ ਸਿੰਘ ਦੇ ਪੁੱਤਰ ਬਾਬਾ ਕਾਬਲ ਸਿੰਘ ਸਨ ਆਪ ਜੀ ਨੇ ਕਿਹਾ ਹੁਣ ਪੰਥ ਦਾ ਜ਼ੋਰ ਹੈ ਬੋਲਬਾਲਾ ਹੈ ਆਪ ਗੁਰੂ ਸਰ ਸਤਲਾਣੀਂ ਜੋ ਭਾਈ ਬਸਤੀ ਰਾਮ ਛੇਵੇਂ ਪਾਤਸ਼ਾਹ ਦੇ ਸਿੱਖ ਦੀ ਸੰਪਰਦਾ ਹੈ ਉਸ ਵੇਲੇ ਮੌਕੇ ਤੇ ਸੇਵਾਦਾਰ ਜਥੇਦਾਰ ਕੁੰਮਾਂ ਸਿੰਘ ਸਨ ਉਨਾਂ ਪਾਸ ਜਾਉ ਉਥੇ ਅੰਮ੍ਰਿਤ ਦੀ ਦਾਤ ਖੰਡੇ ਬਾਟੇ ਦੀ ਦਾਤ ਪ੍ਰਾਪਤ ਕਰੋ ਬਾਬਾ ਕਾਬਲ ਸਿੰਘ ਜੀ ਜੱਥੇਦਾਰ ਸਾਹਿਬ ਦੇ ਪਾਸ ਪਿਤਾ ਜੀ ਦੀ ਆਗਿਆ ਨਾਲ ਆਏ 6 ਮਹੀਨੇ ਲੰਗਰ ਦੇ ਭਾਂਡੇ ਮਾਂਜੇ ਲੰਗਰ ਦਾ ਭੋਜਨ ਬੰਦ ਕਰ ਦਿੱਤਾ ਭਾਂਡਿਆਂ ਦਾ ਧੋਣ ਪੀ ਕੇ ਗੁਜ਼ਾਰਾ ਕਰਦੇ ਰਹੇ ਜੱਥੇਦਾਰ ਜੀ ਵਲੋਂ ਇੱਕ ਪ੍ਰੀਖਿਆ ਸੀ ਉਦੋਂ ਸਰਬ ਲੋਹ ਦੇ ਬੜੇ ਬੜੇ ਦੇਗੇ ਬਾਟੇ ਭਾਂਡੇ ਹੋਇਆ ਕਰਦੇ ਸਨ ਸਾਰਾ ਦਿਨ ਲੰਗਰ ਦੇ ਬਰਤਨਾਂ

ਦੀ ਸੇਵਾ ਕਰਨੀ ਧੋਣ ਪੀ ਕੇ ਗੁਜਾਰਾ ਕਰਨਾਂ, ਨਾਮ ਸਿਮਰਨ ਬਾਣੀ ਪੜੀ ਜਾਣੀਂ ਜੱਥੇਦਾਰ ਜੀ ਪ੍ਰਸੰਨ ਹੋਏ ਕਹਿਣ ਲੱਗੇ ਮਲਵਈ ਸਿੱਖ ਆਇਆ ਸੀ, ਕਿਥੇ ਹੈ ਹੁਣ ਉਸ ਦਾ ਹਿਰਦਾ ਮਾਂਜਿਆਂ ਗਿਆ ਸੁੱਧ ਹੋ ਗਿਆ ਅੰਮ੍ਰਿਤ ਛਕਣ ਦੇ ਕਾਬਲ ਬਣ ਗਿਆ ਪੁਰਾਣੇ ਜ਼ਮਾਨੇ ਵਿੱਚ 6-6 ਮਹੀਨੇ ਪੰਜਾਂ ਕਕਾਰਾਂ ਦੀ ਰਹਿਤ ਰੱਖਣੀ, ਗੁਰੂ ਕੇ ਲੰਗਰ ਦੇ ਭਾਂਡੇ ਮਾਂਜਣੇ ਬਾਣੀ ਪੜਨੀ ਜਾਪ ਕਰਨਾਂ ਸੋ ਮਹਾਂਪੁਰਸ਼ਾਂ ਨੇ ਪ੍ਰਸੰਨ ਹੋ ਕੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਅਤੇ ਖੰਡਾ ਬਖਸ਼ਿਆ ਕੀਤਾ ਇੱਧਰ ਮੁਸਲਮਾਨਾਂ ਨਾਲ ਜੰਗ ਜੁੱਧ ਚਲਦੇ ਰਹਿੰਦੇ ਹਨ ਖਾਲਸੇ ਦਾ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋਣ ਦਾ ਸਦਾ ਬੇਗ ਪ੍ਰਵਾਹ ਆਪ ਮਾਲਵੇ ਦੇਸ ਵਿੱਚ ਚਲਾਉ ਉਧਰੋ ਸਿੰਘ ਤਿਆਰ ਕਰਕੇ ਜੱਥੇਬੰਦੀ ਦੀ ਸੇਵਾ ਲਈ ਭੇਜੋ ਸੋ ਬਾਬਾ ਕਾਬਲ ਸਿੰਘ ਜੀ ਮਾਲਵੇ ਵਿੱਚ ਆਏ ਵਿੱਚਰ ਕਰਕੇ ਦਲ ਲੈ ਕਰਕੇ ਸ਼ਸ਼ਤਰਧਾਰੀ ਸਿੰਘਾਂ ਦਾ, ਦੀਵਾਨ ਲਾਂਉਦੇ ਰਹੇ ਅੰਮ੍ਰਿਤ ਪ੍ਰਚਾਰ ਕਰ ਕਰ ਕੇ ਸਿੰਘ ਸਜਾਂਉਦੇ ਰਹੇ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਦਰਬਾਰ ਦੀ ਬੇਅਦਬੀ ਕੀਤੀ ਨਵਾਬ ਕਪੂਰ ਸਿੰਘ ਜੀ ਨੂੰ ਸੇਵਾ ਮਿਲੀ ਨਵਾਬ ਕਪੂਰ ਸਿੰਘ ਜੀ ਨੇ ਬਾਬਾ ਕਾਬਲ ਸਿੰਘ ਅਤੇ ਭਾਈ ਦੇਸ ਰਾਜ ਸੁਰ ਸਿੰਘ ਵਾਲਿਆਂ ਨੂੰ ਸੇਵਾ ਬਖਸ਼ੀ ਅੱਜ ਜੋ ਇਮਾਰਤ ਨਜ਼ਰ ਆ ਰਹੀ ਇਸ ਦੀ ਸੇਵਾ ਮਹਾਂਪੁਰਸ਼ਾਂ ਨੇ ਕਰਾਈ। ਮਹਾਰਾਜਾ ਰਣਜੀਤ ਸਿੰਘ ਸਾਹਿਬ ਜੀ ਨੇ ਚਿੱਤਰਕਾਰੀ ਸੋਨਾਂ ਲਾਉਣ ਦੀ ਸੇਵਾ ਕੀਤੀ ਬਾਬਾ ਕਾਬਲ ਸਿੰਘ ਜੀ ਤੋਂ ਬਾਅਦ ਉਨਾਂ ਦੇ ਸੁਪੱਤਰ ਬਾਬਾ ਸੰਗ ਸਿੰਘ ਜਿੰਨਾਂ ਨੇ ਮਹਾਨ ਮੰਡਲੇਸ਼ਰ ਸਨ ਵਿੱਦਿਆ ਦੀ ਮੰਡਲੀ ਫੇਰੀ ਔਰ ਬੇਅੰਤ ਸਾਧੂ ਨਾਲ ਰਹਿੰਦੇ ਸਨ ਔਰ ਮੁੱਦਕੀ ਦੀ ਜੰਗ ਵਿਚ 17 ਸਿੰਘਾਂ ਸਮੇਤ ਸ਼ਹੀਦ ਹੋਏ ਉਨਾਂ ਦੀ ਪਵਿੱਤਰ ਸਮਾਧ ਕਿਲੀ ਚਾਹਲਾਂ ਨੱਗਰ ਵਿਖੇ ਜੀ. ਟੀ. ਰੋਡ ਦੇ ਉਪਰ ਹੈ ਉਸ ਅਸਥਾਨ ਨੂੰ ਯੋਗੀ ਪੀਰ ਕਹਿੰਦੇ ਹਨ ਇੰਨਾਂ ਤੋਂ ਬਾਅਦ ਬਾਬਾ ਪੰਡਿਤ ਕਰਤਾਰ ਸਿੰਘ ਜੀ ਮਹਾਂਨ ਮੰਡਲੇਸ਼ਰ ਸਨ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵੀ ਕੋਕਰੀ ਨੱਗਰ ਵਿਖੇ ਲਿਖੇ ਜਾਂਦੇ ਰਹੇ ਵਿਚਰ ਕਰਕੇ ਮੰਡਲੀ ਫੇਰਦੇ ਰਹੇ ਸੋ ਆਪ ਜੀ ਦੇ ਵਿਦਿਆਰਥੀਆਂ ਵਿੱਚੋਂ ਮਹਾਂਨ ਹਸਤੀ ਸੰਤ ਬਾਬਾ ਹਰਨਾਮ ਸਿੰਘ ਜੀ ਭੁੱਚੋਂ ਵਾਲੇ ਦੁਨੀਆਂ ਉਤੇ ਮਸ਼ਹੂਰ ਹੋਏ ਹਨ ਸੋ ਪੰਡਿਤ ਕਰਤਾਰ ਸਿੰਘ ਜੀ ਦੀ ਸਮਾਧ ਵੀ ਕਿਲੀ ਚਾਹਲਾਂ ਨੱਗਰ ਵਿਖੇ ਹੈ, ਅੰਦਰ ਨੱਗਰ ਵਿਚ ਵੀ ਆਪ ਜੀ ਦਾ ਸਥਾਨ ਹੈ ਉਥੇ ਆਪ ਜੀ ਦਾ ਪਲੰਘ ਵੀ ਮੌਜੂਦ ਹੈ ਸੋ ਆਪ ਜੀ ਦਾ ਪਲੰਘ ਕਿਸੇ ਗ੍ਰੰਥੀ ਸਿੰਘ ਨੇ ਵੇਚ ਦਿੱਤਾ ਸੀ ਸ਼ੇਸ਼ਨਾਗ ਦੇ ਰੂਪ ਵਿੱਚ ਉਸ ਨੂੰ ਜੁੱਟ ਲਿਆ ਅਖੀਰ ਮੁਆਫੀ ਮੰਗ ਕੇ ਉਥੇ ਪਲੰਘ ਰੱਖਿਆ ਸੋ ਅੱਜ ਵੀ ਲੋਕ ਉਨਾਂ ਦੇ ਅਸਥਾਨਾਂ ਦੀ ਪੂਜਾ ਕਰਦੇ ਹਨ ਬਰਸੀਆਂ ਮਨਾਂਉਦੇ ਹਨ ਦੀਵਾਨ ਸਜਾਂਉਦੇ ਹਨ। ਸੋ ਉਸ ਅਸਥਾਨ ਵਿਖੇ ਦਾਸਾਂ ਨੇ ਮਹਾਂਪੁਰਸ਼ਾਂ ਦੀਆਂ ਸਮਾਧਾਂ ਤੇ ਸਰਦਾਰ ਹਰਦਿਆਲ ਸਿੰਘ ਜੀ ਕੋਕਰੀ ਵਾਲਿਆਂ ਦੀ ਪ੍ਰੇਰਨਾਂ ਤੋਂ ਰੰਗ ਰੋਗਨ ਪੇਂਟ ਦੀ ਸੇਵਾ ਕਰਵਾਈ। ਭਾਈ ਬੁੱਧ ਸਿੰਘ ਜੀ ਪਠਾਨਕੋਟ ਵਾਲੇ ਜੋ ਰੰਗ ਸਾਜ ਔਰ ਪੇਂਟਰ ਹਨ ਉਨਾਂ ਨੇ ਉਥੇ ਜਾ ਕਰਕੇ ਸੇਵਾ ਕੀਤੀ ਜੋ ਹਰਖੋਵਾਲ ਦੇ ਸਾਰੇ ਅਸਥਾਨਾਂ ਤੇ ਜਾ ਕਰਕੇ ਤਕਰੀਬਨ ਗਾਹੇ ਬਗਾਹੇ ਸੇਵਾ ਕਰਦੇ ਹਨ ਬੜੇ ਗੁਰਮੁਖ ਪਿਆਰੇ ਹਨ। ਸੋ ਉਨਾਂ ਤੋਂ ਬਾਅਦ ਸੰਤ ਬਾਬਾ ਉਤਮ ਸਿੰਘ ਜੀ ਭਜਨਾਨੰਦੀ ਮਹਾਂਪੁਰਸ਼ ਹੋਏ ਹਨ ਬਾਬਾ ਜੀ ਦੇ ਹੁਕਮ ਅਨੁਸਾਰ ਕਪੂਰੇ ਪਿੰਡ ਦੀ ਸੰਗਤ ਦੀ ਬੇਨਤੀ ਤੋਂ ਆਪ ਮਿੱਠਾ ਮਹਿਰ ਦੀ ਜਗਾਂ ਵਿਖੇ ਰਹੇ। ਨੱਗਰ ਵਲੋਂ ਕੁਝ ਸ਼ਿਕਾਇਤ ਹੋਈ ਸੋ ਮਹਾਂਪੁਰਸ਼ਾਂ ਨੇ ਬੁਲਾਇਆ ਕਿ ਸਾਡਾ ਸਾਧੂ ਸੱਚਾ ਹੈ ਇਹ ਲੋਕ ਸਾਧੂਆਂ ਦੀ ਮੰਗ ਕਰਦੇ ਹਨ, ਸੇਵਾ ਨਹੀ ਨਿਭਾ ਸਕਦੇ ਬਚਨ ਨਹੀ ਮੰਨ ਸਕਦੇ ਆਪ ਜੀ ਨੂੰ ਧੌੜੀ ਦਾ ਜੋੜਾ, ਦੋ ਚਾਦਰਾਂ, ਦੋ ਕਛਹਿਰੇ, ਦੋ ਸਾਫੇ ਬਖਸ਼ਿਸ਼ ਕੀਤੇ, 85 ਪਾਠ ਰੋਜ਼ ਕਰਨੇ ਇੱਕ ਨੱਗਰ ਵਿੱਚ ਇੱਕ ਦਿਨ ਤੋਂ ਵੱਧ ਨਹੀ ਰਹਿਣਾ ਔਰ ਅੱਠੀ ਪਹਿਰੀ ਧਰਤੀ ਏਰਨੇ ਗੋਹਿਆਂ ਨਾਲ ਤਪਾ ਕਰਕੇ ਸਾਫ ਕਰਕੇ ਉਸ ਦੇ ਉਤੇ ਇੱਕ ਪ੍ਰਸ਼ਾਦਾ ਬਣਾ ਕੇ ਪਾਣੀ ਨਾਲ ਛਕਣਾ ਇਕ ਸਾਲ ਇਹ ਸਾਧਨ ਕਰਨਾਂ, ਇੱਕ ਸਾਲ ਇਹ ਸਾਧਨ ਕਰਨ ਤੋਂ ਬਾਅਦ ਮਹਾਂਪੁਰਸ਼ ਬਾਬਾ ਕਰਤਾਰ ਸਿੰਘ ਕੋਲ ਆਏ ਮਹਾਨ ਬਖਸ਼ਿਸ਼ ਕੀਤੀ ਬਾਬਾ ਉਤਮ ਸਿੰਘ ਜੀ ਦੇ ਬਚਨ ਸੋ ਜਦੋਂ ਵੀ ਬੋਲਦੇ ਸਨ ਸੰਪੂਰਨ ਹੋ

ਜਾਂਦੇ ਸਨ ਅਮੋਘ ਬਾਣ ਸਨ, ਭਜਨਾਨੰਦੀ ਰਹੇ ਜੇ ਕਿਸੇ ਨੇ ਵਿੱਦਿਆ ਪੜ੍ਹਨ ਆਉਣਾ ਬਚਨ ਕਰ ਜਾਣਾਂ ਗਊਆਂ ਚਾਰਨ ਵਾਲਾ ਬਾਗੀ ਚਲਾ ਗਿਆ ਸਾਤੋਂ ਬਾਅਦ ਫਿਰ ਵਿੱਦਵਾਨ ਆਉਣਗੇ ਇਹ ਬ੍ਰਾਹਮਣ ਜਾਤੀ ਦੇ ਰਾਵਲਪਿੰਡੀ ਦੇ ਇਲਾਕੇ ਦੇ ਸਨ, ਕਥਾ ਬੜੀ ਮਿੱਠੀ ਸੀ ਇਸ ਕਰਕੇ ਆਪ ਨੂੰ ਮਿਸ਼ਰਾ ਸਿੰਘ ਕਹਿੰਦੇ ਸਨ ਆਪ ਜੀ ਨੇ ਬਾਹਰ ਆਪਣਾ ਅਸਥਾਨ ਬਣਾਇਆ ਬੇਅੰਤ ਵਿਦਿਆਰਥੀ ਪੜਾਏ ਉਪਰੰਤ ਸ੍ਰੀਮਾਨ ਪੰਡਿਤ ਭਾਨ ਸਿੰਘ ਜੀ ਜਿੰਨਾਂ ਦਾ ਜਨਮ ਨੱਗਰ ਨੱਥੂਵਾਲਾ ਜ਼ਦੀਦ ਆਪ ਜੀ ਸੰਤ ਮਹਾਂਪੁਰਸ਼ ਬਾਬਾ ਚੰਦਨ ਸਿੰਘ ਸਾਹਿਬ ਜੀ ਦੇ ਸ਼ਾਹਿਬਜ਼ਾਦੇ ਸਨ ਆਪ ਜੀ ਦੇ ਪਿਤਾ ਵੀ ਬਾਨਪ੍ਰਸਤੀ ਹੋ ਕੇ ਕਾਸ਼ੀ ਨਿਵਾਸ ਕਰਦੇ ਸਨ ਬੜੇ ਬੈਦਯਰਾਜ ਵਿਦਵਾਨ ਸਨ ਆਪ ਜੀ ਤੋਂ ਬੜੇ ਬੜੇ ਰਾਜੇ ਮਹਾਰਾਜੇ ਇਲਾਜ ਕਰਾਉਦੇ ਸਨ ਆਪ ਜੀ ਦੇ ਨਾਂਮ ਤੇ ਕਾਸ਼ੀ ਵਿੱਚ ਚੰਦਨ ਔਸ਼ਧਾਲਿਆ ਚੱਲ ਰਹੀ ਹੈ। ਸੋ ਆਪ ਜੀ ਸੰਤ ਝਗੜ ਸਿੰਘ ਜੀ ਦੇ ਸ਼ਿਸ਼ ਸਨ ਗੁਰਮਤਿ ਦੀ ਵਿੱਦਿਆ ਸੰਤ ਬਾਬਾ ਅਮੀਰ ਸਿੰਘ ਜੀ ਤੋਂ ਅੰਮ੍ਰਿਤਸਰ ਪੜੀ, ਨਿਆਏ ਤੇ ਵੇਦਾਂਤ ਹੋਰ ਵੇਦਾਂ ਸ਼ਾਸ਼ਤਰਾਂ ਦੀ ਵਿੱਦਿਆ ਜਗਾ ਬਜਗਾਂ ਕਾਸ਼ੀ, ਬਿੰਦ੍ਰਾਬਨ, ਹਰਿਦੁਆਰ, ਅੰਮ੍ਰਿਤਸਰ ਸਾਹਿਬ ਵਿਦਵਾਨ ਪੰਡਿਤਾਂ ਤੋਂ ਪ੍ਰਾਪਤ ਕੀਤੀ ਅਤੇ ਆਪ ਜੀ ਨੇ ਮਹਾਂਨ ਮੰਡਲੀ ਫੇਰੀ, ਮਹਾਂਨ ਮੰਡਲੇਸ਼ਰ ਸਨ ਪਰੀਬ੍ਰਾਜਕਾ ਆਚਾਰਜ ਸਨ ਆਪ ਜੀ ਦੇ ਬੇਅੰਤ ਵਿਦਵਾਨ ਸ਼ਿਸ਼ ਹਨ ਸ੍ਰੀਮਾਨ ਪੰਡਿਤ ਟਹਲ ਸਿੰਘ ਜੀ ਭਜਨਗੜ੍ਹ, ਪੰਡਿਤ ਪ੍ਰੀਤਮ ਸਿੰਘ ਜੀ ਦੇ ਸੇਵਕ, ਪੰਡਿਤ ਪ੍ਰੀਤਮ ਸਿੰਘ ਜੀ ਬਾਬਾ ਬਚਨ ਸਿੰਘ ਜੀ ਦੇ ਸੇਵਕ ਸਨ ਭਜਨਗੜ੍ਹ ਵਾਲਿਆਂ ਦੇ, ਭਜਨਗੜ੍ਹ ਵਾਲੇ ਬਾਬਾ ਬਚਨ ਸਿੰਘ ਮਹਾਂਨ ਮਹਾਂਪੁਰਸ਼ ਹੋਏ ਹਨ। ਗੁਰੂ ਗ੍ਰੰਥ ਸਾਹਿਬ ਜੀ ਨੂੰ ਚੌਰ ਕਰਨਾ, ਚੰਡੋਲ ਵਿੱਚ ਪਾ ਕੇ ਝੂਟੇ ਦੇਣੇ 15-15 ਸੁਖਮਨੀ ਸਾਹਿਬ ਪੜ੍ਹਨੇ, ਬ੍ਰਹਮਗਿਆਨੀ ਮਹਾਂਪੁਰਖ ਸਨ ਬਾਬਾ ਪੰਡਿਤ ਪ੍ਰੀਤਮ ਸਿੰਘ ਜੀ ਆਮ ਸੰਗਤਾਂ ਨੂੰ ਸੁਖਮਨੀ ਪੜ੍ਹਾਇਆ ਕਰਦੇ ਸਨ ਜਿੰਨੀ ਵੇਰ ਗੁਰੂ ਗ੍ਰੰਥ ਸਾਹਿਬ ਚਰਨਾਂ ਵਿੱਚ ਜਾਣਾਂ, ਲੰਮੇ ਪੈ ਕਰਕੇ ਡੰਡਉਤ ਕਰਨੀ ਇਤਨੀ ਸ਼ਰਧਾ ਰੱਖਦੇ ਸਨ ਉਨਾਂ ਦੇ ਸੇਵਕ ਸਨ ਸੰਤ ਟਹਿਲ ਸਿੰਘ ਜੋ ਪੰਡਿਤ ਭਾਨ ਸਿੰਘ ਜੀ ਦੇ ਵਿਦਿਆਰਥੀ ਸਨ ਆਪ ਜੀ ਨੇ ਮਹਾਂਨ ਨਿਆਏ ਸ਼ਾਸ਼ਤਰ ਦਾ ਅਧਿਐਨ ਕੀਤਾ ਛੋਟੀ ਉਮਰ ਵਿੱਚ ਪ੍ਰਲੋਕ ਪਇਆਨਾਂ ਕਰ ਗਏ ਪੰਡਿਤ ਭਾਨ ਸਿੰਘ ਜੀ ਵੀ ਉਸ ਦਿਨ ਬੈਰਾਗ ਵਿੱਚ ਸਨ ਆਪ ਹੱਥੀਂ ਕਿਰਿਆ ਕੀਤੀ ਸੰਸਕਾਰ ਦੀ। ਨਿਰਮਲੇ ਸੰਤਾਂ ਵਿੱਚ ਬਹੁਤ ਵੱਡਾ ਵਿੱਦਵਾਨ ਪੈਦਾ ਕੀਤਾ ਸੀ ਵਾਹਿਗੁਰੂ ਨੂੰ ਲੰਬੀ ਆਰਬਲਾ ਮਨਜ਼ੂਰ ਨਾਂ ਹੋਈ। ਪੰਡਿਤ ਇੰਦਰ ਸਿੰਘ ਸਾਹਿਬ ਰਾਵਲਪਿੰਡੀ ਦੇ ਇਲਾਕੇ ਦੇ ਮਹਾਂਨ ਤਿਆਗੀ ਬੈਰਾਗੀ ਬੈਦਯਰਾਜ ਕਿੱਲੋ ਕਿੱਲੋ ਸੋਨੇ ਦਾ ਕੁਸ਼ਤਾ ਬਣਾ ਕਰਕੇ ਸੰਗਤਾਂ ਵਿੱਚ ਵੰਡ ਦੇਣਾਂ, ਕਿੱਲੋ ਕਿੱਲੋ ਦੇ ਕੁਸ਼ਤੇ ਬਣਾ ਕੇ ਸੰਗਤਾਂ ਵਿੱਚ ਰੋਗੀਆਂ ਵਿੱਚ ਵੰਡ ਦੇਣੇ ਤਿਆਗ ਬੈਰਾਗ ਦੀ ਮੂਰਤੀ ਮਹਾਂਨ ਵਿੱਦਵਾਨ, ਸ੍ਰੀਮਾਨ ਪੰਡਿਤ ਸੁਹੇਲ ਸਿੰਘ ਵੇਦਾਂਤਾਂ ਆਚਾਰਯ ਨਿਆਇ ਆਚਾਰਯ, ਸੋ ਜਿੰਨਾਂ ਤੋਂ ਦਾਸਾਂ ਨੇ ਬ੍ਰਹਮ ਵਿੱਦਿਆ ਪ੍ਰਾਪਤ ਕੀਤੀ ਹੈ। ਪੰਡਿਤ ਗੰਗੇਸ਼ਰਾ ਨੰਦ ਜੀ ਜੋ ਅੱਖਾਂ ਤੋਂ ਮੁਨਾਖੇ ਸ੍ਰੀਮਾਨ ਪੰਡਿਤ ਭਾਨ ਸਿੰਘ ਜੀ ਦੇ ਵਿਦਿਆਰਥੀ ਹਨ, ਉਦਾਸੀਨ ਮਹਾਂਤਮਾ ਅੱਜ ਹਿੰਦੁਸਤਾਨ ਵਿੱਚ ਮਾਨ ਲੈ ਰਹੇ ਹਨ ਚਾਰੇ ਵੇਦਾਂ ਦਾ ਟੀਕਾ ਲਿਖਿਆ ਹੈ ਵੱਡੇ ਵੱਡੇ ਪ੍ਰੈਜੀਡੈਂਟ, ਪ੍ਰਾਈਮ ਮਨਿਸਟਰ ਵਜ਼ੀਰ ਉਨਾਂ ਨੂੰ ਝੁਕਦੇ ਹਨ। ਪੰਡਿਤ ਤਰਲੋਕ ਸਿੰਘ ਜੀ ਬੀਲੇ ਇਸ ਤਰਾਂ ਮਹਾਂਪੁਰਸ਼ਾਂ ਦੇ ਸੇਵਕ ਅਰਜਨ ਮੁਨੀ ਪੰਡਿਤ, ਅਰਜਨ ਭਿਕਸ਼ੂ, ਅਰਜਨ ਸ਼ਾਸ਼ਤਰੀ ਸੰਨਿਆਸੀ ਮਹਾਤਮਾ, ਪੰਡਿਤ ਨਿੱਕਾ ਸਿੰਘ ਇਹ ਸੰਤ ਬਾਬਾ ਬੁੱਢਾ ਸਿੰਘ ਜੀ ਹਰਿਦੁਆਰ ਨਿਰਮਲ ਬਾਗ ਵਾਲਿਆਂ ਦੇ ਸੇਵਕ ਸਨ ਸੋ ਮਹਾਂਪੁਰਸ਼ ਜਦੋਂ ਵੀ ਹਰਿਦੁਆਰ ਜਾਇਆ ਕਰਦੇ ਸਨ ਪੰਡਿਤ ਬੁੱਢਾ ਸਿੰਘ, ਸੰਤ ਆਤਮਾ ਸਿੰਘ ਜੋ ਮਹੰਤ ਸਨ ਉਨਾਂ ਦੇ ਪਿਆਰ ਵਿੱਚ ਨਿਰਮਲ ਬਾਗ ਬਿਰੱਕਤ ਕੁਟੀਆ ਦੇ ਨੇੜੇ ਡੇਰਾ ਰੱਖਿਆ ਕਰਦੇ ਸਨ। ਬਿਰੱਕਤ ਕੁਟੀਆ ਸੰਤ ਬਾਬਾ ਈਸ਼ਰ ਸਿੰਘ ਜੀ ਦੀ ਯਾਦ ਵਿੱਚ ਬਣੀਆਂ ਹਨ ਬਿਰੱਕਤ ਸਾਧੂ ਉਥੇ ਰਹਿ ਕੇ ਭਜਨ ਕਰਦੇ ਹਨ ਵਿੱਦਿਆ ਪੜਦੇ ਹਨ ਸੋ ਇਸੇ ਪ੍ਰਕਾਰ ਪੰਡਿਤ ਹਰੀ ਪ੍ਰਕਾਸ਼ ਜੀ ਨਿਰਾਕਾਰੀਏ ਪੰਡਿਤ ਗੋਬਿੰਦ ਦਾਸ ਜੀ ਬੇਅੰਤ ਮਹਾਂਪੁਰਸ਼ ਉਨਾਂ ਤੋਂ ਵਿੱਦਿਆ ਪੜਦੇ ਰਹੇ ਗਰਿਸਤੀ ਸਿੰਘ ਵੀ ਔਰ

ਬਿਹੰਗਮ ਵੀ ਸਾਰਿਆਂ ਦੇ ਨਾਂਮ ਪੰਡਿਤ ਗੁਰਦਿੱਤ ਸਿੰਘ ਜੀ ਹੋਰ ਵੱਡੇ ਵੱਡੇ ਮਹਾਂਪੁਰਸ਼ਾਂ ਨੇ ਉਨਾਂ ਤੋਂ ਵਿੱਦਿਆ ਪ੍ਰਾਪਤ ਕੀਤੀ, ਸੋ ਪੰਡਿਤ ਭਾਨ ਸਿੰਘ ਜੀ ਹਰਿਦੁਆਰ ਕੁੰਭ ਦੇ ਮੇਲੇ ਤੇ ਗਏ ਸਨ ਸੰਤ ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀਏ ਵੀ ਉਥੇ ਗਏ ਆਪ ਜੀ ਨੇ ਪੰਡਿਤ ਭਾਨ ਸਿੰਘ ਜੀ ਦੇ ਦਰਸ਼ਨ ਦੀਦਾਰੇ ਕੀਤੇ, ਭੈਣੀ ਸਾਹਿਬ ਆਉਣ ਲਈ ਬੇਨਤੀ ਕੀਤੀ ਮਹਾਂਪੁਰਸ਼ ਉਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਭੈਣੀ ਸਾਹਿਬ ਗਏ। ਆਪ ਜੀ ਮਹਾਂਨ ਕਰਮ ਕਾਂਡੀ ਸਨ ਆਪਣੇਂ ਹੱਥੀਂ ਲੰਗਰ ਤਿਆਰ ਕਰਕੇ ਛਕਦੇ ਸਨ। ਬੜੇ ਨਿਰਮਾਣ ਚਿੱਤ ਸਨ ਕਰਮ ਕਾਂਡੀ, ਉਪਾਸ਼ਨਾ ਕਾਂਡੀ, ਗਿਆਨ ਕਾਂਡੀ, ਸਾਰੇ ਗੁਣ ਆਪ ਵਿੱਚ ਮੌਜੂਦ ਸਨ। ਪਰੀ ਬਿਰਾਜਕਾ ਆਚਾਰਯ ਨਵ ਨਈਆਇਕ ਸਨ ਆਪ ਜੀ ਭੈਣੀ ਸਾਹਿਬ ਗਏ ਬਾਬਾ ਪ੍ਰਤਾਪ ਸਿੰਘ ਜੀ ਨੇ ਉਨਾਂ ਨੂੰ ਪਿਆਰ ਨਾਲ ਉਠ ਕਰਕੇ ਸਤਿਕਾਰ ਨਾਲ ਨਮਸਕਾਰ ਕੀਤੀ ਆਪਣੇਂ ਪਾਸ ਆਸਣ ਤੇ ਬਿਠਾਇਆ ਅਤੇ ਸਪੀਕਰ ਵਿੱਚ ਕਿਹਾ ਅਸੀਂ ਕਦੀ ਹਰਿਦੁਆਰ ਨਹੀ ਸੀ ਗਏ ਐਤਕੀ ਜਾਣ ਦਾ ਸੁਭਾਗ ਮਿਲਿਆ, ਸ੍ਰੀਮਾਨ ਪਰੀ ਬਿਰਾਜਕਾ ਆਚਾਰਜ਼ ਪੰਡਿਤ ਭਾਨ ਸਿੰਘ ਜੀ ਨਵ ਨਿਆਇਕ ਨਿਆਇ ਗੌਤਮ ਉਨਾਂ ਦੇ ਦਰਸ਼ਨ ਕਰਕੇ ਸਾਡੀ ਚੁਰਾਸੀ ਕੱਟੀ ਗਈ ਹੈ ਇਤਨੇ ਸਤਿਕਾਰ ਦੇ ਬਚਨ ਕਹੇ। ਸਰਦਾਰ ਗੰਗਾ ਸਿੰਘ ਜੀ ਨੱਗਰ ਮਨਸੂਰਵਾਲਾ ਵੱਡਾ ਤਹਿਸੀਲ ਜ਼ੀਰਾ ਨਾਮਧਾਰੀਏ ਸਿੰਘ ਸਨ। ਪਹਿਲਾਂ ਸੇਖਵਾਂ ਦਾ ਡੇਰਾ ਜੋ ਭਾਈ ਦਇਆ ਸਿੰਘ ਦੀ ਟਕਸਾਲ ਦੇ ਸੇਵਾਦਾਰਾਂ ਦਾ ਹੈ ਬਾਬਾ ਥਰਾਜ ਸਿੰਘ ਆਦਿਕ ਹੋਏ ਹਨ ਇੱਥੇ ਹੀ ਗਿਆਨੀ ਬਦਨ ਸਿੰਘ ਨੇ ਫਰੀਦਕੋਟੀਆ ਟੀਕਾ ਮਹਾਰਾਜਾ ਫਰੀਦਕੋਟ ਦੀ ਬੇਨਤੀ ਤੋਂ ਤਿਆਰ ਕੀਤਾ। ਇਸੇ ਡੇਰੇ ਵਿੱਚ ਸੇਖਵਾਂ ਡੇਰੇ ਵਿੱਚ ਫਰੀਦਕੋਟੀਆ ਟੀਕਾ ਤਿਆਰ ਕੀਤਾ ਗਿਆ ਜੋ ਪੰਡਿਤਾਂ ਤੇ ਗਿਆਨੀਆਂ ਨੂੰ ਪ੍ਰਵਾਨਿਤ ਹੈ ਇਸ ਡੇਰੇ ਦੇ ਸੇਵਕ ਸਨ ਬਾਅਦ ਵਿੱਚ ਨਾਮਧਾਰੀਆਂ ਵੱਲ ਝੁਕਾਅ ਹੋ ਗਿਆ ਸੋ ਗੰਗਾ ਸਿੰਘ ਦੇ ਘਰੋਂ ਮਾਤਾ ਸਦਾ ਕੌਰ ਰੋਡੇ ਨੱਗਰ ਤੋਂ ਸਨ ਇੰਨਾਂ ਦੇ ਨਾਨਕੇ ਨੱਥੂਵਾਲੇ ਨੱਗਰ ਸਨ ਪੰਡਿਤ ਭਾਨ ਸਿੰਘ ਜੀ ਦੀ ਮਹਿਮਾ ਸੁਣੀ ਸੀ ਦਰਸ਼ਨ ਕਰਨ ਲਈ ਨੱਥੂਵਾਲੇ ਆਏ, ਬੇਨਤੀ ਚਰਨ ਪਾਉਣ ਲਈ ਕੀਤੀ ਮਹਾਂਪੁਰਸ਼ ਕਹਿਣ ਲੱਗੇ ਇਕੱਠੇ ਆਂਵਾਂਗੇ 18 ਦਿਨ ਅੰਤਿਮ ਸਮੇ ਇੰਨਾਂ ਦੇ ਗ੍ਰਹਿ ਵਿਖੇ ਰਹੇ ਸੋ ਗੰਗਾ ਸਿੰਘ ਵਿਚਾਰ ਸਾਗਰ ਤੱਕ ਵੇਦਾਂਤ ਦੇ ਪੁਸਤਕ ਪੜ੍ਹਾਏ, ਗੀਤਾ ਦੇ ਅਰਥ ਪੜ੍ਹਾਏ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼ ਕਿਰਪਾ ਕੀਤੀ ਸੋ ਕੁਝ ਸਮਾਂ ਇਥੇ ਆਉਦੇ ਜਾਂਦੇ ਦਰਸ਼ਨ ਦਿੰਦੇ ਰਹੇ ਅੰਤਿਮ ਸਮੇ 18 ਦਿਨ ਰਹੇ ਔਰ ਇਥੇ ਹੀ ਜੋਤੀ ਜੋਤ ਸਮਾਏ। ਨੱਥੂਵਾਲੇ ਨੱਗਰ ਵਿਖੇ ਆਪ ਜੀ ਦਾ ਅੰਤਮ ਸੰਸਕਾਰ ਕੀਤਾ ਆਪ ਜੀ ਦੀ ਯਾਦ ਵਿੱਚ ਸੁੰਦਰ ਆਲੀਸ਼ਾਨ ਗੁਰਦੁਆਰਾ ਬਣਿਆ ਹੈ ਸੰਤ ਬਾਬਾ ਸੁਹੇਲ ਸਿੰਘ ਜੀ ਨੇ ਆਪ ਜੀ ਤੋਂ ਵਿੱਦਿਆ ਪ੍ਰਾਪਤ ਕੀਤੀ ਸੋ ਅੱਗੇ ਬੇਨਤੀ ਕੀਤੀ ਸੀ ਗੁਰਮਤਿ ਦੀ ਵਿੱਦਿਆ ਤਿੰਨ ਸਾਲ ਰਹਿ ਕੇ ਬਾਬਾ ਅਮੀਰ ਸਿੰਘ ਦੇ ਡੇਰੇ ਅੰਮ੍ਰਿਤਸਰ ਸਾਹਿਬ ਪ੍ਰਾਪਤ ਕੀਤੀ ਬਾਕੀ ਸ਼ਾਸ਼ਤਰੀ ਵਿੱਦਿਆ ਲੈਣ ਲਈ ਹਰਿਦੁਆਰ ਕਾਸ਼ੀ ਵਿੱਚ ਵਿਚਰੇ। ਪੰਡਿਤ ਹਕੀਕਤ ਸਿੰਘ ਜੀ ਅਰਬਿੰਦ, ਸੰਤ ਬਾਬਾ ਸੁੰਦਰ ਸਿੰਘ ਭਿੰਡਰਾਂ ਵਾਲਿਆਂ ਦੇ ਸੇਵਕ ਉਹ ਵੀ ਸੰਤ ਬਾਬਾ ਸੁਹੇਲ ਸਿੰਘ ਜੀ ਨਾਲ ਵਿੱਦਿਆ ਪੜਦੇ ਰਹੇ ਪੰਡਿਤ ਗੁਰਦੀਪ ਸਿੰਘ ਜੀ ਕੇਸਰੀ ਆਦਿਕ ਸੋ ਪੰਡਿਤ ਹਕੀਕਤ ਸਿੰਘ ਜੀ ਗਾਹੇ ਬਗਾਹੇ ਮਹਾਂਪੁਰਸ਼ਾਂ ਕੋਲ ਆਇਆ ਕਰਦੇ ਸਨ, ਬਚਨ ਦੱਸਿਆ ਕਰਦੇ ਸਨ ਕਿ ਕਾਸ਼ੀ ਵਿੱਚ ਸੰਤ ਸੁਹੇਲ ਸਿੰਘ ਜੀ ਦਾ ਆਚਾਰ ਵਿਚਾਰ ਸਭ ਨਾਲੋਂ ਸ੍ਰੇਸ਼ਟ ਔਰ ਸਰਬੋਤਮ ਰਿਹਾ ਅਤੇ ਆਪ ਸਾਰਿਆਂ ਵਿੱਚ ਪੂਜਨੀਕ ਰਹੇ ਆਪ ਜੀ ਪੰਡਿਤ ਭਾਨ ਸਿੰਘ ਜੀ ਦੀ ਮਹਿਮਾਂ ਸੁਣ ਕੇ ਇੱਥੇ ਆਏ ਔਰ ਨਿਆਏ ਸ਼ਾਸ਼ਤਰ ਦੀ ਵਿੱਦਿਆ, ਵੈਦਿਕ ਸ਼ਾਸ਼ਤਰ ਦੀ ਵਿੱਦਿਆ, ਅਯੁਰ ਵੇਦ ਸ਼ੁਸ਼ਰਤ ਬਾਘ ਭੱਟ ਭਾਵ ਪ੍ਰਕਾਸ਼ ਔਰ ਹੋਰ ਬਹੁਤ ਸਾਰੇ ਗ੍ਰੰਥ ਜਿਹੜੇ ਸਨ ਮੇਘ ਬਿਨੋਦ ਆਦਿਕ ਭਾਸ਼ਾ ਦੇ ਪੜੇ ਵੀਚਾਰੇ ਔਰ ਹੋਰ ਗ੍ਰੰਥ ਪੜ੍ਹਨ ਦੀ ਇੱਛਾ ਪੰਡਿਤ ਭਾਨ ਸਿੰਘ ਨੇ ਕਿਹਾ "ਅਲਪਾਸ਼ਚ ਆਯੂ ਬਹਬਾਸ਼ਚ ਗ੍ਰੰਥਾ" ਉਮਰ ਥੋੜੀ ਹੈ ਗ੍ਰੰਥ ਬਹੁਤ ਹਨ ਆਪ ਜੀ ਔਸ਼ਧੀ ਕਰਿਆ ਕਰੋ ਗਰੀਬ

ਰੋਗੀਆਂ ਦਾ ਇਲਾਜ ਕਰਿਆ ਕਰੋ ਪੰਡਿਤ ਭਾਨ ਸਿੰਘ ਜੀ ਜੋਗੇ ਸਦਾ ਵਾਸਤੇ ਬਣ ਗਏ ਉਨਾਂ ਦੀ ਖਿਦਮਤ ਵਿੱਚ ਆਪਣਾ ਸਾਰਾ ਜੀਵਨ ਲਗਾ ਦਿੱਤਾ।

## ਕ੍ਰਿਸ਼ਨਾਂ ਅਵਤਾਰ, ਸ੍ਰੀ ਦਸਮ ਗ੍ਰੰਥ ਵਿਚੋਂ

ਮਹਾ ਕਾਲ ਰਖਵਾਰ ਹਮਾਰੋ॥ਮਹਾਂ ਲੋਹ ਮੈ ਕਿੰਕਰ ਥਾਰੋ॥

ਅਪਨਾ ਜਾਨ ਕਰੋ ਰਖਵਾਰ॥ਬਾਂਹਿ ਗਹੇ ਕੀ ਲਾਜ ਬਿਚਾਰ॥੩॥

ਅਪਨਾ ਜਾਨ ਮੁਝੈ ਪ੍ਰਤਿਪਰੀਐ॥ਚੁਨ ਚੁਨ ਸਤ੍ਰੁ ਹਮਾਰੇ ਮਰੀਐ॥

ਦੇਗ ਤੇਗ ਜਗ ਮੈ ਦੋਊ ਚਲੈ॥ਰਾਖ ਆਪ ਮੁਹਿ ਅਉਰ ਨ ਦਲੈ॥੪॥

ਤੁਮ ਮਮ ਕਰਹੁ ਸਦਾ ਪ੍ਰਤਿਪਾਰਾ॥ਤੁਮ ਸਾਹਿਬ ਮੈ ਦਾਸ ਤਿਹਾਰਾ॥

ਜਾਨ ਆਪਨਾ ਮੁਝੈ ਨਿਵਾਜ॥ਆਪ ਕਰੋ ਹਮਰੇ ਸਭ ਕਾਜ॥੫॥

ਤੁਮ ਹੋ ਸਭ ਰਾਜਨ ਕੇ ਰਾਜਾ॥ਆਪੇ ਆਪੁ ਗਰੀਬ ਨਿਵਾਜਾ॥

ਦਾਸ ਜਾਨ ਕਰ ਕ੍ਰਿਪਾ ਕਰਹੁ ਮੁਹਿ॥ਹਾਰ ਪਰਾ ਮੈ ਆਨਿ ਦੁਆਰ ਤੁਹਿ॥੬॥

ਅਪਨਾ ਜਾਨ ਕਰੋ ਪ੍ਰਤਿਪਾਰਾ॥ਤੁਮ ਸਾਹਿਬ ਮੈਂ ਕਿੰਕਰੁ ਥਾਰਾ॥

ਦਾਸ ਜਾਨ ਦੈ ਹਾਥ ਉਬਾਰੋ॥ਹਮਰੇ ਸਭ ਬੈਰੀਅਨ ਸੰਘਾਰੋ॥੭॥

ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਨਤਮਸਤਕ ਹੋ ਗਏ ਪੰਡਿਤ ਭਾਨ ਸਿੰਘ ਜੀ 18 ਪੋਹ ਨੂੰ ਜੋਤੀ ਜੋਤ ਸਮਾਏ ਸਨ ਸੋ ਮਹਾਂਪੁਰਸ਼ਾਂ ਨੂੰ ਉਨਾਂ ਅਸਥਾਨਾਂ ਦੀ ਸੇਵਾ ਬਖਸ਼ੀ ਗਈ ਕੋਕਰੀ ਨੱਗਰ ਵਿੱਚ ਦੋ ਅਸਥਾਨ ਹਨ ਬਾਬਾ ਲਖਮੀਰ ਸਾਹਿਬ ਦਾ ਬਾਅਦ ਵਿੱਚ ਉਦਾਸੀ ਸਾਧੂ ਇੱਥੇ ਸੇਵਾ ਕਰਾਂਉਦੇ ਰਹੇ, ਬਾਬਾ ਉਤਮ ਸਿੰਘ ਜੀ ਦਾ ਸੰਸਕਾਰ ਵੀ ਇਸ ਅਸਥਾਨ ਤੇ ਹੋਇਆ ਉਨਾਂ ਦੀ ਸਮਾਧ ਹੈ। ਇੱਕ ਅੰਦਰ ਅਸਥਾਨ ਹੈ ਜਿਥੇ ਬਾਬਾ ਕਾਬਲ ਸਿੰਘ ਸਾਹਿਬ ਰਹੇ ਜਿਸ ਦੀ ਸੇਵਾ ਪੰਡਿਤ ਕਰਤਾਰ ਸਿੰਘ ਜੀ ਨੇ ਕਰਵਾਈ ਸੀ ਔਰ ਨੱਥੂਵਾਲੇ ਪੰਡਿਤ ਭਾਨ ਸਿੰਘ ਜੀ ਦੀ ਸਮਾਧ, ਸੰਤ ਬਾਬਾ ਝਗੜ ਸਿੰਘ ਜੀ ਦਾ ਅੰਦਰ ਧਰਮਸ਼ਾਲਾ ਦੇ ਅੰਦਰ ਪੰਡਿਤ ਭਾਨ ਸਿੰਘ ਜੀ ਦਾ ਤਪੋ ਅਸਥਾਨ ਨੱਥੂਵਾਲੇ, ਆਪ ਬਾਹਰ ਸੂਏ ਦੇ ਕਿਨਾਰੇ ਕੁਟੀਆ ਬਣ ਕੇ ਬਿਰਾਜਦੇ ਸਨ, ਭਿੱਖਿਆ ਦਾ ਅੰਨ ਛਕਣਾਂ, ਤਿਆਗ ਬੈਰਾਗ ਵਿੱਚ ਰਹਿਣਾ ਕੋਕਰੀ ਨੱਗਰ ਵਿਖੇ ਸਮਾਧਾਂ ਵਾਲਾ ਡੇਰਾ ਵੱਜਦਾ ਹੈ ਜਿੱਥੇ ਭਗਵਾਨ ਦਾਸ ਉਦਾਸੀ ਸਾਧੂ ਸੀ ਜਿਸ ਦੇ ਗੁਜਰਨ ਤੋਂ ਬਾਅਦ ਸੰਤ ਬਾਬਾ ਸੁਹੇਲ ਸਿੰਘ ਜੀ ਨੂੰ ਸੇਵਾ ਸੌਂਪੀ ਗਈ। ਆਪ ਜੀ ਨੇ ਗੁਰਦੁਆਰੇ ਸਾਹਿਬ ਜੀ ਦੀ ਸੇਵਾ, ਰਿਹਾਇਸ਼ ਵਾਸਤੇ ਕਮਰੇ, ਲੰਗਰ ਅਸਥਾਨ ਦੀ ਸੇਵਾ ਨਿਭਾਈ ਜਦੋਂ ਆਪ ਕਾਲਰੇ ਨੱਗਰ ਮਿਲੇ ਆਪ ਜੀ ਨੇ ਕਿਸੇ ਬ੍ਰਹਮਗਿਆਨੀ ਮਹਾਂਪੁਰਸ਼ ਦੇ ਦਰਸ਼ਨ ਦੀ ਅਭਿਲਾਸ਼ਾ ਕੀਤੀ। ਦਾਸ ਨੇ ਸੰਤ ਬਾਬਾ ਅਜੀਤ ਸਿੰਘ ਨਸਲਪੁਰ ਵਾਲੇ ਮਹਾਂਪੁਰਸ਼ਾਂ ਬਾਰੇ ਬੇਨਤੀ ਕੀਤੀ ਅਸੀਂ ਦੋਵੇਂ ਮੋਰਿੰਡੇ ਉਤਰ ਕਰਕੇ ਬੱਸੋਂ ਨਸਲਪੁਰ ਬਾਬਾ ਅਜੀਤ ਸਿੰਘ ਦੇ ਦਰਸ਼ਨ ਕਰਨ ਲਈ ਗਏ। ਆਪ ਜੀ ਨੇ ਆਪਣੇਂ ਮੁਰਸ਼ਦ ਬਾਰੇ ਕੁਝ ਬੇਨਤੀ ਕੀਤੀ ਸੰਤ ਬਾਬਾ ਅਜੀਤ ਸਿੰਘ ਜੀ ਨੇ

ਪਾਠ ਕਰਾਉਣ ਵਾਸਤੇ ਹੁਕਮ ਕੀਤਾ। ਨੱਥੂਵਾਲੇ ਨੱਗਰ ਵਿਖੇ ਵਿਧੀ ਮਰਿਯਾਦਾ ਪੂਰਵਕ ਅਖੰਡ ਪਾਠ ਸਾਹਿਬ ਕਰਕੇ ਲੰਗਰ ਦੀਬਾਨ ਕੀਤੇ ਗਏ ਸੋ ਆਪ ਜੀ ਨੱਥੂਵਾਲੇ ਔਰ ਕੋਕਰੀ ਨੱਗਰ ਦੋਹਾਂ ਅਸਥਾਂਨਾਂ ਵਿਖੇ ਨਿਵਾਸ ਰੱਖਦੇ ਸਨ। ਦਾਸ ਵਾਪਸ ਨੱਗਰ ਆ ਗਏ ਆਪ ਜੀ ਨੱਥੂਵਾਲੇ ਚਲੇ ਗਏ ਤੇ ਐਡਰੈਸ ਦੇ ਗਏ ਕਿ ਉਥੇ ਪਹੁੰਚ ਜਾਣਾ ਕੋਕਰੀ ਔਰ ਨੱਥੂਵਾਲਾ ਦੋ ਜਗਾਂ ਸਾਡੀ ਰਿਹਾਇਸ਼ ਹੈ, ਵਿੱਦਿਆ ਪੜ੍ਹੋ, ਗਿਆਨ ਲੈ ਕਰ ਕੇ "ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਸਾਧ ਸੰਗਤ ਦੀ ਸੇਵਾ ਕਰੋ, ਦੇਸ਼ ਕੌਮ ਦੀ ਸੇਵਾ ਕਰੋ, ਮਾਣ ਪ੍ਰਾਪਤ ਕਰੋ। ਦਾਸ ਨੱਥੂਵਾਲੇ ਨੱਗਰ ਗਏ ਆਪ ਜੀ ਦੇ ਉਥੇ ਦਰਸ਼ਨ ਨਾਂ ਹੋਏ ਪਤਾ ਕਰਨ ਤੋਂ ਕੋਕਰੀ ਆਏ। ਆਪ ਜੀ ਉਸ ਵੇਲੇ ਲੰਗਰ ਛਕ ਕਰਕੇ ਬੁਰਸ਼ ਨਾਲ ਬਿਰਧ ਸਰੀਰ ਸੀ, ਓਪਰੇ ਦੰਦ ਸਨ ਸਾਫ ਕਰ ਰਹੇ ਸਨ, ਚਿੱਪੀ ਪਾਸ ਸੀ ਜਲ ਵਾਲੀ, ਬੈਠਣ ਵਾਸਤੇ ਮੈਨੂੰ ਕਿਹਾ ਜਦੋਂ ਮੈ ਜਾ ਕਰਕੇ ਭੇਟਾ ਰੱਖ ਕੇ ਨਮਸ਼ਕਾਰ ਕੀਤੀ ਅਸਥਾਨ ਦੀ ਹਾਲਤ ਹਾਲੇ ਇਤਨੀ ਅੱਛੀ ਨਹੀਂ ਸੀ ਕਿਉਕਿ ਬਾਅਦ ਵਿੱਚ ਹੀ ਸੰਤਾਂ ਨੇ ਸਾਰੀ ਸੇਵਾ ਕਰਵਾਈ ਸੀ ਮਨ ਉਪਰਾਮ ਹੋਇਆ ਤੇ ਆਗਿਆ ਮੰਗੀ ਕਿ ਮੇਰਾ ਮਨ ਨਹੀ ਲੱਗਦਾ ਕਹਿਣ ਲੱਗੇ ਤੂੰ ਝੋਲੀਆਂ ਭਰ ਲਈਆਂ ਹਨ, ਤੈਂ ਸਥਾਨ ਦੀਆਂ ਇੱਟਾ ਤੋਂ ਕੀ ਲੈਣਾਂ ਸਾਥੋਂ ਗਿਆਨ ਲੈਣ ਦੀ ਗੱਲ ਕਰੋ ਬੈਠਣਾ ਪਿਆ। ਜਦੋਂ ਮਹਾਂਪੁਰਖਾਂ ਨੇ ਤਰਕ ਦਾ ਬਚਨ ਕਿਹਾ ਫਿਰ ਆਪ ਜੀ ਦੇ ਚਰਨਾਂ ਵਿੱਚ ਸੱਤ ਸਾਲ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਮਹਾਂਪੁਰਸ਼ਾਂ ਦੇ ਸਮਾਧਾਂ ਸਥਾਨ ਦਾ ਇਸ਼ਨਾਨ ਕਰਾਉਣਾਂ, ਪੋਚਾ ਫੇਰ ਕੇ ਸੁੱਕਾ ਕਰਕੇ ਵਿਛਾਈ ਕਰਨੀ, ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਤੇ ਸ਼ਾਮ ਨੂੰ ਸੁੱਖ ਆਸਣ ਦੇ ਨੇਮ ਕਰਨੇ ਔਰ ਮਹਾਂਪੁਰਸ਼ਾਂ ਦੀ ਸਲਾਨਾਂ ਬਰਸੀ 18 ਪੋਹ ਨੂੰ ਮਨਾਂਉਣੀ ਪੰਡਿਤ ਭਾਨ ਸਿੰਘ ਜੀ ਦੀ ਬਰਸੀ, ਗੁਰੂ ਨਾਨਕ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਗੁਰਪੁਰਬ ਮਨਾਂਉਣੇ। ਮਹਾਂਪੁਰਸ਼ਾਂ ਦਾ ਨਿਯਮ ਸੀ ਕਿ ਰੋਜ਼ਾਨਾਂ ਤੜਕੇ ਤਿੰਨ ਵਜੇ ਉਠਣਾਂ, ਇਸ਼ਨਾਨ ਕਰਕੇ ਭੂਮੀ ਆਸਣ ਤੇ ਸਿਮਰਨ ਕਰਨਾਂ, ਸੂਰਜ ਦੀ ਟਿੱਕੀ ਨਾਲ ਜਲ ਪਾਣੀ ਛਕ ਕੇ ਵਿਦਿਆਰਥੀਆਂ ਦੀ ਸੰਥਾ ਸ਼ੁਰੂ ਕਰ ਦੇਣੀ ਕਿਉਕਿ "ਸੰਥਾ ਪੰਥਾ ਪੀਸਣਾਂ ਤੀਨੋਂ ਪ੍ਰਾਤਾ ਕਾਲ" ਧਰਮ ਸ਼ਾਸ਼ਤਰਾਂ ਦੀ ਸੰਥਿਆ ਕਰਨੀ, ਪੰਥਾ ਰਸਤੇ ਤੁਰਨਾ ਤੇ ਚੱਕੀ ਆਦਿਕ ਦਾ ਪੀਹਣਾ ਇਹ ਤਿੰਨੇ ਪ੍ਰਾਤਾ ਕਾਲ ਹੁੰਦੇ ਹਨ। ਨਿਯਮ ਬੰਨੇ ਹੋਏ ਸਨ ਸਾਰੇ ਵਿਦਿਆਰਥੀਆਂ ਦੇ, ਉਸ ਟਾਈਮ ਤੇ ਆ ਕਰਕੇ ਜਿਹੜਾ ਜਿਹੜਾ ਗ੍ਰੰਥ ਪੜਦੇ ਸਨ ਉਸ ਦੀ ਮਹਾਂਪੁਰਸ਼ਾਂ ਤੋਂ ਸੰਥਾ ਕਰਨੀ। ਸੋ ਮਹਾਂਪੁਰਸ਼ਾਂ ਦੇ ਆਸਣ ਤੇ ਦਾਸ ਇੱਕ ਵਾਰੀ ਬੈਠ ਗਏ ਜੋ ਟਾਟ ਦਾ ਵਿਛਿਆ ਹੁੰਦਾ ਸੀ ਆਪ ਜੀ ਨੇ ਕਿਹਾ ਕਿ ਬਾਤ ਤਾਂ ਕੋਈ ਨਹੀ ਪਰ ਹਨੂੰਮਾਨ ਜਦੋਂ ਸੂਰਜ ਤੋਂ ਵਿੱਦਿਆ ਪੜ੍ਹਨ ਲੱਗਿਆ ਬਰਾਬਰ ਆਸਣ ਤੇ ਬੈਠ ਜਾਏ, ਬਾਅਦ ਵਿੱਚ ਸਾਰੀ ਵਿੱਦਿਆ ਬਿਸਿਮਰਤ ਹੋ ਗਈ ਸੀ ਫਿਰ ਬੇਨਤੀ ਕੀਤੀ, ਕਹਿਣ ਲੱਗੇ ਉਸਤਾਦ ਦੇ ਬਰਾਬਰ ਨਹੀਂ ਬੈਠਣਾ, ਦੂਸਰੇ ਆਸਣ ਤੇ ਇਹ ਵੀਚਾਰ ਦਿੱਤੀ ਕਿ ਜਿਸ ਨੇ ਵੀ ਵਿੱਦਿਆ ਲੈਣੀ ਹੋਵੇ ਉਹ ਉਸਤਾਦ ਔਰ ਉਸਦੇ ਆਸਣ ਦਾ ਸਤਿਕਾਰ ਆਦਿਕ ਕਰੇ ਕਿਉਕਿ ਇਹ ਵੀਚਾਰਾਂ ਮਹਾਂਪੁਰਸ਼ਾਂ ਤੋਂ ਪ੍ਰਾਪਤ ਹੁੰਦੀਆਂ ਹਨ। ਸ੍ਰੀਰਾਮ ਚੰਦਰ ਜੀ ਦਾ ਆਸਣ, ਲਛਮਣ ਜੀ ਧਰਤੀ ਤੋਂ ਤਿੰਨ ਫੁੱਟਾ ਉਚਾ ਬਣਾਇਆ ਕਰਦੇ ਸਨ ਜਾਂ ਆਪ ਧਰਤੀ ਵਿੱਚ ਤਿੰਨ ਫੁੱਟ ਡੂੰਘਾ ਟੋਆ ਪੁੱਟ ਕਰਕੇ ਅਦਬ ਵਾਸਤੇ ਬੈਠ ਜਾਇਆ ਕਰਦੇ ਸਨ। ਕਿਉਂਕਿ ਅਦਬ ਸਤਿਕਾਰ ਦੇ ਨਾਲ ਹੀ ਮਹਾਂਪੁਰਸ਼ਾਂ ਤੋਂ ਗੁਣ ਵਿੱਦਿਆ ਗਿਆਨ ਆਦਿਕ ਪ੍ਰਾਪਤ ਹੁੰਦੇ ਹਨ। ਇਹ ਵੀਚਾਰਾਂ ਵੀ ਤੱਤ ਬੇਤੇ ਮਹਾਂਪੁਰਸ਼ਾਂ ਤੋਂ ਮਿਲਦੀਆਂ ਹਨ। ਮਹਾਂਪੁਰਸ਼ਾਂ ਦੇ ਸੱਜੇ ਪਾਸੇ ਖੜ੍ਹਣਾਂ, ਸੱਜੇ ਪਾਸੇ ਬੈਠਣਾਂ ਇਹ ਵੀ ਸੱਭਿਆ ਤੋਂ ਉਲਟ ਬਚਨ ਹੈ ਜਦੋਂ ਵੀ ਬਚਨ ਕਰਨਾਂ ਉਨਾਂ ਦੇ ਸਨਮੁਖ ਜਾਂ ਖੱਬੇ ਪਾਸੇ ਖੜ੍ਹਨਾਂ, ਫਿਰ ਬਚਨ ਬੇਨਤੀ ਰੂਪ ਵਿੱਚ ਕਰਨਾਂ ਤੇ ਜੋ ਸੰਸਾ ਹੋਵੇ ਉਸ ਦੀ ਨਵਿਰਤੀ ਲਈ ਉਸ ਦੇ ਮੁਤਾਬਕ ਬਚਨ ਆਦਿਕ ਕਰਨੇ। ਮਹਾਂਪੁਰਸ਼ਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੁਣ ਕਰਕੇ ਵੇਖਿਆ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਸੰਤ ਬਾਬਾ ਮਹਿੰਦਰ ਸਿੰਘ ਜੀ, ਗਿਆਨੀ ਜੋਧ ਸਿੰਘ ਸੰਤ ਅਮਰ ਸਿੰਘ ਜੀ ਤੋਂ ਦਾਸ ਕਰ ਚੁੱਕੇ ਸਨ। ਪਾਠ ਗੁਰੂ ਕੀ

ਕਿਰਪਾ ਨਾਲ ਸੁੱਧ ਔਰ ਚਲੰਤ ਵੀ ਸੀ। ਫਿਰ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਪੜ੍ਹਾਉਣੀ ਦੁਬਾਰਾ ਮਹਾਂਪੁਰਸ਼ਾਂ ਨੇ ਲੋੜ ਨਾਂ ਸਮਝੀ। ਆਪ ਜੀ ਨੇ ਫਿਰ ਗ੍ਰੰਥ ਪੜ੍ਹਾਉਣੇ ਸ਼ੁਰੂ ਕੀਤੇ, ਸਾਰਕੁਤਾਵਲੀ ਪੰਡਿਤ ਹਰਦਿਆਲ ਜੀ ਦਾ ਲਿਖਿਆ ਹੋਇਆ ਪੁਸਤਕ, ਚਣਾਕਾ ਰਾਜਨੀਤ ਕਵੀ ਸੈਣਾਪਤੀ ਦਾ ਉਪਰੰਤ ਭਾਵਰਸਾਮ੍ਰਿਤ ਪੰਡਿਤ ਗੁਲਾਬ ਸਿੰਘ ਜੀ ਕਾਸ਼ੀ ਵਾਲੇ ਔਰ ਵੀਚਾਰ ਮਾਲਾ ਪੰਡਿਤ ਅਨਾਥ ਜੀ, ਬੈਰਾਗ ਸ਼ੱਤਕ ਭਰਥਰੀ ਹਰੀ, ਪ੍ਰਬੋਧ ਚੰਦਰ ਨਾਟਕ ਪੰਡਿਤ ਗੁਲਾਬ ਸਿੰਘ ਜੀ ਕਾਸ਼ੀ ਮਹਾਂਨ ਵਿੱਦਵਾਨ, ਵੀਚਾਰ ਸਾਗਰ ਪੰਡਿਤ ਨਿਹਚਲ ਦਾਸ ਜੀ ਦਾਦੂ ਪੰਥੀ ਔਰ ਇਸੇ ਪ੍ਰਕਾਰ ਮੋਕਸ਼ ਪੰਥ, ਪੰਡਿਤ ਗੁਲਾਬ ਸਿੰਘ ਜੀ, ਅਧਿਆਤਮ ਰਮਾਇਣ ਪੰਡਿਤ ਗੁਲਾਬ ਸਿੰਘ ਜੀ, ਪੰਚ ਦਸੀ ਤੱਤਵੰ ਸੰਧਾਨ, ਬਿਰਤੀ ਪ੍ਰਭਾਕਰ ਪੰਡਿਤ ਨਿਹਚਲ ਦਾਸ ਜੀ ਦਾਦੂ ਪੰਥੀ, ਇਹ ਭਾਸ਼ਾ ਦੇ ਬਾਰਾਂ ਪੁਸਤਕ ਹਨ ਇਹ ਪੜ੍ਹੇ ਤੇ ਵੀਚਾਰੇ ਫਿਰ ਸੰਸਕ੍ਰਿਤ ਦੀ ਵਿਆਕਰਣ, ਲਘੂ ਮੱਤ ਸਿਧਾਂਤ ਆਦਿਕ ਫਿਰ ਸ੍ਰੀ ਮਦ ਭਾਗਵਤ ਗੀਤਾ, ਵਿਵੇਕ ਚੂੜਾਮਣੀ, ਯੋਗ ਦਰਸ਼ਨ, ਵੇਦਾਂਤ ਦਰਸ਼ਨ ਸਨੇ ਸਨੇ ਰਿਗ, ਯੁਜਰ, ਸ਼ਾਮ ਤੇ ਅਥਰਵ ਵੇਦ, ਵਿਸ਼ਨੂੰ ਪੁਰਾਣ, ਅਧਿਆਤਮ ਰਮਾਇਣ ,ਤਰਕ ਸੰਗ੍ਰਹਿ ਆਦਿਕ ਔਰ ਛੇ ਸ਼ਾਸ਼ਤਰ ਨਿਆਇ, ਵਿਸ਼ੇਸ਼ਕ, ਪਤੰਜਲੀ ਯੋਗ ਸੂਤਰ, ਵੇਦਾਂਤ ਸੂਤਰ ਬਿਆਸ ਜੀ ਔਰ ਸਾਂਖ ਕਪਲ ਮੁਨੀ, ਇਹ ਸਾਰੇ ਸ਼ਾਸ਼ਤਰਾਂ ਦਾ ਵੀਚਾਰ, ਨਿਆਇ ਸ਼ਾਸ਼ਤਰ ਗੋਤਮ, ਸਾਂਖ ਕਪਲ ਮੁਨੀ, ਵਿਸ਼ੇਸ਼ਕ ਕਣਾਦ, ਯੋਗ ਪਤੰਜਲੀ ਔਰ ਵੇਦਾਂਤ ਬਿਆਸ ਜੀ ਦਾ ਔਰ ਕਰਮ ਮੀਮਾਂਸਾ, ਪੂਰਬ ਮੀਮਾਂਸਾ ਜੈਮਿਨੀ, ਉਤਰ ਮੀਮਾਂਸਾ ਆਦਿਕ ਵਿਸ਼ਨੂੰ ਪੁਰਾਣ, ਸ੍ਰੀ ਭਾਗਵਤ ਪੁਰਾਣ, 108 ਉਪਨਿਸ਼ਦਾਂ ਜਿੰਨਾਂ ਵਿਚੋਂ 11 ਉਪਨਿਸ਼ਦਾਂ, ਐਤਰੇ, ਤੈਤਰੇ, ਮੁੰਡਕ, ਮੰਡੂਕ, ਸ਼ਬੇਤਾ ਸ਼ਬਿਰ, ਛੰਦੋਗ, ਬ੍ਰਹਦਾਰਣਿਕ, ਕਠਵਲੀ, ਪ੍ਰਸ਼ਨ ਉਪਨਿਸ਼ਦ, ਈਸ਼ਾਬਾਸ, ਕੇਨ ਆਦਿਕ ਮਹਾਂਪੁਰਸ਼ਾਂ ਤੋਂ ਅਧਿਐਨ ਕੀਤਾ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਤੇ ਪਾਤਸ਼ਾਹੀ ਦਸਵੀਂ, ਸੌ ਸਾਖੀ, ਵਿਜੈ ਮੁਕਤ, ਸੇਵਾਦਾਸ ਦੀਆਂ ਪਰਚੀਆਂ, ਗੁਰਪੁਰ ਪ੍ਰਕਾਸ਼, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੈਯੇ, ਦਸਮ ਗ੍ਰੰਥ, ਸਰਬ ਲੋਹ ਗ੍ਰੰਥ ਔਰ ਪੰਥ ਪ੍ਰਕਾਸ਼, ਮਹਿਮਾ ਪ੍ਰਕਾਸ਼ ਵਾਰਤਕ ਔਰ ਭਾਸ਼ਾ, ਸੋ ਹੋਰ ਵੀ ਬਹੁਤ ਸਾਰੇ ਸ਼ਾਸ਼ਤਰ ਅਯੁਰ ਵੇਦ, ਭਾਵ ਪ੍ਰਕਾਸ਼, ਬਾਘ ਭੱਟ, ਸ਼ੁਸ਼ਰਤ, ਗੰਗਯਤੀ, ਮਾਧਵੀ ਨਿਦਾਨ, ਦਾਰੁਲਸ਼ਫਾ, ਚਰਕ, ਰਸ ਤੰਤ੍ਰ ਸਾਰ, ਬ੍ਰਿਹਦ ਬੂਟੀ ਪ੍ਰਕਾਸ਼ ਔਰ ਮੇਘ ਬਿਨੋਦ ਅਯੁਰ ਵੇਦ, ਬੇਅੰਤ ਗ੍ਰੰਥ ਪੜੇ ਵੀਚਾਰੇ ਮਹਾਂਪੁਰਸ਼ਾਂ ਨੇ ਸੂਰਜ ਪ੍ਰਕਾਸ਼ ਦੀ ਕਥਾ ਪ੍ਰਾਰੰਭ ਕੀਤੀ ਹੋਈ ਸੀ ਨਾਲ ਪੜ੍ਹਨਾ ਨਾਨਕ ਪ੍ਰਕਾਸ਼ ਜਾਂ ਸੂਰਜ ਪ੍ਰਕਾਸ਼, ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਪੜ੍ਹਨੀ ਵੀਚਾਰਨੀ ਮਹਾਂਪੁਰਸ਼ਾਂ ਨੂੰ ਲੰਗਰ ਆਪ ਤਿਆਰ ਕਰਕੇ ਗੁਰੂ ਮਹਾਰਾਜ ਨੂੰ ਭੋਗ ਲਵਾ ਕੇ ਛਕਣਾਂ, ਛਕਾਉਣਾਂ ਆਪ ਜੀ ਸਾਧੂਆਂ ਤੋਂ ਸੇਵਾ ਨਹੀਂ ਸੀ ਕਰਾਂਉਦੇ। ਭਾਵੇਂ ਛੋਟੀ ਉਮਰ ਦਾ ਸਾਧੂ ਹੋਵੇ ਸੁਆਮੀ ਜੀ ਕਹਿ ਕੇ ਬੁਲਾਂਉਦੇਂ ਸਨ ਨਾਮ ਨਹੀਂ ਸਨ ਲੈਂਦੇ, ਸੱਤ ਸਾਲ ਵਿੱਚ ਵੀ ਕਦੇ ਇੱਕ ਵਾਰੀ ਵੀ ਨਾਮ ਨਹੀ ਸੀ ਲਿਆ ਹਮੇਸ਼ਾਂ ਸੁਆਮੀ ਜੀ ਕਹਿ ਕੇ ਬੁਲਾਉਣਾਂ ਸਾਧੂ ਭੇਖ ਦਾ ਬਹੁਤ ਮਾਣ ਕਰਦੇ ਸਨ ਜੂਠਾਂ ਭਾਂਡਾ ਨਹੀ ਮਜਾਂਉਣਾਂ, ਬਸਤਰ ਨਹੀ ਧੁਵਾਉਣਾਂ, ਇਸ਼ਨਾਨ ਵਾਸਤੇ ਖੂਹੀ ਵਿੱਚੋਂ ਜਲ ਨਹੀ ਕਢਾਉਣਾਂ, ਬਲਕਿ ਤਕਰੀਬਨ ਆਪਣੀ ਸ਼ਰੀਰਕ ਸਾਰੀ ਕਿਰਿਆ ਆਪ ਕਰਨੀਂ, ਭਿੱਖਿਆ ਵਾਸਤੇ ਡਾਲੀ ਲਈ ਆਪ ਜਾਣਾਂ ਆਏ ਗਏ ਰਾਹੀ ਪਾਂਧੀ ਨੂੰ ਲੰਗਰ ਪਾਣੀ ਦੇਣਾਂ ਗੁਰਦੁਆਰੇ ਦਾਣੇਂ ਜਿਤਨੇ ਸੰਗਰਾਂਦ ਆਦਿਕ ਤੇ ਚੜੇ ਹੋਣ ਜਾਨਵਰਾਂ ਆਦਿਕਾਂ ਨੂੰ ਪਾਉਣੇ। ਆਟੇ ਦਾ ਪੇੜਾ ਵੱਟ ਕੇ ਗੁੜ ਲੂਣ ਆਦਿਕ ਮਿਲਾ ਕੇ ਕੋਲ ਗਊਆਂ ਦਾ ਵੱਗ ਖੜਦਾ ਸੀ ਉਸ ਨੂੰ ਦੇਣਾਂ ਜਾਂ ਕੋਈ ਗਰੀਬ ਹੋਵੇ ਉਸਦੀ ਸੇਵਾ ਆਦਿਕ ਕਰਨੀਂ ਆਪ ਤਿਆਗੀ ਬੈਰਾਗੀ ਮਹਾਂਪੁਰਖ ਸਨ। ਸਿੱਖੀਆਂ ਸੇਵਕੀਆਂ ਦੇ ਚੱਕਰ ਵਿੱਚ ਨਹੀ ਪਏ। ਪੰਡਿਤ ਭਾਨ ਸਿੰਘ ਜੀ ਦਾ ਵੀ ਇਹ ਹੀ ਆਦਰਸ਼ ਰਿਹਾ ਨਿਰੋਲ ਸਾਧੂ ਜਾਂ ਗਿਰਸਤੀ ਜੋ ਵਿੱਦਿਆ ਦੇ ਚਾਹਵਾਨ ਹੋਣ ਵਿੱਦਿਆ ਪੜਾਉਣੀ ਪੰਡਿਤ ਭਾਨ ਸਿੰਘ ਜੀ ਵੱਲੋਂ ਸਕੂਲ ਵੀ ਪ੍ਰਾਰੰਭ ਕੀਤੇ ਸਨ। ਮਾਸਟਰਾਂ ਤੱਕ ਤਨਖਾਹਾਂ ਦਾ ਖਰਚਾ ਆਪ ਦਿੰਦੇ ਰਹੇ ਸੋ ਸੰਤਾਂ ਦਾ ਵੀ ਉਹੀ

ਨਿਯਮ ਰਿਹਾ। ਆਪ ਜੀ ਦੇ ਨਾਂਮ ਤੇ ਪ੍ਰਾਇਮਰੀ ਔਰ ਹਾਈ ਸਕੂਲ ਕੋਕਰੀ ਨੱਥੂਵਾਲਾ ਚੱਲ ਰਹੇ ਹਨ ਸੰਤ ਬਾਬਾ ਸੁਹੇਲ ਸਿੰਘ ਜੀ ਬਾਲ ਬ੍ਰਹਮਚਾਰੀ ਸਨ ਅੱਠ ਪ੍ਰਕਾਰ ਦੇ ਮੈਥਨ ਤੇ ਉਨਾਂ ਨੇ ਵਿਜੈ ਪਾਈ ਸੀ। ਪਵਿੱਤਰ ਜੀਵਨ ਵਾਲੇ ਸਨ, ਕਖਾਇ ਬਸਤਰ ਰੱਖਦੇ ਸਨ ਹਰ ਸਾਲ ਹਰਿਦੁਆਰ ਭਾਦਰੋਂ ਦੀ ਮੱਸਿਆ ਤੇ ਜਾਂਦੇ ਸਨ ਕੁੰਭਾਂ ਦੇ ਮੇਲਿਆਂ ਤੇ ਜਾ ਕਰਕੇ ਪੰਡਿਤ ਭਾਨ ਸਿੰਘ ਜੀ ਦੇ ਨਾਂਮ ਤੇ ਭੰਡਾਰੇ ਕਰਦੇ ਸਨ ਵਿੱਦਵਾਨ ਮਹਾਂਪੁਰਖਾਂ ਵਿੱਚ ਆਪ ਜੀ ਦਾ ਬੜਾ ਭਾਰੀ ਪ੍ਰੇਮ ਸਤਿਕਾਰ ਸੀ ਦਾਸ ਵੀ ਤ੍ਰਿੰਬਕੇਸ੍ਸ਼ਰ ਨਾਸਿਕ ਕੁੰਭ ਦੇ ਮੇਲੇ ਤੇ ਆਪ ਜੀ ਨਾਲ ਗਏ ਸੀ ਉਥੇ ਜਾ ਕੇ ਆਪ ਜੀ ਦੀ ਸੋਭਾ ਦਾ ਵੀਚਾਰ ਅੱਖੀਂ ਵੇਖਿਆ ਸੀ। ਸ੍ਰੀਮਾਨ ਪੰਡਿਤ ਸੁੱਚਾ ਸਿੰਘ ਸਾਹਿਬ ਆਪ ਜੀ ਨੂੰ ਬਰਾਬਰ ਬੈਠਾਂਉਦੇਂ ਸਨ ਕੁੰਭ ਤੇ ਮੇਲੇ ਤੇ ਦਾਸ ਨੂੰ ਪੰਜਾਂ ਪਿਆਰਿਆਂ ਵਿੱਚ ਸ਼ਾਮਲ ਕੀਤਾ ਗਿਆ ਸੋ ਇੱਕ ਵੇਰੀ ਸ਼ਾਹੀ ਸਮੇਂ ਹਾਥੀ ਤੇ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਸਨ ਦਾਸ ਨੂੰ ਪੰਡਿਤ ਸੁੱਚਾ ਸਿੰਘ ਸਾਹਿਬ ਜੀ ਨੇ ਮਹਾਂਨ ਕਿਰਪਾ ਕਰਦਿਆਂ ਚੌਰ ਦੀ ਸੇਵਾ ਬਖਸ਼ੀ। ਕੁੰਭ ਦਾ ਮੇਲਾ ਵੇਖਿਆ ਔਰ ਇਸ਼ਨਾਨ ਆਦਿਕ ਕਰਨ ਦਾ ਲਾਭ ਗੋਤਮ ਰਿਸ਼ੀ ਨੇ ਜਿਥੋਂ ਗੋਦਾਵਰੀ ਪ੍ਰਗਟ ਕੀਤੀ ਹੈ ਉਸ ਪਵਿੱਤਰ ਅਸਥਾਨ ਦੇ ਪਹਾੜ ਤੇ ਜਾ ਕਰਕੇ ਦਰਸ਼ਨ ਕੀਤੇ ਸ੍ਰੀਮਾਨ ਪੰਡਿਤ ਸੁਹੇਲ ਸਿੰਘ ਜੀ ਦਾਸ ਨੂੰ ਨਾਲ ਲੈ ਕੇ ਸੰਤ ਬਾਬਾ ਜੈਮਲ ਸਿੰਘ ਜੀ ਭੂਰੀ ਵਾਲਿਆਂ ਦੇ ਦਰਸ਼ਨ ਲਈ ਗਏ ਬਾਬਾ ਜੈਮਲ ਸਿੰਘ ਜੀ ਬਾਬਾ ਕਰਮ ਸਿੰਘ ਹੋਤੀ ਮਰਦਾਨ ਡੇਰੇ ਦੀ ਸੰਪਰਦਾਂ ਦੇ ਮਹਾਂਪੁਰਖ ਸਨ, ਜਿੰਨੀ ਅੰਮ੍ਰਿਤਸਰ ਸਾਹਿਬ ਦਰਸ਼ਨੀ ਡਿਊੜੀਆਂ ਬਾਬਾ ਦੀਪ ਸਿੰਘ, ਬਾਬਾ ਬੋਤਾ ਸਿੰਘ ਦੇ ਸ਼ਹੀਦ ਗੰਜ, ਭਾਈ ਮੰਝ ਦੇ ਅਸਥਾਨ ਫਤਿਹਗੜ੍ਹ ਸਾਹਿਬ ਸਾਹਿਬਜ਼ਾਦਿਆਂ ਦੇ ਅਸਥਾਂਨਾ ਦੀ ਸੇਵਾ ਕਰਵਾਈ ਆਪ ਕੁੰਭਾਂ ਦੇ ਮੇਲਿਆਂ ਤੇ ਖਟ ਭੇਖਾਂ ਦੇ ਸਾਧੂਆਂ ਨੂੰ ਛੇਤਰ ਲਾ ਕੇ ਮਹਾਂਨ ਭੰਡਾਰੇ ਦਿਆ ਕਰਦੇ ਸਨ, ਆਪ ਜੀ ਦਾ ਹਰਿਦੁਆਰ ਸਪਤ ਸਰੋਵਰ ਵੀ ਅਸਥਾਨ ਹੈ, ਅੰਮ੍ਰਿਤਸਰ ਸਾਹਿਬ ਵੀ ਤਪੋ ਬਨ ਅਸਥਾਨ ਹੈ ਆਪ ਜੀ ਦੇ ਪਾਸ ਬੇਅੰਤ ਸਾਧੂਆਂ ਦੀ ਮੰਡਲੀਆਂ ਆਇਆ ਕਰਦੀਆਂ ਸਨ ਸ਼ਾਸ਼ਤਰ ਵੀਚਾਰ ਹੁੰਦੇ ਸਨ ਨਿਰਬਾਣ ਮਹਾਂਪੁਰਖ ਸਨ ਆਪ ਜੀ ਨੇ ਬੜਾ ਹੀ ਸਤਿਕਾਰ ਕੀਤਾ ਬਹੁਤ ਸਾਰੇ ਫਲਾਂ ਦੇ ਟੋਕਰੇ, ਮਠਿਆਈਆਂ ਦੇ ਟੋਕਰੇ, ਦਾਸਾਂ ਨੂੰ ਵਿਦਾ ਸਮੇਂ ਸਾਧੂਆਂ ਦੀ ਸੇਵਾ ਵਿੱਚ ਭੇਜੇ। ਦੂਸਰੇ ਦਿਨ ਭੰਡਾਰਾ ਸੀ ਆਪ ਜੀ ਆਪ ਲੰਗਰ ਵਰਤਾਂਉਦੇ ਰਹੇ ਦਾਸ ਨੂੰ ਕਿਰਪਾ ਕਰਦਿਆਂ ਦੋ ਪੂੜੀਆਂ ਬਖਸ਼ਿਸ਼ ਵਿੱਚ ਦਿੱਤੀਆਂ ਕਹਿਣ ਲੱਗੇ ਪੱਤਲਾਂ ਨਹੀ ਚੱਕਣੀਆਂ ਸੋ ਚੁੱਪ ਕਰੀਤੇ ਆਏ ਆਪ ਚੁੱਕ ਕੇ ਲੈ ਗਏ ਮਹਾਂਪੁਰਖਾਂ ਵਿੱਚ ਨਿਮਰਤਾ ਗਰੀਬੀ ਸੇਵਾ ਦਾ ਭਾਵ ਦਾਸ ਨੂੰ ਜਣਾਇਆਂ ਕਿ ਸੇਵਾ ਵਿੱਚੋਂ ਸਾਰੀਆਂ ਬਰਕਤਾਂ ਪ੍ਰਾਪਤ ਹੁੰਦੀਆਂ ਹਨ ਸੋ ਕੁੰਭ ਦੇ ਮੇਲੇ ਤੋਂ ਫਿਰ ਹਜ਼ੂਰ ਸਾਹਿਬ ਗਏ ਬਾਬਾ ਨਿਧਾਨ ਸਿੰਘ ਦੇ ਡੇਰੇ ਬਾਬਾ ਹਰਨਾਮ ਸਿੰਘ ਸਨ, ਬਿਸ਼ਰਾਮ ਰੱਖਿਆ ਲੰਗਰ ਦੀਵਾਂਨ ਦੀ ਸੇਵਾ ਵਿੱਚ ਹਾਜ਼ਰੀਆਂ ਭਰੀਆਂ, ਭੰਡਾਰਾ ਕਰਵਾਇਆ, ਦੇਗਾਂ ਕਰਾਂਈਆਂ ਸੱਚਖੰਡ ਦੋਨੋਂ ਟਾਈਮ ਕਥਾ ਕੀਰਤਨ ਸੁਣੇ, ਮਹਾਰਾਜ ਦੇ ਤਖ਼ਤ ਦੇ ਦਰਸ਼ਨ, ਬਾਕੀ ਸਬੰਧਤ ਅਸਥਾਨਾਂ ਦੀ ਯਾਤਰਾ ਵੀ ਕੀਤੀ। ਸੰਤ ਬਾਬਾ ਹਰਨਾਮ ਸਿੰਘ ਜੀ ਨੇ ਮਹਾਂਨ ਕਿਰਪਾ ਸਿਰੋਪੇ ਦੀ ਦਾਤ ਬਖਸ਼ਿਸ਼ ਕੀਤੀ ਇਥੋਂ ਨਾਨਕ ਝੀਰੇ ਅਸਥਾਨਾਂ ਦੀ ਯਾਤਰਾ ਜਿੱਥੇ ਗੁਰੂ ਨਾਨਕ ਸਾਹਿਬ ਜੀ ਨੇ ਚਰਨ ਛੁਹਾ ਕੇ ਪੀਰ ਯਕੂਬ ਤੇ ਜਲਾਲ ਦੀਨ ਦੀ ਬੇਨਤੀ ਤੋਂ ਕਿ ਪਾਣੀ ਖਾਰਾ ਹੈ ਮਿੱਠੇ ਜਲ ਦਾ ਚਛਮਾਂ ਬਖਸ਼ੋ ਕਿਰਪਾ ਕੀਤੀ ਤਪਦਿਕ ਦੇ ਰੋਗੀਆਂ ਨੂੰ ਆਰਾਮ ਆਂਉਦੇ ਹਨ। ਇੱਥੋਂ ਹੈਦਰਾਬਾਦ ਹੁੰਦੇ ਹੋਏ ਨਾਗਪੁਰ ਨੱਥੂਵਾਲ ਸੰਤਾਂ ਦੇ ਕੁੱਝ ਪ੍ਰੇਮੀ ਸਨ ਉਹ ਕਰਕੇ ਵਾਪਸ ਪਰਤੇ ਪਟਨਾਂ ਸਾਹਿਬ ਦੀ ਯਾਤਰਾ ਦਾਸ ਰੋਪੜ ਰਹਿੰਦੇ ਹੋਏ ਨਿਹੰਗ ਬਲਵੰਤ ਸਿੰਘ ਦੇ ਨਾਲ ਤੇ ਹਜ਼ੂਰ ਸਾਹਿਬ ਦੀ ਯਾਤਰਾ ਇੱਕ ਵੇਰੀ ਕਰ ਚੁੱਕੇ ਸਨ ਦੂਸਰੀ ਵੇਰੀ ਸੰਤ ਬਾਬਾ ਸੁਹੇਲ ਸਿੰਘ ਜੀ ਦੇ ਨਾਲ ਹਜ਼ੂਰ ਸਾਹਿਬ ਦੀ ਯਾਤਰਾ ਕਰਨ ਦਾ ਸੁਭਾਗ ਹੋਇਆ ਉਪਰੰਤ ਦਿੱਲੀ ਆਏ ਦਿੱਲੀ ਦੇ ਗੁਰਧਾਮਾਂ ਦੀ ਯਾਤਰਾ ਕੀਤੀ ਸੰਤਾਂ ਦੇ ਭਤੀਜੇ ਇੱਥੇ ਰਹਿੰਦੇ ਸਨ ਰੇਲ ਵਿੱਚ ਮੁਲਾਜ਼ਮ ਉਨਾਂ ਕੋਲ ਰਹੇ। ਜਦੋਂ ਹਿਮਾਯੂ ਮਕਬਰੇ ਦੇ ਨੇੜੇ ਜਿੱਥੇ ਦਸਮ ਪਾਤਸ਼ਾਹ ਨੇ ਸੰਡੇ ਤੋਂ ਹਾਥੀ ਭਜਾਇਆ, ਦਮਦਮਾ

ਸਾਹਿਬ ਯਾਤਰਾ ਕਰਕੇ ਆਏ ਬੱਸ ਚੜ੍ਹਨ ਸਮੇਂ ਦਾਸ ਬੱਸ ਵਿੱਚੋਂ ਡਿੱਗ ਪਏ ਸਨ ਸੋ ਸੀਸ ਵਿੱਚ ਗਿੱਚੀ ਵਾਲੇ ਪਾਸੇ ਥੋੜਾ ਜ਼ਖਮ ਹੋਇਆ ਗੁਰੂ ਕੀ ਕਿਰਪਾ ਨਾਲ ਬਚਾਅ ਰਿਹਾ, ਸੋ ਇੱਕ ਸਿੱਖ ਡਾਕਟਰ ਕੋਲ ਗਏ ਕਹਿਣ ਲੱਗਾ ਕੇਸ ਕੱਟ ਕੇ ਫਿਰ ਦਵਾਈ ਲਾਵਾਂਗਾ ਦਾਸ ਨੇ ਕਿਹਾ ਰੋਜ ਅਰਦਾਸ ਕਰਦੇਂ ਹਾਂ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ, ਮਰ ਜਾਣਾਂ ਮਨਜੂਰ ਹੈ ਕੇਸ ਕਤਲ ਨਹੀ ਕਰਾਉਣੇ ਤੇ ਹਿੰਦੂ ਡਾਕਟਰ ਬੰਗਾਲੀ ਦੇ ਕੋਲ ਗਏ ਕਹਿਣ ਲੱਗੇ ਆਪ ਜੀ ਨੂੰ ਕੇਸਾਂ ਨੇ ਬਚਾ ਲਿਆ ਕਿਉਂਕਿ ਉਪਰ ਦਸਤਾਰ ਸੀ ਇਵੇਂ ਦਵਾਈ ਲਾ ਦੇਣੀ ਤੇ ਸੰਤ ਲੋਕੋ ਭਜਨ ਕਰੋ ਆਪੇ ਆਰਾਮ ਆ ਜਾਵੇਗਾ ਉਸ ਦਾ ਇਤਨਾਂ ਵਿਸ਼ਵਾਸ਼ ਗੁਰੂ ਕੀ ਕਿਰਪਾ ਨਾਲ ਉਸ ਦੀ ਦਵਾਈ ਨੇ ਬੜਾ ਠੀਕ ਕੰਮ ਕੀਤਾ। ਸੀਸ ਗੰਜ ਦਾਸ ਜਾ ਰਹੇ ਸੀ ਮੈ ਬੇਨਤੀ ਕੀਤੀ ਮਹਾਰਾਜ ਨੇ ਕਿਹਾ ਇੱਥੇ ਅਸੀ ਸੀਸ ਭੇਟ ਕੀਤਾ ਹੈ ਮਹਾਰਾਜ ਨੇ ਇੰਨੇ ਨਾਲ ਕੁਝ ਵੱਡਾ ਸੰਕਟ ਟਾਲ ਦਿੱਤਾ ਪਿਛਲੇ ਪਾਪ ਕੱਟ ਦਿੱਤੇ ਇਹ ਗੁਰੂ ਤੇਗ ਬਹਾਦਰ ਜੀ ਦੀ ਕਿਰਪਾ ਸੀ ਫਿਰ ਬੰਗਲਾਂ ਸਾਹਿਬ ਸੀਸ ਗੰਜ ਸਾਰੇ ਅਸਥਾਂਨਾਂ ਦੀ ਯਾਤਰਾ ਕੀਤੀ, ਮਾਤਾ ਸੁੰਦਰ ਕੌਰ, ਮਾਤਾ ਸਾਹਿਬ ਕੌਰ ਅੱਠਵੇਂ ਪਾਤਸ਼ਾਹ ਦੇ ਦੇਹੁਰੇ, ਮੋਤੀ ਬਾਗ ਦਮਦਮਾ ਸਾਹਿਬ ਯਾਤਰਾ ਕਰਨ ਤੋਂ ਬਾਅਦ ਫਿਰ ਵਾਪਸ ਰੇਲ ਰਾਂਹੀ ਅਜੀਤਵਾਲ ਸ਼ਟੇਸ਼ਨ ਤੇ ਉਤਰ ਕੇ ਕੋਕਰੀ ਆਏ ਫਿਰ ਵਿੱਦਿਆ ਦਾ ਵੀਚਾਰ ਲੰਬਾਂ ਸਮਾਂ ਚਲਦਾ ਰਿਹਾ ਸੰਤਾਂ ਨੇ ਬਹੁਤ ਸਾਰੇ ਪਾਠੀ ਤੇ ਗਿਆਨੀ ਕਾਇਮ ਕੀਤੇ ਸੰਤਾਂ ਦੇ ਵਿੱਦਿਆਰਥੀਆਂ'ਚੋ ਦਾਸ, ਸੰਤ ਹਰਭਜਨ ਸਿੰਘ ਹਰਿਦੁਆਰ, ਮਹੰਤ ਨਿਰਮਲ ਬਿਰੱਕਤ ਕੁਟੀਆ ਵੀ ਰਹੇ ਹਨ, ਨਿਹੰਗ ਸੁੱਚਾ ਸਿੰਘ ਸੋ ਔਰ ਇਸੇ ਪ੍ਰਕਾਰ ਹੋਰ ਵੀ ਬਹੁਤ ਸਾਰੇ ਮਹਾਂਪੁਰਸ਼ ਜਿਹੜੇ ਦਾਸ ਤੋਂ ਪਹਿਲਾਂ ਪੜ੍ਹ ਕਰਕੇ ਜਾ ਚੁੱਕੇ ਸਨ। ਸੱਤ ਸਾਲ ਲਗਾਤਾਰ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਰਹਿਣ ਦਾ ਸੁਭਾਗ ਮਿਲਿਆ ਇਥੇ ਦਾਸਾਂ ਨੇ ਜੋਤ ਜਗਾ ਕੇ ਧੂਫ ਧੁਖਾ ਕੇ, 18000 ਵਾਹਿਗੁਰੂ ਮੰਤਰ ਦਾ ਜਾਪ ਕਰਨਾਂ, 6000 ਵੇਰੀ ਭੂਮੀ ਆਸਣ ਕਰਕੇ, ਕੇਸੀ ਇਸ਼ਨਾਨ ਕਰਕੇ ਪਵਿੱਤਰ ਬਸਤਰ ਬਦਲ ਕੇ ਭੂਮੀ ਆਸਣ ਵਿਛਾ ਕੇ ਧਰੂ ਵੱਲ ਚਿਹਰਾ ਕਰਕੇ ਧੂਫ, ਜੋਤ, ਕੁੰਭ ਰੱਖ ਕਰਕੇ 6000 ਵਾਰੀ ਸਵੇਰੇ, 6000 ਮਧਿਆਨ ਕਾਲ ਦੁਪਹਿਰੇ, 6000 ਸ਼ਾਮ ਨੂੰ, 18000 ਜਾਪ ਕਰਨਾਂ ਕਈ ਵਾਰੀ 25-25 ਜਪੁਜੀ ਸਾਹਿਬ ਰੋਜ਼, 51-51, 75-75 ਜਪੁਜੀ ਸਾਹਿਬ ਯੁਦੇ-ਯੁਦੇ ਨਿੱਤਨੇਮ ਸਮੇਂ ਅਨੁਸਾਰ ਕਰਦੇ ਰਹਿਣਾਂ ਮਹਾਂਪੁਰਸ਼ਾਂ ਦੇ ਅਸਥਾਨ ਤੇ ਝਾੜੂ ਧੂਫ ਜੋਤ, ਪ੍ਰਕਾਸ਼ ਸੁੱਖ ਆਸਣ ਦੀ ਸੇਵਾ ਆਪ ਕਰਨੀਂ ਮਹਾਂਪੁਰਸ਼ ਆਪਣੀ ਸੇਵਾ ਨਹੀ ਸੀ ਕਰਾਂਉਦੇ ਉਨਾਂ ਦੀ ਗੈਰ ਹਾਜ਼ਰੀ ਵਿੱਚ ਉਨਾਂ ਦੇ ਸਾਰੇ ਬਸਤਰ ਸਾਫ ਕਰਨੇ ਫਿਰ ਉਸਨੂੰ ਗੇਰੂ ਰੰਗ ਦੇਣਾਂ, ਗੇਰੂ ਦੀ ਪਛਾਂਣ ਸਾਧੂਆਂ ਨੂੰ ਹੈ ਇੱਕ ਗੇਰੂ ਉਹ ਜੋ ਮੱਝਾਂ ਦੇ ਸਿੰਘਾਂ ਨੂੰ ਲੋਕ ਲਾਂਉਦੇ, ਇੱਕ ਸਾਧੂਆਂ ਦੇ ਬਸਤਰ ਨੂੰ ਕਖਾਏ ਰੰਗ ਦਾ ਇਹ ਪਛਾਨਣਾਂ ਪੈਂਦਾ ਹੈ। ਇਸ ਦਾ ਰੰਗ ਪੀਲੇ ਰੰਗ ਦੀ ਕੁਝ ਆਭਾ ਦਿੰਦਾ ਹੈ ਕੁਝ ਲਾਲ ਰੰਗ ਦੀ, ਦੂਸਰਾ ਜਿਹੜਾ ਨਿਰੋਲ ਲਾਲ ਜੈਸਾ ਰੰਗ ਹੋਤਾ ਹੈ ਮਹਾਂਪੁਰਸ਼ਾਂ ਦੇ ਬਸਤਰ ਤਹਿ ਲਾ ਕੇ ਟਿਕਾ ਦੇਣੇ ਜਦੋਂ ਉਨਾਂ ਨੇ ਆਉਣਾਂ ਵੇਖਣਾਂ, ਤੁਸੀਂ ਸੇਵਾ ਕੀਤੀ ਹੈ ਰੰਗ ਦਿੱਤਾ ਹੈ ਬੇਨਤੀ ਕਰਨੀਂ ਕਿ ਮਹਾਰਾਜ ਫਰਜ਼ ਹੀ ਬਣਦਾ ਹੈ ਮਹਾਂਪੁਰਸ਼ਾਂ ਨੂੰ ਰੋਜ ਜਲ ਪਾਣੀ ਛਕਾ ਕੇ ਜਲ ਪਾਣੀ ਛਕਣਾਂ, ਲੰਗਰ ਛਕਾ ਕੇ ਲੰਗਰ ਛਕਣਾਂ, ਸੋ ਮਹਾਂਪੁਰਸ਼ਾਂ ਦੇ ਕਮਰੇ ਵਿੱਚ ਝਾੜੂ ਬਾਰੂ ਕਰਨਾਂ ਉਨਾਂ ਦੇ ਬਸਤਰ ਬਿਸਤਰਾ ਵਿਛਾਉਣਾਂ ਸਫਾਈ ਆਦਿਕ ਰੱਖਣੀਂ ਇਹ ਸਾਰੀ ਚੀਜ਼ ਉਨਾਂ ਦੀ ਗੈਰ ਹਾਜ਼ਰੀ ਵਿੱਚ ਹੁੰਦੀ ਸੀ ਆਪਣੇਂ ਹੁੰਦਿਆਂ ਸੇਵਾ ਨਹੀਂ ਸੀ ਕਰਨ ਦਿੰਦੇ, ਤਿਆਗ ਬੈਰਾਗ ਮੂਰਤੀ ਸੀ। ਸੱਤ ਸਾਲ ਦੇ ਸਮੇਂ ਵਿੱਚ ਕਦੀ ਵੀ ਆਪਸ ਵਿੱਚ ਕਿਸੇ ਤਰਾਂ ਦਾ ਉਚਾ ਨੀਂਵਾ ਬਚਨ ਨਹੀ ਸੀ ਹੋਇਆ ਭਾਂਵੇ ਉਹ ਲੰਗੋਟ ਭਗਵੇਂ ਲੀੜੇ ਰੱਖਦੇ ਸਨ ਨਿਰਮਲੇ ਸੰਤ ਸਨ ਦਾਸ ਪੰਜਾਂ ਕਕਾਰਾਂ ਦੀ ਰਹਿਤ ਵਿੱਚ ਰਹਿੰਦੇ ਸਨ ਪਰ ਕਦੀ ਵੀ ਕੋਈ ਐਸਾ ਉਤਰਾਅ ਚੜਾਅ ਵਾਲਾ ਬਚਨ ਨਾਂ ਹੋਇਆ ਪੂਰੇ ਮਹਾਂਪੁਰਸ਼ ਸਨ ਸੰਤ ਬਾਬਾ ਸੁਹੇਲ ਸਿੰਘ ਜੀ। ਸੋ ਦਵਾਈ ਬੂਟੀ ਕੁਸ਼ਤੇ ਆਦਿਕ ਮਾਰਨੇ ਵੀ ਮਹਾਂਪੁਰਸ਼ਾਂ ਨੇ ਸਿਖਾਏ ਬਾਕੀ ਦਵਾਈਆਂ ਬੂਟੀਆਂ ਦਾ ਵੀਚਾਰ ਵੀ ਪ੍ਰੈਕਟੀਕਲੀ ਦਿੱਤਾ ਆਪ ਜੀ ਨੇ

ਉਦਮ ਕਰਕੇ ਕਿਉਕਿ ਆਪ ਜੀ ਰਜਿਸਟਡ ਬੈਦਯਰਾਜ ਸਨ ਪੰਜਾਬ ਗੌਰਮਿੰਟ ਦੇ, ਦਾਸ ਨੂੰ ਵੀਂ ਆਪ ਜੀ ਨੇ ਉਦਮ ਪ੍ਰੇਰਨਾਂ ਦੇ ਕੇ ਸੋ ਬੈਦਿਕ ਦਾ ਇਮਤਿਹਾਨ ਦਿਵਾਇਆ ਔਰ ਸਰਟੀਫਿਕੇਟ ਦਿਵਾਏ ਪੰਜਾਬ ਔਰ ਹਰਿਆਣਾਂ ਗੌਰਮਿੰਟ ਦੇ ਸੋ ਰਜਿਸ਼ਟਰੇਸ਼ਨ ਕਰਵਾਈ। ਦਾਸ ਕੋਲ ਪੰਜਾਬ ਔਰ ਹਰਿਆਣਾਂ ਦੇ ਆਯੂਰਵੈਦ ਔਰ ਯੂਨਾਨੀ ਦੇ ਸਰਟੀਫਿਕੇਟ ਹਨ ਸੋ ਬਾਰਾਂ ਹਜ਼ਾਰ ਪੰਜ ਸੌ ਰਜਿਸ਼ਟਰੇਸ਼ਨ ਨੰਬਰ ਇਹ ਮਹਾਂਪੁਰਸ਼ਾਂ ਦੀ ਕਿਰਪਾ ਹੈ, ਕਈ ਵਾਰੀ ਕਿਹਾ ਕਰਦੇ ਸਨ (ਪਹਿਲਾ)ਕਿ ਦਵਾਈ ਬੂਟੀ ਐਸਾ ਹੈ ਪਰਉਪਕਾਰ ਵੀ ਹੈ ਗਰੀਬਾਂ ਦੇ ਰੋਗ ਦੀ ਨਵਿਰਤੀ ਕਰਨਾਂ ਵਾਹਿਗੁਰੂ ਪ੍ਰਸੰਨ ਵੀ ਛੇਤੀ ਹੁੰਦਾ ਹੈ ਰੋਗੀਆਂ ਦੀ ਆਸ਼ੀਰਵਾਦ ਮਿਲਦੀ ਹੈ (ਦੂਸਰਾ) ਵਿੱਦਿਆ ਵੀ ਹੈ (ਤੀਸਰਾ) ਜਿਹੜੇ ਨਾਸਤਕ ਲੋਕ ਰੱਬ ਨੂੰ ਨਹੀ ਮੰਨਦੇ ਵੈਦ ਨਾਲ ਉਨਾਂ ਦਾ ਵੀ ਵਾਹ ਪੈਂਦਾ ਹੈ ਉਹ ਇਸੇ ਬਹਾਨੇ ਵਾਹਿਗੁਰੂ ਦੇ ਪ੍ਰੇਮੀ ਬਣ ਜਾਂਦੇ ਹਨ ਸਾਰੇ ਲੋਕ ਧਾਰਮਿਕ ਨਹੀ ਹੁੰਦੇ ਹਰ ਪੱਖੋਂ ਸੰਗਤ ਦੀ ਦਵਾਈ ਬੂਟੀ ਨਾਲ ਵਿੱਦਿਆ ਦੁਆਰਾ ਗਿਆਨ ਨਾਲ ਔਰ ਸੇਵਾ ਕਰਨੀਂ। ਸੋ ਮਹਾਂਪੁਰਸ਼ਾਂ ਦੇ ਬਚਨ ਸਨ ਰਸਤਿਆਂ ਵਿੱਚ ਮਿੱਟੀ ਭਰਾਉਣੀ 1) ਸੜਕਾਂ ਬਣਾਉਣੀਆਂ 2) ਗੁਰਧਾਂਮਾਂ ਦੀ ਸੇਵਾ ਕਰਨੀ 3) ਦਵਾਈ ਬੂਟੀ ਦੀ ਸੇਵਾ 4) ਵੈਰੀ ਵੀ ਆ ਜਾਏ ਵਿੱਦਿਆ ਪੜਾਉਣ ਤੋਂ ਸੰਕੋਚ ਨਹੀ ਕਰਨਾਂ 5)। ਸੰਤਾਂ ਤੋਂ ਅਰਥ ਕਿੰਨੀ ਵੇਰੀ ਪੁੱਛੇ ਮਨ ਵਿੱਚ ਉਕਤਾਉਣਾਂ ਨਹੀ ਪ੍ਰੇਮ ਨਾਲ ਵਿੱਦਿਆ ਪੜਾਉਣੀ ਕਿਸੇ ਨੂੰ ਵਿੱਦਵਾਨ ਬਣਾਉਣਾਂ ਦੇਸ਼ ਕੌਮ ਦੀ ਬੜੀ ਭਾਰੀ ਸੇਵਾ ਹੈ, ਗਿਆਨ ਯੱਗ ਲਾਉਣਾਂ ਲੰਗਰ ਚਲਾਉਣਾਂ ਸੋ ਮਹਾਂਪੁਰਸ਼ਾਂ ਦੇ ਬਚਨ ਹੁੰਦੇ ਹਨ ਔਰ ਸਿਮਰਨ ਕਰਨਾਂ ਰਸਤੇ ਭਰਾਉਣੇ ਰਾਹੀ ਪਾਂਧੀਆਂ ਨੂੰ ਕਿੰਨਾ ਸੁੱਖ ਹੈ ਅੰਨਾਂ ਲੂਲਾ ਲੰਗੜਾ ਵੀ ਸੁੱਖ ਨਾਲ ਜਾ ਸਕਦਾ ਹੈ ਰਸਤੇ ਵਿਚੋਂ ਰੋੜਾ ਚੁੱਕਣਾਂ ਕੰਡਾ ਚੁੱਕ ਕੇ ਅੱਗ ਵਿੱਚ ਸੁੱਟਣਾ ਕਿਸੇ ਰਾਹੀ ਨੂੰ ਦੁੱਖ ਨਾਂ ਹੋਵੇ ਇਹ ਵੀ ਸੇਵਾ ਹੈ, ਸੜਕਾਂ ਬਣਾਉਣੀਆਂ ਰਸਤੇ ਭਰਾਂਉਣੇ ਲੰਗਰ ਚਲਾਉਣਾਂ ਇਹ ਵੱਡੀ ਸੇਵਾ ਹੈ ਭੁੱਖੇ ਨੂੰ ਰੋਟੀ ਦੇਣੀ ਉਸ ਦੀ ਜਠਰਾ ਅਗਨੀਂ ਸ਼ਾਂਤ ਕਰਨੀ ਉਦੋਂ ਹੀ ਆਸ਼ੀਰਵਾਦ ਮਿਲਦੀ ਹੈ । :-

"ਅੰਨੋ ਹੀ ਬ੍ਰਹਮ ਉਪਾਸਤੇ"

॥ਜਪੀਐ ਨਾਮੁ ਜਪੀਐ ਅੰਨੁ ॥ ਅੰਭੈ ਕੈ ਸੰਗਿ ਨੀਕਾ ਵੰਨੁ॥ (ਪੰਨਾਂ ੮੭੩)

ਸੋ ਇਸੇ ਪ੍ਰਕਾਰ ਗੁਰਧਾਂਮਾਂ ਦੀ ਸੇਵਾ ਕਰਾਉਣੀ ਕਿਉਂਕਿ ਗੁਰੂ ਘਰ ਹੋਵੇਗਾ ਕਥਾ ਕੀਰਤਨ ਹੋਵੇਗਾ ਸਤਸੰਗਤ ਦੀਬਾਨ ਸਜਣਗੇ। ਨਿਸ਼ਾਨ ਝੁਲਾਉਣੇ ਬੜੀ ਭਾਰੀ ਸੇਵਾ ਹੈ ਸ਼ੁਸ਼ਤਰਾਂ ਅਸ਼ਤਰਾਂ ਦੀ ਸੇਵਾ ਬੜਾ ਪੁੰਨ ਹੈ ਧੂਪ ਜੋਤ ਕਰਨੀ ਝਾੜੂ ਬਾਰੂ ਆਪ ਕਰਨਾਂ, ਸੰਗਤ ਦੇ ਜੋੜੇ ਝਾੜਨੇ ਲੰਗਰ ਦੇ ਜੂਠੇ ਭਾਂਜੇ ਮਾਂਜਨੇ ਲੰਗਰ ਪਕਾਉਣਾ ਵਰਤਾਉਣਾਂ ਛਕਾਉਣਾਂ ਬੜਾ ਪੁੰਨ ਹੈ। ਸੋ ਰਸਤੇ ਭਰਾਉਣੇ ਲੰਗਰ ਦੀ ਸੇਵਾ ਗੁਰਧਾਂਮਾਂ ਦੀ ਸੇਵਾ ਤੇ ਕਥਾ ਵਾਰਤਾ ਗਿਆਨ ਦੁਆਰਾ ਸੇਵਾ ਕਰਨੀਂ ਵਿੱਦਿਆ ਪੜਾਉਣੀਂ ਨਾਮ ਜਪਣਾਂ ਜਪਾਉਣਾਂ, ਇਕਾਂਤ ਸੇਵਨ ਕਰਨਾਂ ਔਰ ਜੜ ਚੇਤਨ ਮਾਇਆਂ ਤੋਂ ਪ੍ਰਹੇਜ਼ ਕਰਨਾਂ ਇਹ ਮਹਾਂਪੁਰਸ਼ਾਂ ਦੇ ਭਾਈ ਨਿਯਮ ਹੁੰਦੇ ਹਨ ਫਿਰ ਸਕੂਲ ਕਾਲਜ਼ ਹਸਪਤਾਲਾਂ ਦੀ ਸੇਵਾ ਕਰਨੀ ਕਿਸੇ ਗਰੀਬ ਦੀ ਕੰਨਿਆ ਵਿਆਉਣੀਂ ਗਰੀਬ ਵਿਦਿਆਰਥੀ ਨੂੰ ਵਿੱਦਿਆ ਪੜਨ ਵਾਸਤੇ ਸਹਿਯੋਗ ਦੇਣਾਂ ਪੋਥੀਆਂ ਮਾਇਆ ਤੇ ਬਸਤਰ ਆਦਿਕ ਨਾਲ ਸੇਵਾ ਰੋਗੀਆਂ ਦੀ ਦਵਾਈ ਬੂਟੀ ਨਾਲ, ਪਿੰਗਲਵਾੜਿਆਂ ਦੀ ਸੇਵਾ ਕਰਨੀਂ ਅੰਨੇ ਲੰਗੜੇ ਲੂਲੇ ਅਪਾਹਜ਼ਾਂ ਦੀ ਸੰਗੀਤ ਦੁਆਰਾ ਸੋ ਮਹਾਂਪੁਰਸ਼ਾਂ ਨੇ ਕੁਝ ਜੋਤਿਸ਼ ਦੇ ਗ੍ਰੰਥਾਂ ਦਾ ਵੀ ਵੀਚਾਰ ਬਖਸ਼ਿਸ਼ ਕੀਤਾ ਸੀ, ਸੱਤ ਸਾਲ ਆਪ ਜੀ ਦੀ ਸੇਵਾ ਵਿੱਚ ਰਹਿਣ ਦਾ ਸਮਾਂ ਬਣਿਆਂ ਜਿਵੇਂ ਤੁਲਸੀ ਜੀ ਨੇ ਕਿਹਾ ਹੈ:

ਆਸਾ ਇਸ਼ਟ ਉਪਾਸ਼ਨਾਂ ਖਾਨ ਪਾਨ ਪਹਿਰਾਨ।

ਤੁਲਸੀ ਜਹਾਂ ਖਟ ਮਿਲੇ ਤਹਾਂ ਮਿੱਤਰਤਾ ਬਣੇ ਸੁਜਾਨ।

ਆਸਾ, ਇਸ਼ਟ, ਗੁਰੂ ਤੇ ਉਪਾਸ਼ਨਾਂ, ਪੂਜਾ, ਖਾਣਾਂ ਪੀਣਾਂ ਤੇ ਪਹਿਨਣਾ ਛੇ ਚੀਜਾਂ ਮਿਲ ਜਾਂਣ ਫਿਰ ਮਿੱਤਰਤਾ ਨਿਭਦੀ ਹੈ ਇੱਥੇ ਰਹਿਦਿਆਂ ਹੋਇਆਂ ਦਾਸਾ ਨੇ ਕਿੱਲੀਵਾੜੇ ਜਾਣਾਂ ਸੰਤ ਬਾਬਾ ਕਰਤਾਰ ਸਿੰਘ, ਸੰਤ ਬਾਬਾ ਸੰਗ ਸਿੰਘ ਦੇ ਅਸਥਾਨ ਤੇ ਜਾ ਕੇ ਆਪ ਝਾੜੂ ਬਹਾਰੂ ਸਫਾਈ ਕਰਨੀਂ ਔਰ ਕਈ ਵੇਰੀ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਕਰਵਾਉਣੀਆਂ ਮਹਾਂਪੁਰਸ਼ਾਂ ਦੀ ਆਸ਼ੀਰਵਾਦ ਪ੍ਰਾਪਤ ਕਰਨੀ। ਸੋ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਰਹਿੰਦਿਆਂ ਬੜੀ ਪ੍ਰਸੰਨਤਾ ਰਹੀ ਅਤੇ ਉਨਾਂ ਦਾ ਰਿਣ ਦਾਸ ਚਾਰ ਯੁੱਗ ਵੀ ਚੁਕਾ ਨਹੀ ਸਕਦੇ ਜਿੰਨਾਂ ਨੇ ਗਿਆਨ ਦਾ ਨੇਤਰ ਬਖਸ਼ਿਆ, ਦੋ ਨੇਤਰ ਸਾਰਿਆਂ ਨੂੰ ਹਨ ਵਿੱਦਿਆ ਤੀਸਰਾ ਨੇਤਰ ਹੈ, ਕਿਹੜੀ ਬ੍ਰਹਮ ਵਿੱਦਿਆ ਜਿਸ ਦੇ ਦੁਆਰਾ ਲੋਕ ਪ੍ਰਲੋਕ ਸਵਰਦੇ ਹਨ ਸੋ ਮਨ ਬਾਣੀ ਸ਼ਰੀਰ ਕਰਕੇ ਸੁੱਖ ਦੀ ਪ੍ਰਾਪਤ ਹੁੰਦੀ ਹੈ ਅਤੇ ਵਿੱਦਿਆ ਦੁਆਰਾ ਸੰਗਤਾਂ ਦਾ ਵੀ ਉਧਾਰ ਹੁੰਦਾ ਹੈ। ਜੋ ਅਵਧੂਤ ਗੁਰੂ ਹੈ ਉਹ ਭਜਨ ਕਰਕੇ ਆਪ ਤਾਂ ਮੁਕਤ ਸਰੂਪ ਹੈ ਪਰ ਸ਼ਾਸ਼ਤਰੀ ਵੀਚਾਰ ਨਾਂ ਹੋਣ ਦੇ ਕਾਰਨ ਬਹੁਤੀਆਂ ਸੰਗਤਾਂ ਦਾ ਭਲਾ ਨਹੀ ਕਰ ਸਕਦਾਂ, ਉਨਾਂ ਜਗਿਆਸੂਆਂ ਦਾ ਜਿੰਨਾਂ ਦੇ ਮਨ ਵਿੱਚ ਕੋਈ ਸੰਸਾ ਆਦਿਕ ਨਹੀ ਚੰਦ ਬੰਦੇ ਉਸ ਤੋਂ ਲਾਭ ਲੈ ਸਕਦੇ ਹਨ, ਪਰ ਜਿਹੜਾ ਵਿੱਦਵਾਨ ਮਹਾਂਪੁਰਸ਼ ਵੀ ਹੋਵੇ ਆਤਮ ਗਿਆਨੀ ਵੀ ਬੇਅੰਤ ਸੰਗਤਾਂ ਦੀ ਉਹ ਕਲਿਆਣ ਕਰ ਸਕਦਾ ਹੈ ਉਸ ਦੇ ਕੋਲ ਦਿੱਬ ਨੇਤਰ ਵਿੱਦਿਆ ਦਾ ਅਤੇ ਆਤਮਾ ਗਿਆਨ ਦਾ ਨੇਤਰ ਪ੍ਰਾਪਤ ਹੁੰਦਾ ਹੈ ਵੈਰਾਗ ਵਿਵੇਕ ਰੂਪੀ ਨੇਤਰ ਹੋਣ ਦੇ ਕਾਰਨ

**॥ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥ (ਪੰਨਾ ੬੦੮)**

ਮਹਾਂਪੁਰਸ਼ਾਂ ਨੇ ਆਪਣੇਂ ਜੀਵਨ ਕਾਲ ਵਿੱਚ ਦਾਸਾਂ ਤੋਂ ਕਈ ਵੇਰੀ 12-12 ਘੰਟੇ ਵਖਿਆਨ ਸੁਣੇ ਫਿਰ ਆਸ਼ੀਰਵਾਦ ਦਿੱਤੀ ਕਿ ਹੁਣ ਜਿੱਥੇ ਵੀ ਜਾਉਗੇ ਗੁਰੂ ਕਿਰਪਾ ਨਾਲ ਪਾਸ ਹੋਵੋਗੇ। ਬਖਸ਼ਿਸ਼ ਹੋਵੇਗੀ ਹਰ ਸਟੇਜ ਤੇ ਤੁਹਾਨੂੰ ਸਨਮਾਨ ਸਤਿਕਾਰ ਮਿਲੇਗਾ ਸੋ ਮਹਾਂਪੁਰਸ਼ਾਂ ਨੇ ਇੱਕ ਵੇਰੀ ਬਚਨ ਕੀਤਾ ਸੀ ਕਿ ਆਪ ਸਲਾਨਾਂ ਸੋ ਜਦੋਂ ਅਸੀ ਸਰੀਰ ਤਿਆਗੀਏ ਉਸ ਯਾਦ ਵਿੱਚ ਪਾਠ ਕਰਵਾਉਣਾਂ ਸੋ ਦਾਸ ਗਾਹੇ ਬਗਾਹੇ ਮਹਾਂਪੁਰਸ਼ਾਂ ਦੇ ਨਾਮ ਤੇ ਸੁਲਤਾਨਪੁਰ ਲੋਧੀ, ਗੁਰਦੁਆਰਾ ਸ੍ਰੀ ਬੇਰ ਸਾਹਿਬ ਕਈ ਵਾਰੀ ਫਤਿਹਗੜ੍ਹ ਕਈ ਵੇਰੀ ਹਜ਼ੂਰ ਸਾਹਿਬ, ਜਿੱਥੇ ਵੀ ਮੌਕਾ ਬਣੇ ਸੋ ਉਨਾਂ ਦੇ ਨਾਮ ਤੇ ਪਾਠ ਕਰਵਾ ਦਿੰਦੇ ਹਨ ਲੰਗਰ ਕਰਵਾ ਦਿੰਦੇ ਹਨ ਸੋ ਮਹਾਂਪੁਰਸ਼ਾਂ ਨੇ ਤਕਰੀਬਨ 50 ਸਾਲ ਇਸ ਨੱਗਰ ਵਿੱਚ ਗੁਜ਼ਾਰੇ ਸਨ ਕੋਈ ਵੀ ਬੰਦਾਂ ਉਨਾਂ ਦੇ ਜੀਵਨ ਤੇ ਉਂਗਲ ਨਹੀ ਸੀ ਰੱਖ ਸਕਦਾ ਇਤਨਾ ਸਵੱਛ ਸੁੰਦਰ ਪਵਿੱਤਰ ਜੀਵਨ ਸੀ। ਸਰਦਾਰ ਲਛਮਣ ਸਿੰਘ ਗਿੱਲ ਉਨਾਂ ਦੀ ਸਪੁੱਤਰੀ ਮਹਾਂਪੁਰਸ਼ਾਂ ਤੋਂ ਕਈ ਵੇਰੀ ਆਸ਼ੀਰਵਾਦ ਲੈਣ ਵਾਸਤੇ ਆਂਉਦੇ ਰਹੇ ਅਤੇ ਆਪ ਜੀ ਦੇ ਇਸ ਅਸਥਾਨ ਡੇਰਾ ਸਮਾਧਾਂ ਦੇ ਅੰਦਰਲੇ ਗੁਰਦੁਆਰੇ ਜਿੱਥੇ ਪੰਡਿਤ ਭਾਨ ਸਿੰਘ ਜੀ ਬਿਰਾਜਦੇ ਰਹੇ। ਗਿੱਲ ਸਾਹਿਬ ਨੇ ਸੜਕਾਂ ਦਾ ਔਰ ਬਿਜਲੀ ਦਾ ਇੰਤਜਾਮ ਵੀ ਆਪ ਕਰਵਾਇਆ ਸੀ ਸੋ ਮਹਾਂਪੁਰਸ਼ਾਂ ਦੇ ਨਾਲ ਦੋਵੇਂ ਨੱਗਰ ਤੇ ਇਲਾਕੇ ਦੀਆਂ ਸੰਗਤਾਂ ਬੜਾ ਭਾਰੀ ਪਿਆਰ ਕਰਦੀਆਂ ਸਨ। ਮਨਸੂਰਵਾਲ ਵਾਲੇ ਸਰਦਾਰ ਗੰਗਾ ਸਿੰਘ ਉਨਾਂ ਦੇ ਘਰੋਂ ਮਾਤਾ ਸਦਾ ਕੌਰ ਆਪ ਜੀ ਦਾ ਬੜਾ ਸਤਿਕਾਰ ਪਿਆਰ ਆਪ ਜੀ ਇੱਕ ਦੋ ਵਾਰੀ ਉਨਾਂ ਦੇ ਗ੍ਰਹਿ ਵਿਖੇ ਵੀ ਗਏ ਦਾਸਾਂ ਨੂੰ ਵੀ ਉਨਾਂ ਦੇ ਗ੍ਰਹਿ ਵਿਖੇ ਜਾਣ ਦਾ ਸੁਭਾਗ ਬਣਦਾ ਰਿਹਾ ਆਪ ਜੀ ਦੇ ਪਰਿਵਾਰ ਦੀ ਸੇਵਾ ਤੇ ਪਿਆਰ ਇਹ ਕਥਾ ਤੇ ਅਲੌਕਿਕ ਹੀ ਹੈ। ਸੋ ਐਸੇ ਪ੍ਰੇਮੀ ਹਨ ਮਹਾਂਪੁਰਸ਼ ਪੰਡਿਤ ਭਾਨ ਸਿੰਘ ਜੀ ਇਸ ਪਰਿਵਾਰ ਤੇ ਬੜੀ ਭਾਰੀ ਬਖਸ਼ਿਸ਼ ਹੈ ਅਤੇ ਇੰਨਾਂ ਦੇ

ਜਵਾਈ ਸਰਦਾਰ ਲਹਿੰਬਰ ਸਿੰਘ ਅਤੇ ਕਰਨੈਲ ਸਿੰਘ ਆਦਿਕ ਦਮਦਮਾ ਪਿੰਡ, ਸੋ ਸਰਸੇ ਦੇ ਇਲਾਕੇ ਵਿੱਚ ਹੈ ਸੋ ਉਥੇ ਵੀ ਜਾਣ ਦਾ ਮੌਕਾ ਬਣਿਆਂ ਨਾਮਧਾਰੀਏ ਹੋਲਾ ਮਨਾਂਉਦੇਂ ਹਨ ਸੋ ਉਨਾਂ ਦਾ ਵੀ ਪਿਆਰ ਬੜਾ ਅਥਾਹ ਤੇ ਅਲੌਕਿਕ ਹੈ ਸੋ ਇੱਥੇ ਦਾਸ ਜਦੋਂ ਗਏ ਤੇ ਇੰਨਾਂ ਦਾ ਪਰਾਹੁਣਾ ਅਜੀਤ ਸਿੰਘ ਜਿੰਨਾਂ ਦੇ ਤਾਏ ਦੁਆਰਾ ਮਾਰਿਆ ਗਿਆ ਸੀ ਦਾਸਾਂ ਨੇ ਆਪ ਜੀ ਨੂੰ ਬੜੀ ਧੀਰਜ ਦਿੱਤੀ ਹੌਂਸਲਾਂ ਦਿੱਤਾ ਸੋ ਕੋਈ ਪੁਰਾਤਨ ਵੈਰ ਵਿਰੋਧ ਹੁੰਦੇ ਹਨ ਇੰਨਾਂ ਲੋਕਾਂ ਦੇ, ਸੋ ਲਹਿੰਬਰ ਸਿੰਘ ਉਥੋ ਦੇ, ਜਾਣ ਦਾ ਮੌਕਾ ਮਿਲਿਆ ਬੜੇ ਭਾਰੀ ਪ੍ਰੇਮੀ ਨਿੱਤਨੇਮੀ ਹਨ ਸੋ ਕੋਕਰੀ ਨੱਗਰ ਲੰਬਾਂ ਸਮਾਂ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਬੇਨਤੀਆਂ ਕੀਤੀਆਂ ਇਥੋਂ ਵੀ ਇੱਕ ਵੇਰੀ ਸੰਤ ਬਾਬਾ ਸੁਹੇਲ ਸਿੰਘ ਤੇ ਦਾਸ ਰਾਜੇਆਣੇ ਜਿੱਥੇ ਸੰਤ ਬਾਬਾ ਮੀਂਹਾ ਸਿੰਘ ਜੀ ਹੋਏ ਜਿਹੜੇ ਡਿੱਗੀ ਪਾਣੀ ਦੀ ਵਿੱਚ ਖੜ੍ਹਕੇ 15-15, 25-25 ਸੁਖਮਨੀ ਕਰਿਆ ਕਰਦੇ ਸਨ। ਭਾਵ ਮਹਾਂਨ ਵਿੱਦਵਾਨ ਪੰਡਿਤ ਭਾਨ ਸਿੰਘ ਜੀ ਦੇ ਪ੍ਰੇਮੀ ਸਨ ਔਰ ਸੰਤ ਬਾਬਾ ਸੁਹੇਲ ਸਿੰਘ ਨੂੰ ਮਹੰਤੀ ਦੀ ਦਸਤਾਰਬੰਦੀਆਂ ਦਿੰਦੇ ਸਨ ਪਰ ਆਪ ਜੀ ਤਿਆਗੀ ਬੈਰਾਗੀ ਸਨ ਸੋ ਬੜੇ ਮਹਾਂਪੁਰਖ ਉਸ ਵੇਲੇ ਸੰਤ ਸਰਵਣ ਸਿੰਘ ਸਨ ਦਵਾਈ ਬੂਟੀ ਵੀ, ਗੁਰੂ ਨਾਨਕ ਦੇ ਨਾ ਤੇ ਔਸਧਾਲਿਆ ਚਲਦੀ ਸੀ ਦਾਸ ਮਹਾਂਪੁਰਸ਼ਾਂ ਨਾਲ ਦਰਸ਼ਨ ਲਈ ਗਏ ਕੁਝ ਦਿਨ ਰਹੇ ਬਾਬਾ ਮੀਂਹਾ ਸਿੰਘ ਜੀ ਦੀ ਬਰਸੀ ਦੇ ਸਮਾਂਗਮ ਤੇ ਵੀ ਉਥੇ ਜਾਣ ਦਾ ਮੌਕਾ ਬਣਦਾ ਰਿਹਾ ਤੇ ਵਿੱਦਵਾਨ ਸਾਧੂਆਂ ਦੀਆਂ ਵੀਚਾਰਾਂ ਸੁਣਨੀਆਂ ਬਾਬੂ ਕਾਨ ਸਿੰਘ ਬਾਬਾ ਜਵਾਲਾ ਸਿੰਘ ਦੇ ਸੇਵਕ ਇਹ ਵੀ ਕੁਝ ਚਿਰ ਇੱਥੇ ਲਾਭ ਪ੍ਰਾਪਤ ਕਰਦੇ ਰਹੇ ਇਸ ਤਰਾਂ ਤਲਵੰਡੀ ਦੁਸਾਂਝ ਸੰਤ ਬਾਬਾ ਮੱਖਣ ਲਾਲ ਜੀ ਬਾਬਾ ਈਸ਼ਰ ਸਿੰਘ ਜੀ ਦੌਧਰ ਵਾਲੇ ਮਹਾਂਪੁਰਖ ਬ੍ਰਹਮਗਿਆਨੀ ਮਹਾਂਨ ਬਿਰੱਕਤ ਉਨਾਂ ਦੇ ਪਰਮ ਸ਼ਿਸ਼ ਪੰਡਿਤ ਹੀਰਾ ਲਾਲ ਜੀ ਅਜੀਤ ਵਾਲ ਜਿੰਨਾਂ ਨੇ 25 ਕਿੱਲੇ ਜ਼ਮੀਨ ਜੋ ਘਰ ਦੀ ਸੀ ਅਜੀਤਵਾਲ ਡੇਰੇ ਜੋ ਸੰਤ ਲਾਲ ਸਿੰਘ ਦਾ ਡੇਰਾ ਉਸ ਨੂੰ ਅਰਦਾਸ ਕਰਾ ਦਿੱਤੀ ਇਸੇ ਡੇਰੇ ਦੀ ਸ਼ਾਖ ਵਿੱਚੋਂ ਸੰਤ ਬਾਬਾ ਸੁਹੇਲ ਸਿੰਘ ਸਨ ਸੋ ਇੱਥੇ ਸੰਤ ਬਚਨ ਸਿੰਘ ਤੇ ਗੁਰਦਿੱਤ ਸਿੰਘ ਸੇਵਾ ਕਰਵਾਂਉਦੇ ਸਨ ਅਜੀਤਵਾਲ ਜੋ ਡੇਰਾ ਹੈ, ਜੀ ਟੀ ਰੋਡ ਔਰ ਲੋਕਲ ਸੜਕ ਦੇ ਦਰਮਿਆਨ ਸੋ ਤਲਵੰਡੀ ਦੁਸਾਂਝ ਸੰਤ ਮੱਖਣ ਲਾਲ ਜੀ ਪਹਿਲਾਂ ਬੈਰਾਗੀ ਸਾਧੂ ਸਨ ਬਾਬਾ ਈਸ਼ਰ ਸਿੰਘ ਜੀ ਦੀ ਕਿਰਪਾ ਨਾਲ ਨਿਰਮਲੇ ਸੰਤ ਬਣੇ ਬਾਬਾ ਈਸ਼ਰ ਸਿੰਘ ਜੀ ਪ੍ਰੇਮ ਨਾਲ ਆਪਣੇਂ ਵਿਦਿਆਰਥੀਆਂ ਨੂੰ ਲਾਲ ਜੀ ਕਹਿ ਕੇ ਬੁਲਾਇਆ ਕਰਦੇ ਸਨ ਵਿਦਿਆਰਥੀਆਂ ਨੂੰ ਪੜਾਉਣਾਂ, ਸੰਸਕ੍ਰਿਤ ਔਖੀ ਸੀ ਵਿਦਿਆਰਥੀਆਂ ਨੇ ਪੜ੍ਹਨ ਨਾਂ ਜਾਣਾਂ ਕਿਉਂ ਭਾਈ ਭਿਕਸ਼ਾਂ ਮੈ ਲਿਆ ਦਿਆਂ ਬਸਤਰ ਮੈ ਧੋ ਦਿਆਂ ਆਪ ਪੜ੍ਹਨ ਕਿਉਂ ਨਹੀ ਆਉਦੇ ਵਿਦਿਆਰਥੀਆਂ ਨੂੰ ਮਜ਼ਬੂਰ ਹੋਣਾ ਪੈਂਦਾ ਸੀ ਮਹਾਂਨ ਬਿਰੱਕਤ ਸਨ, ਨੱਗਰ ਵਿਚ ਆਏ ਮੰਡਲੀ ਨਾਲ, ਕੁੱਤੇ ਭੌਂਕਣ ਮਹਾਰਾਜ ਕੁੱਤੇ ਭੌਂਕਦੇ ਹਨ ਭਾਈ ਕੁੱਤੇ ਨਹੀ ਭੌਂਕਦੇ ਸਾਨੂੰ ਸਿੱਖਿਆ ਦਿੰਦੇ ਹਨ ਜਦ ਭਗਵੇਂ ਲੀੜੇ ਪਾ ਕੇ ਸਾਧ ਹੋ ਗਿਆਂ ਹੁਣ ਪਿੰਡ ਵਿੱਚ ਕੀ ਲੈਣ ਆਇਆਂ। ਕਾਸ਼ੀ ਵਿੱਚ ਕੁਝ ਵਿੱਦਵਾਨ ਸਾਰੇ ਵਿਦਵਾਨਾਂ ਨੂੰ ਜਿੱਤਦਾ ਹੋਇਆ ਦੱਖਣ ਵੱਲੋਂ ਆਇਆ, ਚੈਲੇਂਜ਼ ਦਿੱਤਾ ਸਾਰੇ ਵਿੱਦਵਾਨ ਪੰਡਿਤ ਈਸ਼ਰ ਸਿੰਘ ਦੇ ਚਰਨਾਂ ਵਿੱਚ ਡਿੱਗੇ ਆਪ ਲਾਜ ਰੱਖੋ। ਉਸ ਵਿੱਦਵਾਨ ਨੂੰ ਕਿਹਾ ਆਪ ਸ਼ਾਸ਼ਤਰ ਅਰਥ ਕਿਹੜੇ ਵੀਚਾਰ ਤੇ ਕਰੋਗੇ ਕਹਿਣ ਲੱਗੇ ਆਤਮਾਂ ਤੇ ਕਹਿਣ ਲੱਗੇ ਆਤਮਾ ਦਾ ਸਰੂਪ ਕੀ ਹੈ ਸਾਰੇ ਵਿਆਪਕ ਹੈ ਕਹਿਣ ਲੱਗੇ ਫਿਰ ਸ਼ਾਸ਼ਤਰ ਅਰਥ ਕਿਸ ਦੇ ਨਾਲ ਕਰੋਗੇ ਪੰਡਿਤ ਉਨਾਂ ਦੇ ਚਰਨਾਂ ਵਿੱਚ ਡਿੱਗ ਪਿਆ ਮਹਾਰਾਜ ਆਪ ਗਿਆਨਵਾਨ ਹੋ ਕਾਸ਼ੀ ਦੀ ਇੱਜ਼ਤ ਰੱਖੀ ਸਾਰੇ ਪੰਡਿਤਾਂ ਦੀ, ਐਸੇ ਪੰਡਿਤ ਈਸ਼ਰ ਸਿੰਘ ਜੀ। ਮਹਾਰਾਜਾ ਹੀਰਾ ਸਿੰਘ ਨਾਭੇ ਵਾਲੇ ਨੇ ਇੱਕ ਲੱਖ ਸੋਨੇ ਦੀ ਮੋਹਰ ਭੇਟ ਕੀਤੀ ਮਹਾਰਾਜ ਗ੍ਰਹਿਣ ਕਰੋ ਸੇਵਾ ਲਈ, ਕਹਿਣ ਲੱਗੇ ਇੰਨਾਂ ਕੋਲਿਆਂ ਦੀ ਦਲਾਲੀ ਵਿੱਚ ਪੈ ਕੇ ਮੂੰਹ ਕਾਲਾ ਕਰਾਉਣਾਂ ਇਹ ਮਾਇਆ ਚੁੱਕ ਕੇ ਲੈ ਜਾ, ਕਹਿਣ ਲੱਗਾ ਜੀ ਮੇਰੇ ਵਰਗਾ ਦਾਨੀ ਨਹੀ ਮਿਲੇਗਾ ਮਹਾਂਪੁਰਸ਼ ਤਾਂ ਖਾਮੋਸ਼ ਰਹੇ ਪਰ ਮਹਾਂਪੁਰਸ਼ ਦੇ ਸੇਵਾਦਾਰ ਨੇ ਕਿਹਾ ਕਿ ਹੇ ਰਾਜਨ ਹੰਕਾਰ ਨਾਂ ਕਰ ਤੈਨੂੰ ਮਹਾਂਪੁਰਖਾਂ ਵਰਗਾ ਤਿਆਗੀ ਵੀ ਨਹੀਂ ਮਿਲੇਗਾ। ਇਹ ਮਾਇਆ ਫਿਰ

ਸੰਨਿਆਸੀਆ ਨੇ ਗ੍ਰਹਿਣ ਕੀਤੀ। ਸੋ ਬਿਰਕਤ ਕੁਟੀਆ ਹਰਿਦੁਆਰ ਵਿੱਚ ਬਾਬਾ ਈਸ਼ਰ ਸਿੰਘ ਦੇ ਨਾਮ ਤੇ ਹਨ ਐਸੇ ਪਰਮ ਪੂਜ ਬਾਬਾ ਜੀਵਾ ਸਿੰਘ ਬਾਬਾ ਈਸ਼ਰ ਸਿੰਘ ਬ੍ਰਹਮ ਗਿਆਨੀ ਹੋਏ ਹਨ ਔਰ ਪੰਡਿਤ ਪ੍ਰੇਮ ਸਿੰਘ ਬਾਬਾ ਜੀ ਜਿੰਨਾਂ ਤੋਂ ਸੰਤ ਬਾਬਾ ਸੁਹੇਲ ਸਿੰਘ ਜੀ ਵੀ ਵਿੱਦਿਆ ਪੜਦੇ ਰਹੇ ਹਨ ਉਹ ਪ੍ਰੇਮ ਨਾਲ ਲਾਲ ਜੀ ਕਹਿ ਕੇ ਬੁਲਾਂਉਦੇ ਸਨ ਹੀਰਾ ਲਾਲ ਜੀ, ਮੱਖਣ ਲਾਲ ਜੀ ਇੰਨਾਂ ਦੀ ਸੇਵਾ ਲਾਈ ਸੀ। ਰਾਜੇਆਣੇ ਬਾਬਾ ਮੀਂਹਾ ਸਿੰਘ ਦੀ ਡਿਊਟੀ ਲਾਈ ਕੁੱਝ ਬਦਮਾਸ਼ ਲੋਕ ਤੇ ਕੁੱਝ ਬਦਰੂਹਾਂ ਫਿਰ ਸੰਤਾਂ ਨੇ 40 ਦਿਨ ਕੋਈ ਜਾਪ ਕਰਵਾਇਆ ਸਾਰੀਆਂ ਬਦਰੂਹਾਂ ਦੌੜ ਗਈਆ ਤੇ ਮਨਮੁਖਾਂ ਨੂੰ ਵੀ ਸਜਾ ਮਿਲੀ ਤੇ ਅਸਥਾਨ ਬਸਿਆ ਇੱਥੇ ਨਿਰਮਲੇ ਸੰਤਾਂ ਦੀਆ ਬਿਰੱਕਤ ਕੁਟੀਆਂ ਸਨ ਗਾਹੇ ਬਗਾਹੇ ਵਿਸ਼ਰਾਮ ਮੰਡਲੀਆਂ ਕਰਿਆ ਕਰਦੇ ਸਨ ਪ੍ਰਚਾਰ ਹੁੰਦਾ ਸੀ ਦਿਨ ਨੂੰ ਦੁਪੈਹਿਰ ਨੂੰ ਭਿਖਿਆ ਦਾ ਭੋਜਨ, ਸ਼ਾਮ ਨੂੰ ਭਗਤਾਂ ਵੱਲੋਂ ਆ ਕਰਕੇ ਸੇਵਾ ਕਰਨੀ ਇਹ ਬਿਰੱਕਤ ਸਾਧੂਆਂ ਦੇ ਕੁੱਝ ਨਿਯਮ ਹੁੰਦੇ ਹਨ ਦੇਸ ਵਿੱਚ ਇਸ ਤਰਾਂ ਬਿਰਕਤ ਕੁਟੀਆ ਹੁੰਦੀਆਂ ਹਨ ਚੁਮਾਸਾ ਕੱਟਣਾ ਉਥੇ ਰਹਿਣਾ ਇਸੇ ਵਿਚਾਰ ਵਿਚ ਕਥਾ ਵੀਚਾਰ ਕਰਨੀ ਵਿੱਦਿਆ ਪੜਾਉਣੀ ਵੀਚਾਰ ਦੇਣੇ ਸੰਗਤਾਂ ਵਿੱਚ ਪ੍ਰਭੂ ਦੀ ਭਗਤੀ ਜਗਾਉਣੀ ਸੋ ਸੰਤ ਮੱਖਣ ਲਾਲ ਜੀ ਗੁਰੂ ਗ੍ਰੰਥ ਸਾਹਿਬ ਦੇ ਅਨਿੰਨ ਸਾਧਕ ਸਨ ਸੋ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਅੰਗਾਂ ਨੂੰ ਰੁਮਾਲ ਨਾਲ ਗਰਦ ਸਾਫ ਕਰਨੀ ਬੜੀ ਸ਼ਰਧਾ ਨਾਲ ਮੰਜੇ 500 ਬਣਾਂ ਕਿ ਨਿਰਮਲ ਬਿਰੱਕਤ ਕੁਟੀਆ ਹਰਿਦੁਆਰ ਸਾਧੂਆਂ ਦੇ ਡੇਰੇ ਪਹੁੰਚਾਉਣੇ ਬਿਸਤਰੇ ਪਹੁੰਚਾਉਣੇ, ਕੰਨਿਆ ਨੂੰ ਵਿੱਦਿਆ ਦੇਣੀ, ਵਿਦਿਆਰਥੀਆਂ ਨੂੰ ਵਿੱਦਿਆ ਦੇਣੀ ਗੁਰਮਤ ਦੀ ਔਰ ਫਿਰ ਗਰੀਬ ਕੰਨਿਆ ਦੀਆਂ ਸ਼ਾਦੀਆਂ ਕਰਾਉਣੀਆਂ ਤੇ ਗਊਆਂ ਦੀ ਸੇਵਾ ਕਰਨੀ ਮਹਾਂਪੁਰਸ਼ਾਂ ਦੇ ਨਿਯਮ ਸਨ ਉਥੇ ਵੀ ਮਹਾਂਪੁਰਸ਼ਾਂ ਦੇ ਨਾਲ ਸੰਤ ਮੱਖਣ ਲਾਲ ਜੀ ਦਾ ਦਰਸ਼ਨ ਦੀਦਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਸ ਤਰਾਂ ਸੁਖ ਅਨੰਦ ਮਹਾਂਨ ਮਹਾਂਪੁਰਸ਼ ਸੰਤ ਬਾਬਾ ਭਾਨ ਸਿੰਘ ਜੀ ਉਨਾਂ ਦੇ ਦਰਸ਼ਨ ਲਈ ਗਏ ਰਾਤ ਵਿਸ਼ਰਾਮ ਕੀਤਾ ਮਹਾਂਪੁਰਖ ਜਾਣੀ ਜਾਣ, ਅੰਦਰ ਬੁਲਾਇਆ ਖੀਰ ਮਾਲ ਪੂੜੇ ਛਕਾਏ ਮਹਾਂਨ ਪ੍ਰਸੰਗ ਹੋਏ ਆਪ ਵਿੱਦਵਾਨ ਹਨ ਇਕੋਤਰੀਆਂ ਚਲਦੀਆਂ ਹਨ ਆਪ ਅੰਦਰੇ ਹੀ ਚਾਰ ਦੀਵਾਰੀ ਵਿੱਚ ਰਹਿ ਕੇ ਭਜਨ ਕਰਦੇ ਹਨ ਔਰ ਮਹਾਂਪੁਰਸ਼ ਬੜੇ ਭਾਰੀ ਤਪੱਸਵੀ ਹਨ, ਪਹਿਲਾਂ ਸੰਨਿਆਸੀ ਮਹਾਂਤਮਾ ਉਨਾਂ ਨੇ ਸੰਤ ਦੁੱਲਾ ਸਿੰਘ ਜੀ ਨੂੰ ਇਥੇ ਦੀ ਸੇਵਾ ਦਿੱਤੀ ਫਿਰ ਬਾਬਾ ਭਾਗ ਸਿੰਘ ਸੋ ਨੱਗਰ ਦੇ ਲੋਕ ਇਸ ਅਸਥਾਨ ਦਾ ਵੀ ਬੜਾ ਸਤਿਕਾਰ ਕਰਦੇ ਹਨ ਸੋ ਉਨਾ ਮਹਾਂਪੁਰਸ਼ਾਂ ਦੇ ਦਰਸ਼ਨ ਔਰ ਆਸ਼ੀਰਵਾਦ ਬਖਸ਼ੀ ਸੋ ਮਹਾਂਪੁਰਖਾਂ ਨੇ ਸਿਰੋਪਾ ਵੀ ਬਖਸ਼ਿਸ਼ ਕੀਤਾ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਇਸੇ ਪ੍ਰਕਾਰ ਸਾਧ ਸੰਗਤ ਜੀ ਫਿਰ ਤਖਤੂਪੁਰਾ ਨੱਗਰ ਹੈ ਸੰਤ ਦਰਬਾਰੀ ਦਾਸ ਲੋਪੋਂ ਵਾਲੇ ਜੋ ਬਾਬਾ ਖੁਦਾ ਸਿੰਘ ਦੀ ਸੰਪਰਦਾਂ'ਚੋਂ ਹਨ ਬਾਬਾ ਮਿੱਤ ਜੀ ਦੇ ਸੇਵਕ ਲੋਪੋਂ ਨੱਗਰ ਨੂੰ ਛੇਵੇਂ ਪਾਤਸ਼ਾਹ ਨੇ ਚਰਨ ਪਾ ਕੇ ਪਵਿੱਤਰ ਕੀਤਾ, ਪੰਜ ਪੀਰੀ ਦਾ ਖਿਤਾਬ ਦਿੱਤਾ ਇੱਥੇ ਸੰਤ ਇੰਦਰ ਸਿੰਘ ਗਰਿਸਤੀ ਸਿੰਘ ਜੋ ਸੰਤ ਸੁਖਾ ਨੰਦ ਵਾਲਿਆਂ ਦੇ ਪ੍ਰੇਮੀ ਆਪਣੇਂ ਖੂਹ ਤੇ ਰਹਿੰਦੇ ਸਨ ਉਨਾਂ ਦੇ ਨਾਲ ਵੀ ਮਿਲਾਪ ਹੋਇਆ ਉਹ ਵੀ ਗਊਆਂ, ਬ੍ਰਾਹਮਣਾਂ ਤੇ ਗਰੀਬਾਂ ਦੀ ਸੇਵਾ ਭੰਡਾਰਾ ਕਰਿਆ ਕਰਦੇ ਸਨ ਸੋ ਇੱਕ ਵੇਰੀ ਮੂਲਮੰਤਰ ਲਈ ਪ੍ਰੇਰਨਾਂ ਮੂਲਮੰਤਰ ਦਾ ਚਾਲੀਹਾ ਆਪਣੇਂ ਨੱਗਰ ਕਾਲਰੇ ਵਿਖੇ ਹਵੇਲੀ ਦੀ ਬੈਠਕ ਵਿੱਚ ਕੀਤਾ ਚਾਲੀ ਦਿਨ ਅੰਦਰ ਹੀ ਰਹਿਣਾਂ, ਮੌਨ ਰੱਖਣਾਂ, 33 ਮਾਲਾ ਮੂਲ ਮੰਤਰ ਦੀਆਂ ਗੋਕੇ ਘਿਉ ਦੀ ਜੋਤ, ਹਵਨ ਦਾ ਧੂਫ, ਕੁੰਭ ਸੋ ਆਦਿ ਮੱਧ ਅੰਤ ਤਿੰਨ ਦੇਗਾਂ, ਕੇਸੀ ਇਸ਼ਨਾਨ ਕਰਕੇ ਬਸਤਰ ਬਦਲ ਕੇ ਬੈਠਣਾਂ, ਯੋਗ ਵਸ਼ਿਸ਼ਟ ਆਦਿਕ ਵੈਰਾਗ ਦੇ ਗ੍ਰੰਥ ਪੜਨੇ ਹੋਰ ਧਰਮ ਸ਼ਾਸ਼ਤਰ ਪੜਦੇ ਰਹਿਣਾਂ, ਸੁਆਸ ਸੁਆਸ ਸਿਮਰਨ ਕਰਨਾਂ ਉਸ ਸਮੇਂ ਬਜੁਰਗਾਂ ਨੇ ਔਰ ਮਾਤਾ ਜੀ ਨੇ ਸੇਵਾ ਨਿਭਾਈ ਸੀ। ਅੱਠੀ ਪਹਿਰੀਂ ਦੋ ਚਾਰ ਚਮਚੇ ਖਿਚੜੀ ਦੇ ਖਾਣੇ, ਇੱਥੇ ਚਾਲੀਸਾ ਆਪਣੇਂ ਨੱਗਰ ਹੀ ਕੀਤਾ ਸੀ ਤੇ ਮਾਤਾ ਜੀ ਸੇਵਾ ਨਿਭਾਂਦੇ ਰਹੇ, 40 ਦਿਨ ਅੰਦਰ ਰਹੇ ਅੰਤਿਮ ਦਿਨ ਭੋਗ ਪਿਆ ਇੰਦਰ ਦੇਵਤੇ ਨੇ ਮਹਾਂਨ ਬਰਸ਼ਾ ਕਰਕੇ ਖੁਸ਼ੀ ਸੰਤ ਮੁਸਾਫਰ ਜੀ, ਗੁਰਮੁਖ ਸਿੰਘ ਮੁਸਾਫਰ ਜੱਬੜ ਤੋਂ ਸੰਤ

ਧਰਮ ਸਿੰਘ ਡਮੁੰਡੇ ਤੋਂ ਸੰਤ ਬਤਨ ਸਿੰਘ ਜੀ ਸੋ ਜੱਥੇਦਾਰ ਅਜਨੋਹਾ, ਅਕਾਲ ਤਖ਼ਤ ਦੇ ਜੱਥੇਦਾਰ ਉਨਾਂ ਦੇ ਭਰਾਤਾ ਜੀ ਗਿਆਨੀ ਬਤਨ ਸਿੰਘ ਮਹਾਂਨ ਵਿੱਦਵਾਨ ਨਿਰਮਲੇ ਸੰਤ, ਗੁਰੂ ਗ੍ਰੰਥ ਸਾਹਿਬ ਦੇ ਗ੍ਰੰਥੀ, ਬਾਬਾ ਅਮੀਰ ਸਿੰਘ ਜੀ ਦੇ ਵਿਦਿਆਰਥੀ ਸੋ ਉਨਾਂ ਨੇ ਵੀ ਚਰਨ ਪਾਏ ਅਤੇ ਹੋਰ ਵੀ ਬਹੁਤ ਸਾਰੇ ਮਹਾਂਪੁਰਖਾਂ ਨੇ ਦਰਸ਼ਨ ਬਖਸ਼ੇ ਪੰਡਿਤ ਸ਼ਿਆਮ ਸਿੰਘ ਜੀ ਕਾਲਰਾ ਨੱਗਰ ਤੋਂ ਆਏ ਗੁਰਦੁਆਰਾ ਸਾਹਿਬ ਅਰਦਾਸ ਕੀਤੀ ਬਾਬਾ ਸਰਮੁਖ ਦਾਸ ਜੀ ਦੇ ਅਸਥਾਨ ਤੇ ਸੋ ਗੁਰੂ ਕੀ ਕਿਰਪਾ ਨਾਲ ਸੋ ਇਹ ਹੁਕਮਨਾਮਾ ਬਖਸ਼ਿਆ

॥ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ॥(ਪੰਨਾ 671)

ਪੰਡਿਤ ਸ਼ਿਆਮ ਦਾਸ ਜੀ ਨੇ ਫੁਰਮਾਇਆ ਕਿ ਅਸੀਂ ਵੀ ਕਈ ਵਾਰੀ ਚੁਲੀਸੇ ਕਰਨ ਦੀ ਕੋਸ਼ਿਸ਼ ਕੀਤੀ ਪਰ ਵਾਹਿਗੁਰੁ ਵੱਲੋਂ ਸਫਲਤਾਂ ਨਾਂ ਮਿਲੀ, ਛੋਟੀ ਉਮਰ ਵਿੱਚ ਇਹ ਚਾਲੀਸੇ ਕਰਨੇ ਗੁਰੂ ਕਿਰਪਾ ਨਾਲ ਹੀ ਸੰਪੂਰਨਤਾਂ ਹੁੰਦੀ ਹੈ। ਕਈ ਵਾਰ ਐਸੇ ਦਿੱਬ ਕੌਤਕ ਹੁੰਦੇ ਹਨ ਆਮ ਆਦਮੀ ਡੋਲ ਜਾਂਦਾ, ਪ੍ਰਕਾਸ਼ ਬਰਦਾਸ਼ਤ ਨਹੀ ਕਰ ਸਕਦਾ ਇਹ ਗੁਰੂ ਹੀ ਕਿਰਪਾ ਨਾਲ ਸੰਪੂਰਨ ਹੁੰਦੇ ਹਨ ਇੰਦਰ ਦੇਵਤੇ ਨੇ ਖੁਸ਼ੀ ਕੀਤੀ ਮਹਾਂਪੁਰਸ਼ਾਂ ਨੇ ਵੀ ਚਰਨ ਪਾਏ ਲੰਗਰ ਭੰਡਾਰਾ ਕੀਤਾ, ਆਏ ਸਾਧੂਆਂ ਨੂੰ ਬਸਤਰ ਤੇ ਮਾਇਆ ਭੇਂਟ ਕੀਤੀ ਇੱਕ ਵੇਰੀ ਕੋਕਰੀ ਨੱਗਰ ਵੀ ਸੋ ਚਾਲੀਸਾ ਕੀਤਾ ਸੀ ਉਸ ਵੇਲੇ ਸਰਦਾਰ ਜਵਾਲਾ ਸਿੰਘ ਉਨਾਂ ਦੇ ਘਰੋਂ ਮਾਤਾ ਬਿਸ਼ਨ ਕੌਰ ਨੇ ਸੇਵਾ ਨਿਭਾਈ ਸੀ। ਸ: ਜਵਾਲਾ ਸਿੰਘ ਦੀ ਪ੍ਰੇਰਨਾਂ ਦੁਆਰਾ ਬਾਬਾ ਅਨੰਦ ਸਿੰਘ ਜੀ ਮਹਾਰਾਜ ਕਲੇਰਾਂ ਵਾਲਿਆਂ ਦੇ ਅਸਥਾਨ ਦੀ ਯਾਤਰਾ ਜਦੋਂ ਸਰੋਵਰ'ਚ ਇਸ਼ਨਾਨ ਹੋਇਆ ਤੇ ਮਹਾਂਪੁਰਸ਼ਾਂ ਨੇ ਬਾਬਾ ਨੰਦ ਸਿੰਘ ਤੇ ਈਸ਼ਰ ਸਿੰਘ ਜੀ ਨੇ ਚਮਤਕਾਰ ਵਜੋਂ ਦਰਸ਼ਨ ਦੀਦਾਰੇ ਬਖਸ਼ੇ ਸੋ ਬਾਬੇ ਵੱਡਿਆਂ ਦੇ ਸਫੈਦ ਤੇ ਛੋਟਿਆਂ ਦੇ ਕਾਲੇ ਬਸਤਰ ਜਦੋਂ ਅੰਦਰ ਤਸਵੀਰਾਂ ਉਹੀ ਸਰੂਪ ਵੇਖੇ ਬੜੀ ਸ਼ਰਧਾ, ਸੱਚਖੰਡ ਦੇ ਦਰਸ਼ਨ ਬਾਬਾ ਨੰਦ ਸਿੰਘ ਦੇ ਪਵਿੱਤਰ ਜੋੜੇ ਨੂੰ ਮਸਤਕ ਨਾਲ ਲਾਇਆ ਅਤੇ ਬਸਤਰਾਂ ਦੇ ਦਰਸ਼ਨ ਬਾਰਾਂ ਦਰੀ ਵਿੱਚ ਕੀਤੇ ਸੋ ਸਾਰੇ ਅਸਥਾਂਨ ਦੀ ਯਾਤਰਾ ਕਰਕੇ ਮਨ ਬੜਾ ਗਦ ਗਦ ਹੋਇਆ। ਸੰਤ ਬਾਬਾ ਕੁੰਦਨ ਸਿੰਘ ਸੋ ਉਨਾਂ ਨੇ ਬੜਾ ਪ੍ਰੇਮ ਸਤਿਕਾਰ ਕੀਤਾ ਸੰਤ ਸੁਰਜੀਤ ਸਿੰਘ ਜੋ ਰਾਗੀ ਸਿੰਘ ਹਨ ਉਹ ਅੱਗੇ ਪਿੱਛੇ ਵੀ ਬੜਾ ਪਿਆਰ ਰੱਖਦੇ ਹਨ ਕਈ ਵੇਰੀ ਕੋਕਰੀ ਨੱਗਰ ਵੀ ਆਂਉਦੇ ਰਹੇ ਇੰਨਾਂ ਦੇ ਨਾਲ ਸੇਵਾਦਾਰ ਹਰੀ ਸਿੰਘ ਸੋ ਦਾਸ ਵੀ ਉਥੇ ਜਾਂਦੇ ਰਹੇ ਸੋ ਬੜਾ ਪਿਆਰ ਕਰਦੇ ਰਹੇ ਇਹ ਸਰਦਾਰ ਜਵਾਲਾ ਸਿੰਘ ਦੇ ਉਦਮ ਨਾਲ ਲੋਪੋਂ ਨੱਗਰ ਵਿੱਖੇ ਸੰਤ ਬਾਬਾ ਮਿੱਤ ਸਿੰਘ ਸੰਤ ਬਾਬਾ ਨਿਧਾਨ ਸਿੰਘ, ਸੰਤ ਧੰਨਾਂ ਸਿੰਘ ਸੋ ਉਨਾਂ ਦੇ ਪਰਮ ਪਵਿੱਤਰ ਸੰਤ ਭਗਤ ਸਿੰਘ ਸੰਤ ਇੰਦਰ ਸਿੰਘ ਤੇ ਸੰਤ ਬਾਬਾ ਦਰਬਾਰੀ ਦਾਸ ਜੀ ਜਿੰਨਾਂ ਨੂੰ ਮਹਾਂਪੁਰਸ਼ਾਂ ਦੇ ਅਸਥਾਂਨਾਂ ਦੇ ਤੇ ਸੰਤ ਦਰਬਾਰੀ ਦਾਸ ਦੇ ਦਰਸ਼ਨ ਔਰ ਕਥਾ ਸੁਨਣ ਦਾ ਵੀ ਸੁਭਾਗ ਪ੍ਰਾਪਤ ਹੋਇਆ ਸੰਤ ਦਰਬਾਰੀ ਦਾਸ ਜੀ ਨੇ ਵੀ ਇਲਾਕੇ ਵਿੱਚ ਬੇਅੰਤ ਅਸਥਾਂਨ ਕੰਨਿਆਂ ਵਿਦਿਆਲੇ ਗੁਰਦੁਆਰਿਆਂ ਦੀ ਸੇਵਾ, ਕੀਰਤਪੁਰ ਸਾਹਿਬ ਪਤਾਲਪੁਰੀ, ਚਮਕੌਰ ਸਾਹਿਬ, ਗੜ੍ਹੀ ਸਾਹਿਬ, ਤਖਤੂਪੁਰੇ ਪਹਿਲੀ ਪਾਤਸ਼ਾਹੀ, ਦਸਵੀਂ ਪਾਤਸ਼ਾਹੀ, ਛੇਵੇ ਪਾਤਸ਼ਾਹ ਦਾ ਅਸਥਾਨ ਸਰੋਵਰ, ਲੋਪੋ ਨੱਗਰ ਵਿਖੇ ਛੇਵੇਂ ਪਾਤਸ਼ਾਹ ਦਾ ਅਸਥਾਨ ਸਰਵੋਰ ਦੀ ਲੋਪੋ'ਚ ਕੰਨਿਆ ਵਿਦਿਆਲੇ ਸਕੂਲ ਕਾਲਜ ਤੇ ਹਸਪਤਾਲ ਆਦਿਕ ਰਸਤੇ ਭਰਾਂਉਣੇ ਸੜਕਾਂ ਭਰਾਉਣੀਆਂ, ਲੰਗਰ ਹੋਲੇ ਮਹੱਲੇ ਤੇ ਕਰਨੇ ਸੋ ਬੜੀ ਸੇਵਾ ਨਿਭਾਈ ਉਨਾਂ ਦੇ ਵੀ ਦਰਸ਼ਨ ਦੀਦਾਰ, ਬਚਨ ਬਿਲਾਸ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਕਿਉਕਿ ਇਹ ਸਾਰੀਆਂ ਚੀਜਾਂ ਗੁਰੂ ਕੀ ਬਖਸ਼ਿਸ ਨਾਲ ਗੁਰੂ ਐਸਾ ਪਿਆਰ ਬਖਸ਼ੇ ਪ੍ਰਾਪਤ ਹੁੰਦੀਆਂ ਹਨ ॥

ਸਾਹਿਬੇ ਗੰਜੀਨਹਈ ਐ ਬੇਖ਼ਬਰ ॥ ਲੇਕ ਜ਼ਾਂ ਗੰਜੇ ਤੁਰਾ ਨ ਬਵਦ ਖ਼ਬਰ ॥162॥

ਕੈ ਜ਼ਿ ਆਂ ਗੰਜ ਬਿਯਾਬੀ ਇਤੱਲਾ ॥ ਅੰਦਰੂਲੇ ਕੁਫ਼ਲ ਚੂੰ ਬਾਸ਼ਦ ਮਤਾ ॥163॥

ਪਸ ਤੁਰਾ ਲਾਜ਼ਿਮ ਬਵਦ ਜੋਈ ਕਿਲੀਦ ॥ ਤਾ ਬਿਯਾਬੀ ਰਾਜ਼ਿ ਖ਼ੁਫੀਆ ਰਾ ਪਿਦੀਦ ॥164॥

ਕੁਫ਼ਲ ਬਕੁਸ਼ਾਂ ਅਜ਼ ਕਿਲੀਦੇ ਨਾਮਿਹਕ ॥ ਅਜ਼ ਕਿਤਾਬੇ ਗੰਜਿ ਮਖ਼ਫੀ ਖਾਂ ਸਬਕ ॥165॥

ਈਂ ਕਿਲੀਦੇ ਨਾਮ ਪੇਸ਼ੇ ਸ਼ਾਂ ਬਵਦ ॥ ਮਰਹਮੇ ਦਿਲਹਾਉ ਰੇਸ਼ ਜਾਂ ਬਵਦ ॥166॥

ਚੂੰ ਕਿਸੇ ਰਾ ਈਂ ਕਿਲੀਦ ਆਯਦ ਬਦਸਤ ॥ ਸਾਹਿਬੇ ਗੰਜੀਨਾ ਗਰਦਦ ਹਰਕਿ ਹਸਤ ॥167॥

(ਜਿੰਦਗੀਨਾਮਾ ਭਾਈ ਨੰਦ ਲਾਲ ਜੀ ਵਿਚੋਂ 162-167 ਸ਼ੇਅਰ)

ਉਸਨੂੰ ਅਕਾਲ ਪੁਰਖ ਦਾ ਪ੍ਰੇਮ ਲੱਗਦਾ ਹੈ ਜਿਸ ਦਾ ਦਿਲ ਹਰੀ ਦੇ ਸਿਮਰਨ ਦੀ ਕੁੰਜੀ ਨਾਲ ਖੁੱਲ ਜਾਵੇ। ਅਤੁੱਟ ਭੰਡਾਰੇ ਦਾ ਤਾਲਾ ਖੁੱਲ ਗਿਆ ਭਾਵ ਦਸਵੇਂ ਦੁਆਰ ਦੇ ਕਪਾਟ ਖੁੱਲ ਗਏ ਤਾਂ ਲੁਕਿਆ ਹੋਇਆ ਖਜ਼ਾਨਾਂ ਹੱਥ ਆ ਗਿਆ, ਮੋਤੀ ਲਾਲ ਤੇ ਜਵਾਹਰ ਬਹੁਤ ਹਨ ਵਡਮੁੱਲੇ ਮੋਤੀ ਅਤੇ ਰਿੱਧੀਆਂ ਸਿੱਧੀਆਂ ਦੇ ਉਹ ਮਾਲਕ ਹੋ ਜਾਂਦੇ ਹਨ। ਹੇ ਜੀਵ ਖਜ਼ਾਨਿਆਂ ਦੇ ਮਾਲਕਾ, ਪ੍ਰੰਤੂ ਤੈਨੂੰ ਆਪਣੇਂ ਖਜ਼ਾਨੇ ਦਾ ਪਤਾ ਨਹੀ ਉਸ ਖਜ਼ਾਨੇ ਦੀ ਉਸ ਵੇਲੇ ਖਬਰ ਹੋਵੇਗੀ ਜਦ ਅੰਤਰਲੇ ਮਨ ਦਾ ਜ਼ਿੰਦਰਾ ਖੁੱਲੇਗਾ ਇਸ ਲਈ ਤੈਨੂੰ ਕੁੰਜੀ ਲੱਭਣੀ ਜ਼ਰੂਰੀ ਹੈ ਤਾਂ ਕਿ ਤੈਨੂੰ ਗੁਪਤ ਭੇਦਾਂ ਦਾ ਗਿਆਨ ਹੋ ਜਾਵੇ ਤੂੰ ਇਹ ਜ਼ਿੰਦਰਾ ਵਾਹਿਗੁਰੂ ਦੇ ਸਿਮਰਨ ਰੂਪੀ ਕੁੰਜੀ ਨਾਲ ਖੋਲ੍ਹ, ਗੁਪਤ ਖਜ਼ਾਨੇ ਦੀ ਪੁਸਤਕ ਹਿਰਦੇ ਤੋਂ ਸਬਕ ਪੜ੍ਹ, ਇਸ ਦੀ ਨਾਮ ਰੂਪੀ ਕੁੰਜੀ ਸੰਤਾਂ ਸਤਿਗੁਰਾਂ ਦੇ ਹੱਥ ਹੈ ਦਿਲ ਦੇ ਜ਼ਖਮਾਂ ਦੀ ਇਹ ਮਲਮ ਹੈ ਜੇ ਕਿਸੇ ਹੱਥ ਇਹ ਕੁੰਜੀ ਆਵੈ ਉਹ ਖਜ਼ਾਨਿਆਂ ਦਾ ਮਾਲਕ ਬਣ ਜਾਂਦਾ ਹੈ। ਸੋ ਮਹਾਂਪੁਰਸ਼ਾਂ ਦੀ ਸੰਗਤ ਵਿੱਚੋਂ ਨੇਕ ਸਿੱਖਿਆ ਹੀ ਪ੍ਰਾਪਤ ਹੁੰਦੀ ਹੈ। ਸੰਤ ਦਰਬਾਰੀ ਦਾਸ ਸੰਤ ਬਾਬਾ ਮਿੱਤ ਸਿੰਘ ਜੀ ਦੀ ਸੰਗਤ ਕਰਦੇ ਸਨ ਇੱਕ ਵੇਰੀ ਆਪ ਜੀ ਨੇ ਕਿਹਾ ਦਰੱਖਤ ਤੇ ਚੜ੍ਹ ਜਾਉ ਛਾਲ ਮਾਰੋ ਬਹੁਤ ਸਾਰੇ ਸੇਵਕ ਸੀ ਪਰ ਆਪ ਜੀ ਬਚਨ ਮੰਨ ਸਕੇ ਚੋਟ ਨਾਂ ਵੱਜੀ ਮਹਾਂਪੁਰਖਾਂ ਦੀ ਕਿਰਪਾ, ਸੋ ਸ਼ਰਦਾਈ ਰਗੜਾ ਕੇ ਪਿਲਾਈ ਬਖਸ਼ਿਸ਼ ਕੀਤੀ ਜਾ ਦਰਬਾਰੀ ਲਾਲ ਤੇਰੀ ਤਲਾਈ ਤਰ ਰਹੀ, ਸੇਵਾ ਕਰ ਮਾਣ ਪ੍ਰਾਪਤ ਕਰ ਇਹ ਗੁਰੂ ਕੀ ਕਿਰਪਾ ਨਾਲ ਮਹਾਂਪੁਰਖਾਂ ਦੀ ਆਸ਼ੀਰਵਾਦ ਨਾਲ ਐਸੀਆਂ ਦਾਤਾਂ ਪ੍ਰਾਪਤ ਹੁੰਦੀਆਂ ਹਨ। ਉਨਾਂ ਦੇ ਵੀ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਇਸ ਤਰਾਂ ਅਰਸਾ ਕੋਕਰੀ ਨੱਗਰ ਵਿਖੇ ਗੁਜ਼ਰਦਾ ਰਿਹਾ ਸੋ ਇੱਥੇ ਰਹਿੰਦਿਆਂ ਹੋਇਆਂ ਦਾਸ ਮੁਕਤਸਰ ਸਾਹਿਬ, ਦਮਦਮਾ ਸਾਹਿਬ, ਪਰਮ ਪਵਿੱਤਰ ਅਸਥਾਨ ਵੈਸਾਖੀ ਤੇ ਦਮਦਮਾ ਸਾਹਿਬ ਔਰ ਮਾਘੀ ਤੇ ਮੁਕਤਸਰ ਸਾਹਿਬ। ਜੱਥੇਦਾਰ ਕੁੰਦਨ ਸਿੰਘ ਜੀ ਨਿਹੰਗ ਸਿੰਘ ਕਈ ਵੇਰੀ ਦਲ ਸਮੇਤ ਸੰਤਾਂ ਦੇ ਦਰਸ਼ਨ ਲਈ ਆਂਉਦੇ ਰਹੇ ਮਹਾਂਪੁਰਸ਼ਾਂ ਨੇ ਉਨਾਂ ਦੀ ਲੰਗਰ ਭੰਡਾਰੇ ਨਾਲ ਸੇਵਾ ਕਰਨੀ ਅਤੇ ਦਮਦਮਾ ਸਾਹਿਬ ਵੀ ਆਪ ਜੀ ਦੇ ਦਰਸ਼ਨ ਦੀਦਾਰੇ ਕਰਨੇ ਮਾਘੀ ਦੇ ਪੁਰਬ ਤੇ ਵੀ ਕਿਉਕਿ ਆਮ ਨਿਹੰਗ ਸਿੰਘਾਂ ਦੇ ਦਲ ਤੀਰਥਾਂ ਦੀ ਯਾਤਰਾ ਬੇਅੰਤ ਰੂਪ ਵਿੱਚ ਕਰਦੇ ਰਹਿੰਦੇ ਹਨ, ਸੋ ਤੀਰਥ ਇਸ਼ਨਾਨ ਦੀਵਾਨਾਂ ਦੀ ਹਾਜ਼ਰੀ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰ ਕਰਨੇ ਇਹ ਗੁਰੂ ਕਿਰਪਾ ਨਾਲ ਹੀ ਸਮੇ ਦੀ ਬਖਸ਼ਿਸ਼ ਹੋਵੇ ਪ੍ਰਾਪਤ ਹੁੰਦੇ ਹਨ ਗਾਹੇ ਬਗਾਹੇ ਸ੍ਰੀ ਅੰਮ੍ਰਿਤਸਰ ਸਾਹਿਬ, ਤਰਨ ਤਾਰਨ ਸਾਹਿਬ ,ਗੋਇੰਦਵਾਲ ਸਾਹਿਬ, ਖਡੂਰ ਸਾਹਿਬ, ਸੁਲਤਾਨਪੁਰ ਲੋਧੀ ਦਰਸ਼ਨ ਦੀਦਾਰੇ ਕਰਨੇ। ਸੋ ਮਾਤਾ ਜੀ ਨੂੰ ਨਾਲ ਲੈ ਕੇ ਸਾਰੇ ਅਸਥਾਨਾਂ ਦੀ ਯਾਤਰਾ ਕਰਾਉਣ ਦਾ ਵੀ ਦਾਸਾਂ ਨੂੰ ਸੁਭਾਗ ਪ੍ਰਾਪਤ ਹੋਇਆ ਕਿਉਕਿ ਮਾਤਾ ਪਿਤਾ ਨੂੰ ਤੀਰਥਾਂ ਦੀ ਯਾਤਰਾ ਕਰਾਉਣੀ ਬੜਾ ਭਾਰੀ ਪੁੰਨ ਹੈ ਸੋ ਉਨਾਂ ਦੀ ਸੇਵਾ ਵਿੱਚ ਹਾਜ਼ਰੀ

ਭਰਨੀ ਇਹ ਵੀ ਇੱਕ ਪੁੰਨ ਹੈ ਕਿਉਂਕਿ ਮਾਤਾ ਪਿਤਾ ਇੱਕ ਤੀਰਥ ਦੀ ਨਿਆਈ ਹੁੰਦੇ ਹਨ, ਸੱਤਾਂ ਨੂੰ ਮਾਤਾ ਪਿਤਾ ਦਾ ਦਰਜ਼ਾ ਹੈ। ਜਨਮ ਦਾਤੀ ਮਾਤਾ ਔਰ ਵੱਡੇ ਭਾਈ ਦੇ ਘਰੋਂ ਮਾਤਾ, ਸ੍ਰੀ ਰਾਮ ਚੰਦਰ ਨੇ ਲਛਮਣ ਨੂੰ ਸੀਤਾ ਦੇ ਗਹਿਣਿਆਂ ਦਾ ਪੁੱਛਿਆ ਕਹਿੰਦੇ ਜੀ ਮੈ ਚਰਨਾਂ ਤੋਂ ਉਪਰ ਨਿਗਾ ਨਹੀ ਕੀਤੀ ਚਰਨਾਂ ਦੇ ਗਹਿਣੇ ਦੀ ਪਛਾਣ ਕਰ ਸਕਦਾਂ ਹਾਂ ਵੱਡੀ ਭਰਜਾਈ ਦਾ ਇਤਨਾਂ ਸਤਿਕਾਰ ਕਰਦੇ ਰਹੇ ਸੋ ਅਜਿਹੀ ਮਾਤਾ ਤੁੱਲ ਹੈ, ਕੁਲ ਦਾ ਪ੍ਰੋਹਤ ਉਸ ਦੇ ਘਰੋਂ ਇਹ ਵੀ ਮਾਤਾ ਤੁੱਲ ਹੈ ,ਜਿਸ ਤੋਂ ਵਿੱਦਿਆ ਪੜੇ ਜੇ ਉਹ ਗਰਿਸਤੀ ਹੋਵੇ ਉਸ ਦੀ ਘਰਵਾਲੀ ਵੀ ਮਾਤਾ ਤੁੱਲ, ਜਿਥੋਂ ਗੁਰਮੰਤਰ ਲਿਆ ਉਨਾਂ ਦੇ ਘਰੋਂ ਵੀ ਮਾਤਾ ਤੁੱਲ, ਦੇਸ ਦਾ ਜੇ ਰਾਜਾ ਧਰਮੀ ਹੋਵੇ ਉਸ ਦੀ ਮਹਾਂਰਾਣੀ ਇਹ ਪੁੰਨੀ ਆਤਮਾ ਇਹ ਵੀ ਮਾਤਾ ਤੁੱਲ ਹੈ, ਸੋ ਜੇ ਗਰਿਸਤੀ ਹੋਵੇ ਸੱਸ ਵੀ ਮਾਤਾ ਤੁੱਲ ਹੈ, ਇਹ ਸੱਤ ਮਾਤਾ ਦਾ ਦਰਜ਼ਾ ਪ੍ਰਾਪਤ ਕਰਦੀਆਂ ਹਨ ਇੰਨਾਂ ਦੇ ਘਰੋਂ ਸੱਤੇ ਹੀ ਪਿਤਾ ਦਾ ਅਸਥਾਂਨ ਰੱਖਦੇ ਹਨ ਸੋ ਇਸ ਕਰਕੇ ਇੰਨਾਂ ਦਾ ਸਤਿਕਾਰ ਕਰਨਾ ਅਤਸੈ ਬੜਾ ਭਾਰੀ ਜ਼ਰੂਰੀ ਹੋਇਆ ਕਰਦਾ ਹੈ ਤੇ ਜਨਮ ਦਾਤੀ ਮਾਤਾ ਇਸ ਦਾ ਤਾਂ ਰਿਣ ਕਦੀ ਚੁਕਾਇਆ ਨਹੀਂ ਜਾ ਸਕਦਾ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਮਾਤਾ ਨੂੰ ਕਿਹਾ ਕਿ ਮੈਂ ਤੁਹਾਡਾ ਰਿਣ ਚੁਕਾਉਣਾਂ ਚਾਹੁੰਦਾ ਹਾਂ ਮਾਤਾ ਨੇ ਕਿਹਾ ਤੂੰ ਆਪਣਾ ਰਾਜ ਭੋਗ, ਹਠ ਕੀਤਾ ਕਹਿੰਦੇ ਚੰਗਾਂ ਅੱਜ ਮੇਰੇ ਪਾਸ ਆਉਣਾਂ ਮਾਤਾ ਜੀ ਨੇ ਰਣਜੀਤ ਸਿੰਘ ਵਾਸਤੇ ਬਿਸਤਰਾ ਵਿਛਾ ਕੇ ਗੰਦ ਮੰਦ ਮਲ ਮੂਤਰ ਨਾਲ ਲਿਬੇੜ ਦਿੱਤਾ ਇਸ ਦੇ ਵਿੱਚ ਪੈ ਜਾ ਜਿਸ ਵੇਲੇ ਵਿੱਚ ਵੜਿਆ ਲਿੱਬੜ ਗਿਆ ਬੋਅ ਆਵੇ ਕਿਹਾ ਮਾਤਾ ਜੀ ਇਹ ਕੀ ਗੱਲ, ਕਹਿੰਦੇ ਇਸ ਗੰਦ ਵਿੱਚ ਰਹਿ ਕੇ ਤੇਰੀ ਪਾਲਣਾ ਕੀਤੀ ਹੈ ਇਸ ਦੇ ਵਿੱਚ ਪੈ ਜਾ ਮਾਤਾ ਮੈ ਗੰਦ ਵਿੱਚ ਨਹੀ ਪੈ ਸਕਦਾਂ ਰਾਜ ਵਾਸਤੇ ਕਿੰਨੇ ਸੋਹਣੇ ਬਸਤਰ ਕਹਿਣ ਲੱਗੇ ਫਿਰ ਤੂੰ ਰਿਣ ਮਾਤਾ ਦਾ ਕਿਥੋਂ ਚੁਕਾਵੇਗਾ ਰਣਜੀਤ ਸਿੰਘ ਨੇ ਚਰਨਾਂ ਵਿੱਚ ਨਮਸ਼ਕਾਰ ਕੀਤੀ ਮਾਤਾ ਅੱਗੇ ਹੱਥ ਜੋੜੇ ਗੱਲ ਵਿੱਚ ਪੱਲਾ ਪਾ ਕੇ ਬੇਨਤੀ ਕੀਤੀ ਕਿ ਹੇ ਮਾਤਾ "ਮਾਤਾ ਦਾ ਕੋਈ ਰਾਜਾ ਵੀ ਪੁੱਤਰ ਬਣ ਜਾਏ ਲੇਕਿਨ ਉਸ ਦੀ ਸੇਵਾ ਦਾ ਰਿਣ ਨਹੀ ਚੁਕਾ ਸਕਦਾ, ਤਾਂ ਹੀ ਭਾਈ ਗੁਰਦਾਸ ਜੀ ਨੇ ਕਿਹਾ ਹੈ :

ਮਾਂ ਪਿਉ ਪਰਹਰਿ ਸੁਣੈ ਵੇਦ ਭੇਦ ਨ ਜਾਣੈ ਕਥਾ ਕਹਾਣੀ।

ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।

ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ।

ਸੋ ਮਾਤਾ ਦਾ ਦਰਜ਼ਾ ਬਹੁਤ ਵੱਡਾ ਮੰਨਿਆ ਹੈ ਸੋ ਮਾਤਾ ਦੀ ਸੇਵਾ ਕਰਨੀ ਯਾਤਰਾ ਕਰਾਉਣੀ ਮਾਤਾ ਪਿਤਾ ਦੀ, ਇਹ ਬੜਾ ਭਾਰੀ ਪੁੰਨ ਹੁੰਦਾ ਹੈ ਉਝ ਤਾਂ ਸੇਵਾ ਪਰਾਣੀ ਮਾਤਰ ਜੀਵ ਜੰਤੂ ਕਿਸੇ ਦੀ ਵੀ ਕੀਤੀ ਜਾਏ ਬੜਾ ਪੁੰਨ ਹੈ ਸੇਵਾ ਕੀਤੀ ਨਿਸ਼ਫਲ ਨਹੀ ਜਾਂਦੀ ਕੂਕਰ ਦੀ ਸੇਵਾ ਕਰੋਗੇ ਸਾਰੀ ਰਾਤ ਭਊਂ ਭਊਂ ਕਰਕੇ ਰਾਖੀ ਕਰੇਗਾ ਤੁਸੀਂ ਆਰਾਮ ਨਾਲ ਸੋਵੋਗੇ, ਘੋੜੇ ਦੀ ਸੇਵਾ ਕਰੋ ਸਵਾਰੀ ਲਈ, ਗਊ ਮੱਝ ਦੀ ਸੇਵਾ ਦੁੱਧ, ਹਲ ਵਾਹੁਣ ਵਾਸਤੇ ਵੱਛੇ ਕੱਟੇ ਦੇਵੇਗੀ, ਮਨੁੱਸ਼ ਦੀ ਸੇਵਾ ਕਰੋ ਪਰਾਣੀ ਮਾਤਰ, ਸਾਧ ਸੰਗਤ ਦੀ ਗੁਰੂਆਂ ਪੀਰਾਂ ਨਿਸ਼ਾਨਾਂ ਧਾਮਾਂ ਦੀ ਸੋ ਸੇਵਾ ਜਿਹੜੀ ਹੈ ਮਹਾਂਨ ਹੈ ਗੁਰੂ ਕੀ ਕਿਰਪਾ ਨਾਲ ਹੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਸੋ ਗੁਰੂ ਕੀ ਕਿਰਪਾ ਹੋਵੇ ਇਹ ਭਾਈ ਦਾਤ ਜਿਹੜੀ ਹੈ ਇਹ ਪ੍ਰਾਪਤ ਹੁੰਦੀ ਹੈ

ਸ਼ੌਕਿ ਇਰਫ਼ਾਨਸ਼ ਕਸੇ ਰਾ ਦਸਤ ਦਾਦ ॥ ਕਜ਼ ਕਿਲੀਦਸ਼ ਕੁਫ਼ਲਿ ਦਿਲਹਾ ਰਾ ਕੁਸ਼ਾਦ ॥ 364॥

ਕੁਫ਼ਲ ਰਾ ਬੁਕੁਸ਼ਾ ਕਿ ਮਾਲੇ ਬੇ ਕਿਰਾਂ ॥ ਦਰ ਕਫ਼ੇ ਖ਼ੁਦ ਆਰ ਅਜ਼ ਗੰਜੇ ਨਿਹਾਂ ॥365॥

ਕੰਦਰਾਂ ਲਾਲੋ ਗੁਹਰ ਬਿਸ਼ੀਆਰ ਹਸਤ ॥ ਅਜ਼ਮਤਾਏ ਲੋਲੂਏ ਸ਼ਾਹ ਵਾਰ ਹਸਤ ॥366॥
(ਗੰਜ਼ਨਾਮਾ ਭਾਈ ਨੰਦ ਲਾਲ ਜੀ 364 ਤੋਂ 366 ਤੱਕ)

ਬੇਨਤੀ ਅੱਗੇ ਕੀਤੀ ਹੈ ਉਸਨੂੰ ਅਕਾਲ ਪੁਰਖ ਦਾ ਪ੍ਰੇਮ ਲੱਗਦਾ ਹੈ ਜਿਸਦਾ ਦਿਲ ਹਰੀ ਦੇ ਸਿਮਰਨ ਦੀ ਕੁੰਜੀ ਨਾਲ ਖੁੱਲ ਜਾਵੇ ਅਤੁੱਟ ਭੰਡਾਰੇ ਦਾ ਤਾਲਾ ਖੁੱਲ ਗਿਆ ਭਾਵ ਦਸਮ ਦੁਆਰ ਦੇ ਕਪਾਟ ਖੁੱਲ ਗਏ ਤਾਂ ਲੁਕਿਆ ਹੋਇਆ ਖਜਾਨਾਂ ਹੱਥ ਆ ਗਿਆ ਮੋਤੀ ਲਾਲ ਦੇ ਜਵਾਹਰ ਬਹੁਤ ਹਨ ਵਡਮੁੱਲੇ ਮੋਤੀ ਅਤੇ ਰਿਧੀਆਂ ਸਿੱਧੀਆਂ ਦੇ ਉਹ ਮਾਲਕ ਹੋ ਜਾਂਦੇ ਹਨ ਜਿੰਨਾਂ ਨੂੰ ਦਸਮ ਦੁਆਰ ਦੀ ਸਮਾਈ ਰਸਾਈ ਪ੍ਰਾਪਤ ਹੋ ਜਾਵੇ। ਸੋ ਮਹਾਂਪੁਰਸ਼ਾਂ ਦੀ ਸੰਗਤ ਭਾਗਾਂ ਨਾਲ ਮਿਲਦੀ ਹੈ ਤੇ ਉਨਾਂ ਦੀ ਸੰਗਤ ਵਿੱਚੋਂ ਬੜੇ ਭਾਰੀ ਲਾਭ ਪ੍ਰਾਪਤ ਹੁੰਦੇ ਹਨ।

**ਆਸਾ ਮਹਲਾ ੧ ॥ ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥ ੧ ॥ ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥ ੧ ॥ ਰਹਾਉ ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥ ੨ ॥ ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥ ੧ ॥ ਰਹਾਉ ॥ ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥ ੩ ॥ ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥ ੧ ॥ ਰਹਾਉ ॥ ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥ ੪ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥ ੧ ॥ ਰਹਾਉ ॥ ੨੬ ॥**
**(ਪੰਨਾਂ 356-57)**

ਸਤਿਗੁਰੂ ਜੀ ਦੀ ਕਿਰਪਾ ਨਾਲ ਜੇ ਮਨ ਵਿਚ ਹਉਮੈ ਤਿਆਗ ਕੇ ਨਿਮਰਤਾ ਆ ਜਾਏ ਫਿਰ ਮਹਾਂਪੁਰਖਾਂ ਤੋਂ ਹਰ ਤਰਾਂ ਦੀਆਂ ਵੀਚਾਰਾਂ ਪ੍ਰਾਪਤ ਹੋ ਜਾਂਦੀਆਂ ਹਨ, ਸੰਤ ਬਾਬਾ ਸੁਹੇਲ ਸਿੰਘ ਜੀ ਬਾਬਾ ਬਚਨ ਸਿੰਘ ਜੀ ਭਜਨਗੜ੍ਹ ਵਾਲਿਆਂ ਦੇ ਬੇਅੰਤ ਬਚਨ ਸੁਣਾਉਦੇ ਸਨ ਉਥੇ ਰਹਿਣ ਦਾ ਸੁਭਾਗ ਉਨਾਂ ਨੂੰ ਮਿਲਿਆ ਕਿ ਬਾਬਾ ਜੀ ਇਕਾਦਸ਼ੀ ਦਾ ਵਰਤ ਰਖਾਂਉਦੇ ਸਨ ਸੋ ਸੁਖਮਨੀ ਸਾਹਿਬ ਦਾ ਨਿੱਤਨੇਮ ਬਹੁਤਾ ਕਰਾਉਣਾਂ ਇਸ ਤਰਾਂ ਪੰਡਿਤ ਪ੍ਰੀਤਮ ਸਿੰਘ ਜੀ ਬੜੇ ਮਹਾਂਨ ਮੰਡਲੇਸ਼ੁਰ ਹੋਏ ਹਨ। ਸੋ ਹਰਿਦੁਆਰ ਸਾਧੂ ਸੰਮੇਲਨ ਹੋਇਆ ਕੋਈ ਸਨਾਤਨ ਮੱਤ ਦਾ ਸਾਧੂ ਆਇਆ ਉਨਾਂ ਨੂੰ ਗੁਰੂ ਘਰ ਦੀ ਰੀਤੀ ਦਾ ਨਹੀ ਸੀ ਪਤਾ ਕਿ ਨੰਗੇ ਸੀਸ ਨਹੀ ਆਉਣਾਂ ਮਹਾਂਨ ਮੰਡਲੇਸ਼ੁਰ ਸੀ, ਆਪ ਜੀ ਨੇ ਇੱਕ ਹਾਰ ਤੇ ਰੁਮਾਲਾ ਸੀਸ ਤੇ ਰੱਖ ਦਿੱਤਾ ਗਲ ਵਿੱਚ ਹਾਰ ਪਾ ਕੇ ਕਿ ਗੁਰੂ ਘਰ ਦੀ ਇਹ ਸੁਆਮੀ ਜੀ ਮਰਿਯਾਦਾ ਹੈ, ਉਨ੍ਹਾਂ ਨੇ ਖਿਮਾਂ ਮੰਗੀ ਕਿ ਮਹਾਂਪੁਰਸ਼ਾਂ ਨੇ ਮੇਰਾ ਮਾਣ ਤੇ ਮਰਯਾਦਾ ਵੀ ਦੱਸ ਦਿੱਤੀ ਤੇ ਕਿਹਾ ਵੀ ਨਹੀ ਭਾਵ ਐਸੇ ਪੰਡਿਤ ਪ੍ਰੀਤਮ ਸਿੰਘ ਮਹਾਂਪੁਰਖ ਸਨ ਭਜਨਗੜ੍ਹ ਵਾਲੇ ਸੋ ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਇਹ ਸੋਝੀ ਸੁਮੱਤ ਜੋ ਹੈ ਇਹ ਪ੍ਰਾਪਤ ਹੁੰਦੀ ਹੈ ਸੋ ਸੰਤ ਬਾਬਾ ਸੁਹੇਲ ਸਿੰਘ ਦੱਸਦੇ ਜਿਸ ਵੇਲੇ ਕਾਸ਼ੀ ਪੰਡਿਤਾਂ ਤੋਂ ਵਿੱਦਿਆ ਪੜ੍ਹਨ ਲੱਗੇ ਸਮਝ ਨਾਂ ਆਵੇ ਹੌਲੀ ਹੌਲੀ ਫਿਰ ਬੰਦਾ ਪੜ੍ਹਦਾ ਪੜ੍ਹਦਾ ਵਿੱਦਵਾਨ ਬਣ ਜਾਂਦਾ ਹੈ ਅੱਜ ਤੱਕ ਉਹ ਕਿੱਥੇ ਤੱਕ ਮਹਾਂਨ ਵਿੱਦਵਾਨ ਬਣੇ ਸਨ ਅਤੇ ਦੇਸ਼ ਕੌਮ ਦੀ ਸੇਵਾ ਕਰਕੇ ਮਾਣ ਲਿਆ ਦਾਸ ਨੂੰ ਕਹਿਣ ਲੱਗੇ ਜੇ ਤਾਂ ਹੋਰ ਗ੍ਰੰਥ ਪੜਨੇ ਹਨ ਤੇ ਵੇਖ ਲਵੋ ਤੇ ਜੇ ਡੇਰੇ ਦੀ ਮਹੰਤੀ ਕਰਨੀ ਹੈ ਤੇ ਅਸੀ ਹੁੰਦਿਆਂ ਹੀ ਇੱਥੇ ਦੀ ਸੇਵਾ ਬਖਸ਼ ਦਿੰਦੇ ਹਾਂ ਤੇ ਜੇ ਸੁਤੰਤਰ ਵਿਚਰਨਾਂ ਚਾਹੁੰਦੇ ਹੋ ਤਾਂ ਸਾਡੇ ਵਲੋਂ ਤੁਹਾਡੇ ਉਪਰ ਕੋਈ ਅੰਕਸ ਨਹੀ ਹੋਵੇਗਾ ਆਪਣੀ ਇੱਛਾ ਜਿਵੇਂ ਵੀ ਤੁਹਾਨੂੰ ਪ੍ਰਸੰਨਤਾ ਹੋਵੇ ਦਾਸ ਨੇ ਬੇਨਤੀ ਕੀਤੀ ਕਿ ਦਾਸ ਮਹੰਤੀਆਂ ਦੇ ਚੱਕਰ ਵਿੱਚ ਨਹੀ ਪੈਣਾ ਚਾਹੁੰਦੇ "ਮਿਲੀ ਮਹੰਤੀ ਨਾਨਕਾ ਪਿਛਲੇ ਜਨਮ ਕਾ ਪਾਪ" ਗੁਰੂ ਕਿਰਪਾ

ਰੱਖੇ ਸੇਵਾਦਾਰ ਹੀ ਬਣਾਵੇ ਸੋ ਸੰਗਤ ਦੀ ਸੇਵਾ ਕਰਨ ਦਾ ਹੀ ਮਾਣ ਪ੍ਰਾਪਤ ਹੋਵੇ, ਚੌਧਰ ਵਿੱਚ ਦੁੱਖ ਹੀ ਹੁੰਦੇ ਹਨ ਪਿੰਡਾਂ ਵਿੱਚ ਪਾਰਟੀ ਬਾਜ਼ੀਆਂ ਬਣ ਜਾਂਦੀਆਂ ਹਨ ਜਿਸ ਦਾ ਪੱਖ ਨਾ ਕਰੋ ਉਹ ਈਰਖਾ ਕਰਦਾ ਹੈ ਸੋ ਗੁਰੂ ਕਿਰਪਾ ਕਰੇ ਸੋ ਆਪ ਆਸ਼ੀਰਵਾਦ ਬਖਸ਼ੋ ਸੁਤੰਤਰਤਾ ਦੀ ਬਖਸ਼ਿਸ਼ ਕਰੋ ਸੋ ਮੈ ਬੇਨਤੀ ਕੀਤੀ ਆਪ ਦਾ ਸ਼ਰੀਰ ਬਿਰਧ ਹੈ, ਕਹਿਣ ਲੱਗੇ ਕਿ ਤੁਸੀਂ ਸੁਤੰਤਰ ਹੋ ਗੁਰੂ ਕਿਰਪਾ ਰੱਖੇ ਸਾਡਾ ਸਰੀਰ ਤੰਦਰੁਸਤ ਹੈ ਕਿਸੇ ਪ੍ਰਕਾਰ ਦੀ ਤਕਲੀਫ ਨਹੀ ਤੁਸੀਂ ਜਾਵੋ ਇੱਕ ਜਗਾਂ ਗਾਹਕ ਸੌਦਾ ਲੈ ਕੇ ਬੈਠਾ ਰਹੇ ਫਾਇਦਾ ਨਹੀ, ਜਗਾਂ ਬਜਗਾਂ ਇਹ ਵਿੱਦਿਆ ਬ੍ਰਹਮ ਵਿੱਦਿਆ ਦੇ ਸੌਦੇ ਦੀ ਦਾਤ ਵੰਡੋ, ਵਿੱਦਿਆ ਪੜ੍ਹਾਉ ਵਿੱਚਰ ਕੇ ਪ੍ਰਚਾਰ ਕਰੋ ਸਾਡਾ ਵੀ ਤੇ ਆਪਣਾ ਵੀ, ਦੇਸ਼ ਕੌਮ ਦਾ ਵੀ ਨਾਮ ਆਪਣੀ ਕੁਲ ਖਾਨਦਾਨ ਦਾ ਨਾਮ ਵੀ ਉੱਚਾ ਕਰੋ ਸੋ ਮੈਂ ਰਿਣ ਤੋਂ ਮੁਕਤ ਹੋ ਗਿਆਂ ਤੇ ਜਿਹੜੀ ਕੁੱਲ ਵਿੱਚ ਮੈਨੂੰ ਜਨਮ ਉਸੇ ਵਿੱਚ ਆਪ ਨੂੰ ਮਿਲਿਆ ਸੀ ਤੇ ਮੈ ਚਾਹੁੰਦਾ ਸੀ ਕਿ ਬੇਅੰਤ ਸਾਧੂ ਬਿਹੰਗਮ ਗਰਿਸਤੀਆਂ ਨੇ ਵਿੱਦਿਆ ਲਈ ਸੀ ਤੇ ਸਾਡੇ ਪਰਿਵਾਰ ਵਿੱਚ ਵੀ ਕੋਈ ਸਾਡੇ ਵਾਂਗੂ ਬੂਟਾ ਲੱਗ ਜਾਏ ਵਿੱਦਵਾਨ ਬਣ ਜਾਏ ਸਾਧੂ ਬਣ ਜਾਏ ਬੜੀ ਖੁਸ਼ੀ ਹੁੰਦੀ ਜਿਵੇਂ ਗਰਿਸਤੀ ਦੇ ਘਰ ਲੜਕਾ ਜੰਮੇ ਬੜੀ ਪ੍ਰਸੰਨਤਾ ਹੁੰਦੀ ਹੈ ਇਸ ਤਰਾਂ ਸਾਧੂਆਂ ਵਿੱਚ ਵੀ ਕੋਈ ਨਵਾਂ ਸਾਧੂ ਮਿਲ ਜਾਏ ਨਵਾਂ ਸਾਧੂ ਬਣ ਜਾਏ ਬੜੀ ਪ੍ਰਸੰਨਤਾ ਹੁੰਦੀ ਹੈ ਜਿਵੇਂ ਕਾਂ ਘੁੱਗੀਆਂ ਦੇ ਆਂਡੇ ਪੀ ਜਾਂਦਾ ਹੈ ਤੇ ਕੋਇਲ ਕਾਂ ਦੇ ਆਂਡੇ ਪੀ ਕੇ ਆਪਣੇਂ ਆਂਡੇ ਉਸ ਦੇ ਆਲਣੇ ਦੇ ਜਾਂਦੀ ਹੈ ਉਹ ਬੱਚੇ ਕੱਢ ਕੇ ਪਾਲਦਾ ਹੈ ਤੇ ਬੜਾ ਖੁਸ਼ ਹੁੰਦਾ ਹੈ ਜਿਸ ਵੇਲੇ ਕੋਇਲ ਬੋਲੀ ਬੋਲਦੀ ਹੈ ਲੈ ਕੇ ਤੁਰ ਜਾਂਦੀ ਹੈ ਇਸੇ ਤਰਾਂ ਗਿਰਸਤੀਆਂ ਦੇ ਘਰ ਕਈ ਵਾਰੀ ਸਾਧੂਆਂ ਦੇ ਬੱਚੇ ਆਂਉਦੇ ਹਨ ਜਦੋਂ ਸਮਾਂ ਆਉਦਾ ਹੈ ਸਾਧੂ ਆਪਣੀ ਬੋਲੀ ਬੋਲਦੇ ਹਨ ਉਹ ਲੈ ਕਰ ਕੇ ਤੁਰਦੇ ਹੁੰਦੇ ਹਨ ਜਦੋਂ ਕੋਈ ਨਵਾਂ ਸਾਧੂ ਬਣਦਾ ਹੈ ਤੇ ਬੜੀ ਪ੍ਰਸੰਨਤਾ ਹੁੰਦੀ ਹੈ ਕਿਉਂਕਿ ਪੁਰਾਣਾ ਬਾਗ ਉਨੇ ਪੁਰਾਣਾ ਹੋ ਕੇ ਝੜ ਜਾਣਾਂ ਤੇ ਬਾਗਾਂ ਨੂੰ ਕਾਇਮ ਰੱਖਣ ਲਈ ਨਵੀਆ ਪਨੀਰੀਆਂ ਲਾਉਣੀਆਂ ਪੈਦੀਆਂ ਇਸ ਤਰਾਂ ਨਵੇ ਸਾਧੂ ਤਿਆਰ ਕੀਤੇ ਜਾਣ, ਵਿੱਦਵਾਨ ਅਗਾਂਹ ਇਹ ਵਿੱਦਿਆ ਦਾ ਪ੍ਰਵਾਹ ਸਦਾ ਬੇਗ ਪ੍ਰਚਾਰ ਦਾ ਸੇਵਾ ਦਾ ਚਲਦਾ ਰਹਿੰਦਾ ਹੈ ਅੱਜ ਮੈਂ ਰਿਣ ਤੋਂ ਅਰਿਣ ਹੋ ਗਿਆ ਮਨ ਨੂੰ ਬੜੀ ਪ੍ਰਸੰਨਤਾ ਹੈ ਕਿ ਤੁਸੀ ਤਿਆਗ ਬੈਰਾਗ ਨਿਸ਼ਕਾਮਤਾ ਨਾਲ ਵਿੱਦਿਆ ਪੜ੍ਹੀ ਹੈ ਜਿੰਨਾ ਚਿਰ ਰਹੇ ਹੋ ਮੈਨੂੰ ਕੋਈ ਤੁਹਾਤੋਂ ਉਲਾਮਾ ਨਹੀ ਆਇਆ ਹਰ ਪਾਸਿਓ ਜਸ ਵਡਿਆਈ ਮਿਲੀ ਹੈ ਨੱਗਰ ਇਲਾਕੇ ਵਿੱਚ ਧੀਅ ਭੈਣ ਦੀ ਇੱਜਤ ਤੋਂ ਸਾਰੇ ਪ੍ਰਸੰਨ ਚਿੱਤ ਹਨ ਸੋ ਆਪ ਹੁਣ ਆਪਣੀ ਇੱਛਾ ਵਿੱਚ ਸੁਤੰਤਰ ਹੋ ਦਾਸ ਦਾ ਮਨ ਉਪਰਾਮ ਸੀ ਕਿ ਜੇ ਨੱਗਰਾਂ ਦੇ ਅਸਥਾਨਾਂ ਤੇ ਰਹੀਏ ਲੋਕ ਪਾਰਟੀ ਬਾਜੀ ਈਰਖਾ ਸੁ ਦੂਸਰਾ ਪੂਜਾ ਦਾ ਧਾਨ ਖਾਣਾਂ ਪੈਂਦਾ ਹੈ ਬਿਹਤਰ ਹੈ ਕਿ ਆਪਣੇਂ ਨੱਗਰ ਖੇਤ ਵਿੱਚ ਹੀ ਕੁਟੀਆ ਬਣਾ ਕੇ ਘਰੋਂ ਧਰਮ ਦੀ ਕਿਰਤ ਦਾ ਅੰਨ ਖਾਧਾ ਜਾਵੇ ਮਹਾਰਾਜ ਦਾ ਹੁਕਮ ਧਰਮ ਦੀ ਕਿਰਤ ਕਰਨੀ, ਨਾਮ ਜਪਣਾ ਵੰਡ ਛਕਣਾ ਸੋ ਨਿਰਲੇਪ ਰਹਿ ਕੇ ਵਿੱਦਿਆ ਦਾ ਅਧਿਐਨ ਕੀਤਾ ਜਾਏ ਅਤੇ ਨਾਮ ਦਾ ਅਭਿਆਸ ਕਰਕੇ ਜਨਮ ਸਫਲਾ ਕੀਤਾ ਜਾਏ ਸੋਂ ਬਜੁਰਗਾਂ ਨੂੰ ਬੇਨਤੀ ਕੀਤੀ ਉਨਾਂ ਨੇ ਨੱਗਰ ਲੁਟੇਰਾ ਖੁਰਦ ਜੋ ਪਾਕਿਸਤਾਨ ਦੀ ਜਮੀਨ ਜਿੱਥੇ ਹੈ ਉਥੇ ਸੋ ਸਾਡੇ ਖੇਤਾਂ ਦੇ ਨਾਲ 10-12 ਕਿੱਲੇ ਕੁਝ ਜ਼ਮੀਨ ਸੋ ਬੇ ਆਬਾਦ ਪਈ ਸੀ ਉਥੇ ਕੁਟੀਆ ਬਣਾਈ ਛੋਟੀ ਰਸੋਈ ਬਣਾ ਕੇ ਨਲਕੇ ਆਦਿਕ ਦਾ ਇੰਤਜ਼ਾਮ ਸੋ ਦਾਸ 1963 ਵਿੱਚ ਸਾਧੂ ਲਾਈਨ ਵਿੱਚ ਆਏ ਤੇ ਸਾਧੂ ਮੱਤ ਦਾ ਸਫਰ 1963 ਵਿੱਚ ਨੰਗਲ ਖੁਰਦ ਡੇਰਾ ਬਿਸ਼ਨਪੁਰੀ ਤੋਂ ਸ਼ੁਰੂ ਕੀਤਾ ਉਂਝ ਅੱਠਵੀ ਜਮਾਤ ਪਾਸ ਕਰਕੇ ਵੀ 8-10 ਦਿਨ ਸੰਤ ਬਾਬਾ ਮਹਿੰਦਰ ਸਿੰਘ ਜੀ ਨਾਲ ਵਿਚਰਦੇ ਰਹੇ ਸਨ ਫਿਰ ਪ੍ਰੈਪ ਪਾਸ ਕਰਨ ਤੋਂ ਬਾਅਦ 1963 ਤੋਂ ਇਹ ਸਾਧੂ ਮੱਤ ਧਾਰਨ ਕੀਤਾ ਤੇ ਸਾਧੂ ਮੱਤ ਦਾ ਸਫਰ ਸ਼ੁਰੂ ਕੀਤਾ 1963 ਤੋਂ 1965 ਤੱਕ ਸੰਤ ਬਾਬਾ ਮਹਿੰਦਰ ਸਿੰਘ ਜੀ ਦੇ ਬਚਨਾਂ ਮੁਤਾਬਕ ਉਨਾਂ ਨਾਲ ਜਾ ਅਨੰਦਪੁਰ ਸਾਹਿਬ ਦੀ ਸੇਵਾ ਵਿੱਚ ਛੱਡਿਆ ਦਾਸ ਰਹੇ। 1965 ਤੋਂ 1967 ਤੱਕ ਡੇਰਾ ਸੰਤਗੜ੍ਹ ਹਰਖੋਵਾਲ ਹੁਸ਼ਿਆਰਪੁਰ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ। 1967 ਤੋਂ 68 ਤੱਕ ਰੋਪੜ ਤੇ

ਖਵਾਜ਼ਾ ਖੜਕ, 1968 ਤੋਂ ਲੈ ਕੇ ਤਕਰੀਬਨ 1974 ਤੱਕ, ਸੋ ਸੰਤ ਬਾਬਾ ਸੁਹੇਲ ਸਿੰਘ ਜੀ ਦੇ ਪਾਸ ਵਿੱਦਿਆ ਅਧਿਐਨ ਫਿਰ 1974 ਵਿੱਚ ਦਾਸ ਫਿਰ ਆਪਣੇਂ ਨੱਗਰ ਆ ਗਏ ਸੋ ਮਹਾਂਪੁਰਸ਼ ਵੀ ਆਏ ਇੱਥੇ ਉਹ ਕੁਝ ਦਿਨ ਕਾਲਰੇ ਨੱਗਰ ਕਰਨਲ ਸ਼ਿਵ ਸਿੰਘ ਦੀ ਕੋਠੀ ਰਹੇ ਸੋ ਸਰਦੀ ਦਾ ਮੌਸਮ ਸੀ ਰਾਤ ਅਧਰੰਗ ਦਾ ਅਟੈਕ ਹੋਇਆ ਸੋ ਫਿਰ ਨੱਥੂਵਾਲੇ ਨੱਗਰ ਉਨਾਂ ਨੂੰ ਸੰਗਤ ਆ ਕਰਕੇ ਲੈ ਗਈ ਸੁਖਮਨੀ ਸਾਹਿਬ ਦਾ ਅਖੰਡ ਪਾਠ ਰੱਖਿਆ, 16-17-18 ਇੱਥੇ ਉਹ ਰਾਤ ਦੇ ਤਿੰਨ ਵਜੇ, ਵੀਰਵਾਰ ਦੀ ਰਾਤ 16 ਪੋਹ ਨੂੰ ਜੋਤੀ ਜੋਤ ਸਮਾ ਗਏ, 16-17-18, 18 ਪੋਹ ਨੂੰ ਪੰਡਿਤ ਭਾਨ ਸਿੰਘ ਦੀ ਬਰਸੀ ਨਾਲ ਹੀ ਆਪਣਾ ਦਿਨ ਮਿਲਾ ਗਏ 16-17-18 ਸੰਤ ਸੁਹੇਲ ਸਿੰਘ ਸੋ ਤੇ 18 ਪੋਹ ਨੂੰ ਪੰਡਿਤ ਭਾਨ ਸਿੰਘ ਦੀ ਬਰਸੀ ਹੁੰਦੀ ਹੈ ਸੋ 16-17-18 ਪੰਡਿਤ ਭਾਨ ਸਿੰਘ ਜੀ ਦੀ ਬਰਸੀ ਦਾ ਦਿਨ ਤੇ 16 ਨੂੰ ਸੰਤਾਂ ਨੇ ਸ਼ਰੀਰ ਛੱਡਿਆ 14-15-16 ਸੰਤਾਂ ਦੀ ਬਰਸੀ ਦਾ ਭੋਗ ਬਾਬਾ ਸੁਹੇਲ ਸਿੰਘ ਜੀ ਦਾ ,16-17-18 ਪੰਡਿਤ ਭਾਨ ਸਿੰਘ ਜੀ ਦਾ, ਇਕੱਠੀਆਂ ਹੀ ਬਰਸੀਆਂ ਰਲ ਗਈਆਂ। ਸੋ ਇੱਥੇ ਸੰਤ ਬਾਬਾ ਭਾਨ ਸਿੰਘ ਜੀ ਦਾ ਅੰਤਿਮ ਸੰਸਕਾਰ ਜਿਥੇ ਗੁਰਦੁਆਰਾ, ਇਥੇ ਸੰਤ ਬਾਬਾ ਸੁਹੇਲ ਸਿੰਘ ਜੀ ਦੀ ਸੰਸਕਾਰ ਦੀ ਰਸਮ ਕੀਤੀ ਗਈ, ਸੋ ਟਿੱਕਾ ਮੀਲ ਕੋਕਰੀ ਨੱਗਰ ਤਾਂਈ, ਨੱਗਰ ਕੀਰਤਨ ਦੀ ਸ਼ਕਲ ਨਾਲ ਸੰਤਾਂ ਦੇ ਨਾਲ ਸੰਗਤ ਟਰਾਲੀਆਂ ਟਰੈਕਟਰਾਂ, ਮੋਟਰ ਸਾਈਕਲਾਂ, ਸਾਈਕਲਾਂ ਤੇ ਗਈ। ਸਾਰੀਆਂ ਸੰਗਤਾਂ ਨੇ ਦਰਸ਼ਨ ਦੀਦਾਰ ਕੀਤੇ ਨੱਥੂਵਾਲੇ ਨੱਗਰ ਜਿੱਥੇ ਸੰਸਕਾਰ ਕੀਤਾ ਅੱਜ ਉਸ ਜਗਾਂ ਬਹੁਤ ਸੁੰਦਰ ਅਸਥਾਂਨ ਨੱਗਰ ਦੇ ਲੋਕਾਂ ਨੇ ਬਣਾ ਦਿੱਤਾ ਹੈ, ਸੋ ਨੱਥੂਵਾਲੇ ਦੀਆਂ ਚਾਬੀਆਂ ਤੇ ਮਾਇਆ ਜੋ ਕੁੱਝ ਸੀ ਉਸ ਨੱਗਰ ਨੂੰ ਦਾਸ ਨੇ ਅਰਪਣ ਕਰ ਦਿੱਤੀ ਇੱਥੇ ਹੀ ਮਹੰਤੀ ਵਾਸਤੇ ਸੰਤ ਬਾਬਾ ਸਰਵਣ ਸਿੰਘ ਰਾਜੇਆਣੇ ਵਾਲਿਆਂ ਨੇ ਬਚਨ ਕੀਤੇ ਪਰ ਦਾਸ ਨੇ ਸੋ ਤਿਆਗ ਹੀ ਮੁੱਖ ਰੱਖਿਆ। ਕੋਕਰੀ ਨੱਗਰ ਆ ਕੇ ਮਹਾਂਪੁਰਸ਼ਾਂ ਦੀ ਇਹ ਬਰਸੀ ਮਨਾਈ ਸੋ ਇੱਥੇ ਦਾ ਪ੍ਰਬੰਧ ਮਾਇਆ ਚਾਬੀਆਂ ਨੱਗਰ ਦੀ ਸੰਗਤ ਨੂੰ ਦੇ ਦਿੱਤੀਆਂ ਉਨਾਂ ਨੇ ਇੱਥੇ ਕਮੇਟੀ ਬਣਾ ਲਈ ਸੋ ਦਾਸ ਫਿਰ ਆਪਣੇਂ ਨੱਗਰ ਆ ਗਏ 1974 ਤੋਂ 76 ਤੱਕ ਦਾਸ ਇੱਥੇ ਕੁਟੀਆ ਵਿੱਚ ਤਪ ਕਰਦੇ ਰਹੇ ਨੇੜੇ ਡੁਮੇਲੀ ਨੱਗਰ ਛੇਵੇਂ ਪਾਤਸ਼ਾਹ ਦਾ ਅਸਥਾਨ ਹੈ ਗੁਰਦੁਆਰਾ ਥੰਮ ਸਾਹਿਬ ਬਾਬਾ ਦਲੀਪ ਸਿੰਘ ਕੁਟੀਆ ਉਥੇ ਜਾ ਕੇ ਸਾਧੂਆਂ ਦੇ ਦਰਸ਼ਨ, ਮਹਾਰਾਜ ਦੇ ਅਸਥਾਨ ਦੇ ਦਰਸ਼ਨ, ਸੋ ਨੱਗਰ ਬੰਬੇਲੀ ਸੋ ਸੱਤਵੇਂ ਪਾਤਸ਼ਾਹ ਦਾ ਅਸਥਾਨ ਚੌਂਤਾ ਸਾਹਿਬ ਹੈ ਉਥੇ ਰੋਜ਼ਾਨਾਂ ਨੰਗੇ ਪੈਰੀ ਤਿੰਨ ਮੀਲ ਤੇ ਪੈਦਲ ਜਾਣਾਂ, ਸਾਰੀ ਜ਼ਮੀਨ ਬੇ ਆਬਾਦ ਕੱਲਰੀ ਧਰਤੀ ਪਈ ਸੀ ਨਦੀ ਕਿਨਾਰੇ ਬੈਠ ਕੇ ਸਿਮਰਨ ਵਿੱਚ ਜੁਟੇ ਰਹਿਣਾਂ ਸੋ ਇੱਥੇ ਰਹਿ ਕੇ 15 ਜਾਂ 25 ਸੁਖਮਨੀ ਸਾਹਿਬ ਦੇ ਪਾਠ ਜਾਂ 75 ਜਪੁਜੀ ਸਾਹਿਬ ਦੇ ਜਾਂ ਫਿਰ 113 ਮਾਲਾ ਮੂਲ ਮੰਤਰ ਦੀਆਂ ਇਹ ਜਾਪ ਕਰਨਾਂ। ਗੁਰੂ ਗ੍ਰੰਥ ਸਾਹਿਬ ਦੇ ਸਹਿਜ ਪਾਠ, ਜਿੰਨੇ ਗ੍ਰੰਥ ਸੰਤਾਂ ਤੋਂ ਪੜੇ ਸੀ ਉਨਾਂ ਸਾਰਿਆਂ ਨੂੰ ਦੁਬਾਰਾ ਵਾਚਿਆ ਤੇ ਘੋਖਿਆ। ਗੁਰੂ ਕਿਰਪਾ ਨਾਲ ਸੋ ਇੱਥੇ ਦੋ ਸਾਲ ਲੰਬਾ ਸਮਾਂ ਰਹਿ ਕੇ ਨਾਮ ਅਭਿਆਸ ਕੀਤਾ ਘਰੋਂ ਹੀ ਅੰਨ ਪਾਣੀ, ਦੁੱਧ ਆਦਿਕ ਵਰਤਣਾਂ ਸੰਗਤ ਨਾਲ ਉਨਾਂ ਦਿਨ ਵਿੱਚ ਦਾਸਾਂ ਦਾ ਹਾਲੇ ਕੋਈ ਬਹੁਤਾ ਵੱਡਾ ਸੰਪਰਕ ਨਹੀਂ ਸੀ। ਨਾਂ ਨੱਗਰ ਵਿੱਚ ਜਾਣਾਂ ਨਾਂ ਕਿਸੇ ਕੋਲ ਜਾਣਾਂ ਸੋ ਗਾਹੇ ਬਗਾਹੇ ਜੇ ਚਿੱਤ ਕਰੇ ਹਰਖੋਵਾਲ ਬਾਬਾ ਜਵਾਲਾ ਸਿੰਘ ਜੀ ਦੇ ਅਸਥਾਨ ਤੇ ਜਾ ਕੇ ਕੜਾਹ ਪ੍ਰਸ਼ਾਦ ਦੀ ਦੇਗ, ਦਰਸ਼ਨ ਪਰਸ ਆਉਣੇ ਸਾਧੂਆਂ ਦੇ ਦਰਸ਼ਨ, ਸੰਗਤ ਦੇ ਦਰਸ਼ਨ ਦੀਦਾਰ ਕਰਨੇ, ਆਸ਼ੀਰਵਾਦ ਪ੍ਰਾਪਤ ਕਰਨੀ ਸੋ ਜਾਂ ਜੱਬੜ ਸੰਤ ਗੁਰਮੁਖ ਸਿੰਘ ਜੀ ਮੁਸਾਫਰ ਉਨਾਂ ਕੋਲ ਜਾ ਆਉਣਾਂ ਜਾਂ ਫਿਰ ਡਮੁੰਡੇ ਸੋ ਸੰਤ ਕਰਮ ਸਿੰਘ ਜੀ ਇਸੇ ਤਰਾਂ ਆਦਮਪੁਰ ਸੰਤ ਬਤਨ ਸਿੰਘ ਜੀ ਨੂੰ ਮਿਲ ਆਉਣਾਂ ਤੇ ਹਜ਼ਾਰੇ ਨੱਗਰ ਜਸਵੰਤ ਸਿੰਘ ਜੀ ਅਵਧੂਤ ਉਨਾਂ ਨੂੰ ਮਿਲ ਆਉਣਾਂ ਇਸੇ ਤਰਾਂ ਮਹਾਂਪੁਰਸ਼ਾਂ ਦੇ ਗਾਹੇ ਬਗਾਹੇ ਦਰਸ਼ਨ ਦੀਦਾਰੇ ਕਰਨੇ ਚੌਂਤਾ ਸਾਹਿਬ ਜਾ ਕੇ ਰੋਜ਼ ਝਾੜੂ ਦੀ ਸੇਵਾ ਕਰਨੀ ਸੋ ਉਥੇ ਬੈਠਣਾ ਤੇ ਨਾਮ ਸਿਮਰਨ ਕਰਨਾਂ ਝਾੜੂ ਦੀ ਸੇਵਾ ਮਹਾਰਾਜ ਨੇ ਆਪ ਸੋ ਗੈਬੀ ਬਾਣੀ ਹੋਈ ਕਿ ਝਾੜੂ ਦਿਆ ਕਰ, ਝਾੜੂ ਦੀ ਸੇਵਾ ਆਂਉਦਿਆਂ

ਜਾਂਦਿਆਂ ਪੰਜ ਸੁਖਮਨੀ ਸਾਹਿਬ ਕਰਨੇ ਮੀਂਹ ਜਾਏ, ਹਨੇਰੀ ਜਾਏ, ਝੱਖੜ ਝੁੱਲੇ, ਗਰਮੀ ਹੋਵੇ, ਸਰਦੀ ਹੋਵੇ ਬਿਨਾਂ ਨਾਗਾ ਜਾ ਕੇ ਉਥੇ ਸੇਵਾ ਨਿਭਾਉਣੀ ਜਦੋਂ ਕੋਈ ਗੁਰਪੁਰਬ ਹੋਵੇ ਉਸ ਦਿਨ ਪ੍ਰਧਾਨ ਗੇਂਦਾ ਸਿੰਘ ਨੇ ਕਈ ਵੇਰੀ ਬੇਨਤੀ ਕੀਤੀ ਸੋ ਸੰਗਤ ਵਿੱਚ ਕਥਾ ਵਾਰਤਾ ਵੀ ਸੁਨਾਉਣੀ ਇਸ ਪ੍ਰਕਾਰ ਗਿਆਨੀ ਹਰਬੰਸ ਸਿੰਘ ਜੀ ਡੁਮੇਲੀ ਉਨਾਂ ਕੋਲ ਜਾਣਾਂ ਕਈ ਵਾਰ ਕਥਾ ਵਾਰਤਾ ਕਰਨੀ ਕਈ ਵੇਰੀ ਟਰਾਲੀਆਂ ਸੰਗਤ ਦੀਆਂ ਹਰਖੋਵਾਲ ਦਰਸ਼ਨ ਵਾਸਤੇ ਲਜਾਣੀਆਂ। ਮਹਾਰਾਜ ਦੀ ਕਿਰਪਾ ਨਾਲ ਸਮਾਂ ਬੀਤਦਾ ਰਿਹਾ। ਇੱਥੇ ਬੈਠ ਕੇ ਗ੍ਰੰਥਾਂ ਨੂੰ ਪੜਿਆ ਵੀਚਾਰਿਆ ਫਿਰ ਮਹਾਰਾਜ ਵੱਲੋਂ ਆਗਿਆ ਹੋਈ ਕਿ ਇਸ ਜਗਾਂ ਦਾ ਤਿਆਗ ਕਰਕੇ ਸੁਲਤਾਨਪੁਰ, ਕੀਰਤਪੁਰ ਜਾਂ ਅਨੰਦਪੁਰ ਚਲੇ ਜਾਉ। ਦਾਸ ਅਨੰਦਪੁਰ ਅੱਗੇ ਰਹਿ ਚੁੱਕੇ ਸਨ। ਸੋ ਸੁਲਤਾਨਪੁਰ ਸਾਹਿਬ ਦਾ ਵੀਚਾਰ ਬਣ ਗਿਆ ਇੱਥੇ ਫਿਰ ਆ ਕਰਕੇ ਸੰਤ ਘਾਟ ਅਸਥਾਨ ਗੁਰਦੁਆਰਾ ਹਾਲੇ ਤਾਕੀਆਂ ਦਰਵਾਜੇ ਨਹੀ ਸੀ ਲੱਗੇ ਪਹਿਲਾਂ ਸੰਤ ਬਾਬਾ ਊਧਮ ਸਿੰਘ ਮਸਤੂਆਣ ਵਾਲਿਆਂ ਦੇ ਸੇਵਕ ਸਨ ਬਾਬਾ ਅਤਰ ਸਿੰਘ ਜੀ ਦੇ, ਉਨਾਂ ਨੇ ਸੇਵਾ ਕਰਵਾਈ ਉਪਰੰਤ ਜੱਥੇਦਾਰ ਸੰਤਾ ਸਿੰਘ ਸੋ ਨਿਹੰਗ ਸਿੰਘ ਲਸੂੜੀ ਵਾਲੇ ਉਨਾਂ ਨੇ ਸੇਵਾ ਕਰਵਾਈ ਸੋ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਸੀ ਹਾਲੇ ਅਸਥਾਨ ਦੀ ਸੇਵਾ ਅਧੂਰੀ ਸੀ ਸੋ ਦਾਸ ਇੱਥੇ ਜਾ ਕੇ ਰਹੇ। 1976 ਵਿੱਚ ਸੁਲਤਾਨਪੁਰ ਸਾਹਿਬ ਚਲੇ ਗਏ ਇੱਥੇ ਫਿਰ ਨਿਹੰਗ ਮੰਗਲ ਸਿੰਘ ਉਨਾਂ ਨੇ ਬੜੇ ਪਿਆਰ ਨਾਲ ਸੇਵਾ ਨਿਭਾਈ ਰਾਸ਼ਣ ਪਾਣੀ ਰਸਤ ਪਾਣੀ ਦੀ ਸੇਵਾ ਕੀਤੀ ਦੋ ਸਾਲ ਇੱਥੇ ਤਕਰੀਬਨ ਫਿਰ ਵੇਈਂ ਦੇ ਕਿਨਾਰੇ ਮਹਾਂਨ ਤਪ ਸਾਧਨ ਕੀਤੇ ਸੋ ਗ੍ਰੰਥਾਂ ਦਾ ਵੀਚਾਰ ਕਰਦੇ ਰਹਿਣਾਂ ਸੋ ਫਿਰ ਸਰਦਾਰ ਜਗੀਰ ਸਿੰਘ ਬਜਾਜ ਉਨਾਂ ਦੇ ਪਰਿਵਾਰ ਦਾ ਸੰਪਰਕ ਹੋ ਗਿਆ ਫਿਰ ਭਾਈ ਸੁਖਚੈਨ ਸਿੰਘ ਬਜਾਜ ਫਿਰ ਸੈਦਪੁਰ ਨੱਗਰ ਤੋਂ ਸਵਰਨ ਸਿੰਘ ਬਿਜਲੀ ਵਾਲਾ ਤੇ ਗਾਜੀਪੁਰ ਨੱਗਰ ਤੋਂ ਸਰਦਾਰ ਨਰੰਜਨ ਸਿੰਘ ਆਉਣ ਜਾਣ ਲੱਗ ਪਏ ਸੋ ਹੌਲੀ ਹੌਲੀ ਸੰਗਤ ਦੀ ਆਵਾਜ਼ਾਈ ਹੋ ਗਈ। ਤਿੰਨ ਸੌ ਸਾਲਾ ਗੁਰਪੁਰਬ ਗੁਰੂ ਤੇਗ ਬਹਾਦਰ ਜੀ ਦਾ ਆਇਆ ਸੰਤ ਬਾਬਾ ਕਰਤਾਰ ਸਿੰਘ ਠੱਟੇ ਟਿੱਬੇ ਵਾਲੇ ਜਿੰਨਾਂ ਨੇ ਸੁਲਤਾਨਪੁਰ ਦੇ ਅਸਥਾਂਨਾਂ ਦੀ ਸੇਵਾ ਕਰਾਈ ਹੈ ਗੁਰਦੁਆਰਾ ਹੱਟ ਸਾਹਿਬ, ਗੁਰਦੁਆਰਾ ਗੁਰੂ ਕਾ ਬਾਗ, ਗੁਰਦੁਆਰਾ ਕੋਠੜੀ ਸਾਹਿਬ, ਸੋ ਹੱਟ ਸਾਹਿਬ ਉਹ ਨਿਵਾਸ ਰੱਖਦੇ ਸਨ ਜਿੱਥੇ ਮਹਾਰਾਜ ਨੇ ਤੇਰਾਂ ਤੇਰਾਂ ਤੋਲੀਆਂ ਕਿਉਕਿ ਸੁਲਤਾਨਪੁਰ ਦੇ ਅੰਦਰ ਗੁਰਦੁਆਰਾ ਗੁਰੂ ਕਾ ਬਾਗ, ਬੇਬੇ ਨਾਨਕੀ ਦਾ ਘਰ ਜਿੱਥੇ ਬਾਬਾ ਨਾਨਕ ਜੀ ਨੇ ਪਹਿਲਾਂ ਚਰਨ ਪਾਏ ਇੱਥੋਂ ਹੀ ਵਿਆਹੁਣ ਵਾਸਤੇ ਬਟਾਲਾ ਨੱਗਰ ਗਏ ਇੱਥੇ ਹੀ ਉਨਾਂ ਦਾ ਪਰਿਵਾਰ ਮਾਤਾ ਸੁਲੱਖਣੀ ਜੀ ਬਿਰਾਜੇ ਇੱਥੇ ਬਾਬਾ ਸ੍ਰੀ ਚੰਦ, ਲਖਮੀ ਦਾਸ ਜੀ ਨੇ ਅਵਤਾਰ ਧਾਰਿਆ ਬੇਬੇ ਨਾਨਕੀ ਜੀ ਦਾ ਯਾਦਗਾਰੀ ਖੂਹ ਜਿਸ ਦੇ ਜਲ ਨਾਲ ਸਤਿਗੁਰ ਗੁਰੂ ਨਾਨਕ ਸਾਹਿਬ ਜੀ ਨੂੰ ਲੰਗਰ ਬਣਾ ਕੇ ਛਕਾਂਉਦੇ ਰਹੇ ਅੱਜ ਵੀ ਮੌਜੂਦ ਹੈ। ਸੋ ਸੰਗਰਾਂਦ ਦੇ ਦਿਨ ਇੱਥੇ ਜਾ ਕੇ ਕਥਾ ਵਾਰਤਾ ਕਰਨੀ ਸੋ ਗੁਰਦੁਆਰਾ ਹੱਟ ਸਾਹਿਬ ਜਿੱਥੇ ਮਹਾਰਾਜ ਮੋਦੀ ਖਾਨਾਂ ਕਰਦੇ ਸਨ, 14 ਵੱਟੇ ਅੱਜ ਵੀ ਮੌਜੂਦ ਹਨ ਜਿੰਨਾ ਨਾਲ ਤੋਲ ਕੇ ਗਰੀਬਾਂ ਦੀਆਂ ਝੋਲੀਆਂ ਭਰਦੇ ਸਨ, ਗੁਰਦੁਆਰਾ ਬੇਰ ਸਾਹਿਬ ਜਿੱਥੇ ਭਾਈ ਭਗੀਰਥ ਜੀ ਮਲਸੀਆਂ ਵਾਲੇ ਦਾਤਣ ਲੈ ਕੇ ਇਸ਼ਨਾਨ ਲਈ ਰੋਜ਼ ਪਹੁੰਚਦੇ ਸਨ ਦਾਤਣ ਕਰਕੇ ਗੱਡੀ, ਅੱਜ ਬੇਰ ਸਾਹਿਬ ਦਾ ਪਵਿੱਤਰ ਬਰਿਕਸ਼ ਕਾਇਮ ਹੈ ਉਸ ਦੇ ਨਾਂ ਤੇ ਗੁਰਦੁਆਰਾ ਬੇਰ ਸਾਹਿਬ ਹੈ ਇੱਥੋਂ ਹੀ ਮਹਾਰਾਜ ਨੇ ਇਸ਼ਨਾਨ ਦੇ ਬਹਾਨੇ ਸੱਚਖੰਡ ਗਏ ਤੇ ਤੀਸਰੇ ਦਿਨ ਸੰਤ ਘਾਟ ਅਸਥਾਨ ਤੇ ਪ੍ਰਗਟ ਹੋਏ, ਕੋਠੜੀ ਸਾਹਿਬ ਜਿੱਥੇ ਤਿੰਨ ਦਿਨ ਲੇਖਾ ਹੋਇਆ 765 ਰੁਪੈ ਵੱਧ ਨਿਕਲੇ, ਸੰਤ ਘਾਟ ਤੋਂ ਕਖਾਏ ਬਸਤਰ ਕਰਕੇ ਸਤਿਗੁਰ ਸੱਚੇ ਪਾਤਸ਼ਾਹ ਉਦਾਸੀਆਂ ਕਰਨ ਗਏ ਸਨ, ਅੰਤਰਜਾਮਤਾ ਜਿੱਥੇ ਮੁਸਲਮਾਨਾਂ ਨੂੰ ਨਿਮਾਜ਼ ਪੜਨੀ ਦੱਸੀ, ਕਿ ਦੌਲਤ ਖਾਂ ਲੋਧੀ ਘੋੜੇ ਖਰੀਦਦਾ ਹੈ ਕਾਬਲ ਵਿੱਚ, ਕਾਜੀ ਦੀ ਘੋੜੀ ਸੀ ਵਛੇਰਾ ਟੋਏ ਵਿੱਚ ਨਾਂ ਡਿੱਗ ਪਏ ਇਹ ਅੰਤਰਜਾਮਤਾ ਵਾਲਾ ਅਸਥਾਨ ਹੈ। ਸੋ ਰਬਾਬਸਰ ਭਰੋਆਣੇ ਜਿਥੋਂ ਮਰਦਾਨਾਂ ਜੀ ਜਾ ਕੇ ਰਬਾਬ ਲਿਆਏ ਸੰਤ ਘਾਟ ਤੋਂ ਕਖਾਏ ਬਸਤਰ ਕਰ ਉਦਾਸੀਆਂ ਕਰਨ

ਤੁਰੇ ਦਾਸਾਂ ਨੇ ਸੰਤ ਘਾਟ ਡੇਰਾ ਲਾ ਕੇ ਦੋ ਸਾਲ ਇੱਥੇ ਤਪੱਸਿਆ ਕੀਤੀ, ਨਿਰਬਾਨ ਕਿਰਿਆ ਵਿੱਚ ਰਹੇ ਸੋ ਸੰਤ ਬਾਬਾ ਕਰਤਾਰ ਸਿੰਘ ਨੇ 300 ਸਾਲਾ ਇਲਾਕੇ ਵਿੱਚ ਨੱਗਰ ਕੀਰਤਨ ਸੰਤ ਬਾਬਾ ਕਰਤਾਰ ਸਿੰਘ ਮਹਿਤਾ ਸਾਹਿਬ ਵਾਲੇ ਵੀ ਇੱਥੇ ਪਹੁੰਚੇ, ਮਸਕੀਨ ਸਾਹਿਬ ਸੋ ਆਪਣੇਂ ਪਾਸ ਹੀ ਰਣਜੀਤ ਸਿੰਘ ਜੀ ਪਾਰਸ ਕਰਨਾਲ ਵਾਲੇ ਉਹ ਵੀ ਵਿੱਦਵਾਨ ਆਏ ਬਹੁਤ ਸਾਰੇ ਰਾਗੀ, ਢਾਡੀ, ਪ੍ਰਚਾਰਕ ਪਹੁੰਚੇ ਸੰਤ ਵੀ ਜੱਥੇ ਸਮੇਤ ਸੰਤ ਬਾਬਾ ਕਰਤਾਰ ਸਿੰਘ ਆਏ ਸੋ ਕਥਾ ਕੀਰਤਨ ਪ੍ਰਸੰਗ ਹੁੰਦੇ ਰਹੇ। ਇਲਾਕੇ ਵਿੱਚ ਨੱਗਰ ਕੀਰਤਨ ਹੋਇਆ ਸੋ ਦਾਸਾਂ ਨੂੰ ਵੀ ਪੰਜ ਮਿੰਟ ਬੋਲਣ ਦਾ ਸੁਭਾਗ ਮਿਲਿਆ ਸੋ ਦਾਸਾਂ ਨੇ ਕੁਝ ਸ਼ਾਸ਼ਤਰੀ, ਵੇਦਾਂ ਸ਼ਾਸ਼ਤਰਾਂ ਦੇ ਮੰਤਰ ਬੋਲ ਕੇ ਵਿਆਖਿਆ ਕੀਤੀ ਸੰਤ ਬਾਬਾ ਕਰਤਾਰ ਸਿੰਘ ਮਹਿਤਾ ਵਾਲਿਆਂ ਨੇ ਸੰਗਤ ਵਿੱਚ ਪ੍ਰਸੰਸਾ ਦੇ ਬਚਨ ਕਹੇ ਬਾਅਦ ਵਿੱਚ ਜੱਫੀ ਪਾ ਕੇ ਮਿਲੇ ਅਤੇ ਜੱਥੇ ਵਿੱਚ ਰਹਿਣ ਵਾਸਤੇ ਵੀ ਪ੍ਰੇਰਨਾਂ ਕੀਤੀ ਸੋ ਮਹਾਂਪੁਰਸ਼ਾਂ ਦਾ ਇੱਥੇ ਮਿਲਾਪ ਹੋਇਆ ਪਹਿਲੀ ਵਾਰੀ। ਟਿੱਬਾ ਸਾਹਿਬ ਸੰਤ ਬਾਬਾ ਲਛਮਣ ਸਿੰਘ ਦੇ ਅਸਥਾਨ ਤੇ ਸੰਤ ਗਿਆਨੀ ਆਤਮਾ ਸਿੰਘ ਦੀ ਪ੍ਰੇਰਨਾਂ ਨਾਲ ਸੰਤ ਕਰਤਾਰ ਸਿੰਘ ਜੀ ਦੇ ਦਰਸ਼ਨ ਦੀਦਾਰੇ ਹੋਏ ਸੋ ਸੰਤ ਬਾਬਾ ਕਰਤਾਰ ਸਿੰਘ ਠੱਟੇ ਟਿੱਬੇ ਵਾਲਿਆਂ ਨੇ ਉਦੋਂ ਵੀਚਾਰ ਸੁਣੇ ਬੜੇ ਪ੍ਰਭਾਵਤ ਹੋਏ ਅਤੇ ਇਹ ਸਮਾਗਮ ਚਲਦਾ ਰਿਹਾ ਉਪਰੰਤ ਦਾਸ ਨੂੰ ਪੁਛਿਆ ਆਪ ਕਿਥੇ ਰਹਿੰਦੇ ਹੋ ਬੇਨਤੀ ਕੀਤੀ ਗੁਰਦੁਆਰਾ ਸੰਤ ਘਾਟ ਆਪ ਜੀ ਜੀਪ ਲੈ ਕੇ ਦਾਸ ਨੂੰ ਉਥੋਂ ਆਪਣੇਂ ਨਾਲ ਲੈ ਕੇ ਆਏ ਹੱਟ ਸਾਹਿਬ, ਦਰਸ਼ਨੀ ਡਿਊੜੀ ਉਪਰ ਰਿਹਾਇਸ਼ ਬਖਸ਼ੀ ਸੋ ਭਾਈ ਸਰਬਜੀਤ ਸਿੰਘ ਤੇ ਭਾਈ ਜੋਗਾ ਸਿੰਘ ਜਿੰਨਾਂ ਨੇ ਦਾਸਾਂ ਤੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ ਹੈ ਸੋ ਸੇਵਾ ਵਿੱਚ ਹਾਜ਼ਰੀ ਭਰਦੇ ਰਹੇ ਸਵਰਨ ਸਿੰਘ ਸੈਦਪੁਰ ਵਾਲੇ ਹਾਜ਼ਰੀ ਭਰਦੇ ਰਹੇ ਸੰਤ ਬਾਬਾ ਕਰਤਾਰ ਸਿੰਘ ਜੀ ਨੇ ਸੋ ਪ੍ਰੇਰਨਾਂ ਦਿੱਤੀ ਕਿ ਆਪ ਇਤਨੀ ਵਿੱਦਿਆ ਪੜੇ ਹੋ ਤੇ ਚੁੱਪ ਕਰਕੇ ਬੈਠਣ ਦਾ ਕੋਈ ਲਾਭ ਨਹੀ ਪ੍ਰਚਾਰ ਕਰੋ, ਸੰਗਤਾਂ ਦੀ ਸੇਵਾ ਕਰੋ, ਸੰਗਤਾਂ ਦਾ ਸੁਧਾਰ ਕਰੋ ਨਾਲੇ ਗੁਰੂ ਨਾਨਕ ਸਾਹਿਬ ਮਹਾਰਾਜ ਦੇ ਅਸਥਾਨ ਹਨ ਅਤੇ ਮੈਂ ਵੀ ਬਾਬਾ ਜਵਾਲਾ ਸਿੰਘ ਦਾ ਪ੍ਰੇਮੀ ਹਾਂ ਅਤੇ ਸੰਪਰਦਾ ਵੀ ਇੱਕੋ ਹੀ ਹੈ ਕਿਉਕਿ ਬਾਬਾ ਬੀਰ ਸਿੰਘ ਤੋਂ ਉਨਾਂ ਦੇ ਸੇਵਕ ਬਾਬਾ ਟੇਕ ਸਿੰਘ ਤੋਂ ਠੱਟੇ ਟਿੱਬੇ ਦੀ ਸੰਪਰਦਾ ਚੱਲਦੀ ਹੈ ਤੇ ਜੋ ਹਰਖੋਵਾਲ ਆਦਿਕ ਡੇਰੇ ਹਨ ਹੋਤੀ ਮਰਦਾਨ ਦੇ ਇਹ ਬਾਬਾ ਮਹਾਰਾਜ ਸਿੰਘ ਤੋਂ ਹੈ ਸੋ ਇਸ ਕਰਕੇ ਆਪ ਸੇਵਾ ਕਰੋ ਪਟਨਾਂ ਸਾਹਿਬ ਦੀ ਸੇਵਾ ਬਾਬਾ ਜਵਾਲਾ ਸਿੰਘ ਦੀ ਆਗਿਆ ਨਾਲ ਹੀ ਸੰਤ ਕਰਤਾਰ ਸਿੰਘ ਜੀ ਨੇ ਸ਼ੁਰੂ ਕੀਤੀ ਸੀ ਸੋ ਸੰਤ ਬਾਬਾ ਭਾਗ ਸਿੰਘ ਠੱਟੇ ਟਿੱਬੇ ਵਾਲੇ ਆਪ ਜੀ ਉਨਾਂ ਦੀ ਅਰਦਲ ਵਿੱਚ ਰਹੇ ਹੋ ਉਹ ਬੜੀ ਬਿਰੱਕਤ ਮਹਾਂਨ ਆਤਮਾ ਸਨ ਤਿਆਗੀ ਬੈਰਾਗੀ ਸਨ ਜੋ ਸੰਤ ਬਾਬਾ ਬਿਸ਼ਨ ਸਿੰਘ ਮੁਰਾਲੇ ਵਾਲਿਆਂ ਕੋਲੋਂ ਸੰਤ ਬਾਬਾ ਸੁੰਦਰ ਸਿੰਘ ਸੰਤ ਬਾਬਾ ਪ੍ਰੇਮ ਸਿੰਘ ਇਕੱਠੇ ਹੀ ਵਿੱਦਿਆ ਪੜ੍ਹੇ ਸਨ ਸੰਤ ਜਗਤ ਸਿੰਘ ਜੀ ਉਹ ਬਾਬਾ ਅਮੀਰ ਸਿੰਘ ਤੋਂ ਵਿੱਦਿਆ ਪੜੇ ਸਨ ਜੋ ਠੱਟੇ ਟਿੱਬੇ ਦੇ ਮਹੰਤ ਰਹਿ ਚੁੱਕੇ ਸਨ ਸੰਤ ਕਰਤਾਰ ਸਿੰਘ ਜੀ ਨੇ ਪ੍ਰੇਰਨਾਂ ਕਰਕੇ ਨਾਨਕ ਪ੍ਰਕਾਸ਼ ਦੀ ਕਥਾ ਸ਼ੁਰੂ ਕਰਵਾਈ ਕਹਿਣ ਲੱਗੇ ਬੜੇ ਯਤਨ ਕੀਤੇ ਹਨ ਇਹ ਲੋਕ ਸਤਸੰਗ ਵੱਲ ਮੁੜਦੇ ਨਹੀਂ ਸੋ ਦਾਸ ਨੇ ਕਿਹਾ ਕਿ ਗੁਰੂ ਨਾਨਕ ਸਾਹਿਬ ਜੀ ਲੰਬਾਂ ਸਮਾਂ ਇਸ ਨੱਗਰ ਵਿੱਚ ਰਹੇ ਹਨ ਤੇ ਅਕਸਰ ਪ੍ਰੇਮ ਕਰਕੇ ਹੀ ਰਹੇ ਹਨ 14 ਸਾਲ 9 ਮਹੀਨੇ 13 ਦਿਨ। ਦਾਸਾਂ ਨੇ ਸ੍ਰੀ ਨਾਨਕ ਪ੍ਰਕਾਸ਼ ਦੀ ਕਥਾ ਪ੍ਰਾਰੰਭ ਕੀਤੀ ਫਿਰ ਕੁਝ ਸਿਆਸੀ ਕਾਰਨਾਂ ਦੇ ਕਾਰਨ ਸੰਤ ਬਾਬਾ ਕਰਤਾਰ ਸਿੰਘ ਜੀ ਦੀ ਸੇਵਾ ਸੋ ਸ੍ਰੋਮਣੀ ਕਮੇਟੀ ਨੇ ਵਾਪਸ ਲੈ ਲਈ ਸੰਤ ਕਰਤਾਰ ਸਿੰਘ ਗੋਇੰਦਵਾਲ ਸਾਹਿਬ ਸੇਵਾ ਵਿੱਚ ਜੁਟ ਗਏ ਦਾਸ ਇੱਥੇ ਡਿਹੜੀ ਵਿੱਚ ਰਹਿ ਕੇ ਕਥਾ ਕਰਦੇ ਰਹੇ ਫਿਰ ਬੀਬੀ ਬਲਵੰਤ ਕੌਰ ਜਿੰਨਾਂ ਨੇ ਬੀਬੀ ਨਾਨਕੀ ਦੀ ਯਾਦ ਵਿੱਚ, ਸੋ ਬੇਬੇ ਨਾਨਕੀ ਸਤਸੰਗ ਘਰ ਗੁਰਦੁਆਰਾ ਬਣਾਇਆ ਹੈ ਉਥੇ ਪ੍ਰੇਰਨਾਂ ਦਿੱਤੀ ਕਿ ਮੇਰੇ ਪਤੀ ਜੀ ਵੀ ਬਾਬਾ ਜਵਾਲਾ ਸਿੰਘ ਜੀ ਦੇ ਸੇਵਕ ਸਨ ਬੀਬੀ ਬਲਵੰਤ ਕੌਰ ਸੂਸਾਂ ਨੱਗਰ ਤੋਂ ਖੁਰਦ ਪੁਰ ਪਿੰਡ ਵਿਆਹੇ ਸਨ ਇੰਨਾਂ ਦੇ ਪਤੀ ਬਾਬਾ ਜਵਾਲਾ ਸਿੰਘ ਜੀ ਦੇ ਸੇਵਕ ਸਨ ਉਦੋਂ ਅਫਰੀਕਾ ਵਿੱਚ ਰਹਿੰਦੇ

ਸਨ ਗੁਜਰਨ ਤੋਂ ਬੀਬੀ ਜੀ ਮਹਾਂਪੁਰਸ਼ਾਂ ਦੀ ਸਰਣ ਗਏ। ਬੀਬੀ ਅਮਰ ਕੌਰ ਜੀ ਤਨੂੰਲੀ ਵਾਲਿਆਂ ਦੀ, ਡਿਊਟੀ ਲਗਾਈ ਜਿਹੜੇ ਤਪੋ ਬਨ ਨਿਸ਼ਾਨ ਝੁਲਾ ਕੇ ਗੁਰਦੁਆਰਾ ਬਣਾਂ ਕੇ ਲੰਗਰ ਚਲਾਇਆ ਸੀ ਸੇਵਾ ਕਰਦੇ ਰਹੇ, ਕਥਾ ਕੀਰਤਨ ਪ੍ਰਭਾਟੀ ਚਲਾਈ ਦਾਸ ਵੀ ਕਈ ਵਾਰੀ ਉਥੇ ਜਾਂਦੇ ਆਂਉਦੇ ਰਹੇ ਸੋ ਬੀਬੀ ਜੀ ਸਾਨੂੰ ਵੀ ਉਥੇ ਰਹਿਣ ਲਈ ਪ੍ਰੇਰਨਾਂ ਕਰਦੇ ਰਹੇ ਸੋ ਜਿੱਥੇ ਬੀਬੀ ਪ੍ਰਬੰਧਕ ਹੋਵੇ ਆਮ ਮਾਈ ਸ਼ਰੀਰਾਂ ਦਾ ਆਉਣਾ ਜਿਆਦਾ ਇਸ ਕਰਕੇ ਦਾਸ ਕੁਝ ਸੰਕੋਚ ਕਰਦੇ ਸਨ। ਸੋ ਨੌਜਵਾਨ ਉਮਰ ਵਿੱਚ ਪ੍ਰਹੇਜ਼ ਹੀ ਚੰਗਾ ਹੁੰਦਾ ਹੈ ਸੋ ਬੀਬੀ ਅਮਰ ਕੌਰ ਦੀ ਡਿਊਟੀ ਲਾਈ ਉਨਾਂ ਨੇ ਬੀਬੀ ਬਲਵੰਤ ਕੌਰ ਜੀ ਨੂੰ ਜੋ ਮਹਾਪੁਰਸ਼ਾਂ ਨੇ ਗੁਰਮੰਤਰ ਦੇ ਚਲੀਸੇ ਕਰਨ ਦੀ ਆਗਿਆ ਕੀਤੀ ਸੋ ਇੰਨਾਂ ਤੋਂ ਅੱਗੇ ਕਰਵਾ ਚੁੱਕੇ ਸਨ ਵਿਧੀ ਵਿਧਾਨ ਦਾ ਪਤਾ ਸੀ ਬੀਬੀ ਬਲਵੰਤ ਕੌਰ ਤੋਂ ਵੀ ਮੂਲਮੰਤਰ ਦੇ ਚਲੀਸੇ ਕਰਾਏ ਫਿਰ ਇਹ ਅਫਰੀਕਾਂ'ਚੋਂ ਇੰਗਲੈਂਡ ਆ ਗਏ ਇਥੋਂ ਕੀਰਤਨ ਕਰ ਕਰ ਕੇ ਬੀਬੀਆਂ ਨੇ ਜਿੰਨੀ ਮਾਇਆ ਹੋਣੀ ਉਸ ਮਾਇਆ ਨਾਲ, ਸੋ ਸੰਤ ਬਾਬਾ ਕਰਤਾਰ ਸਿੰਘ ਜੀ ਦਾਸਾਂ ਦਾ ਸਰੀਰ, ਸੰਤ ਬਾਬਾ ਕਰਤਾਰ ਸਿੰਘ ਠੱਟਾ ਟਿੱਬੇ, ਪੰਜਾਂ ਪਿਆਰਿਆਂ ਸਮੇਤ ਨੀਂਹ ਪੱਥਰ ਰੱਖਿਆ ਅੱਜ ਸੋਹਣਾਂ ਆਲੀਸ਼ਾਨ ਗੁਰਦੁਆਰਾ ਲੰਗਰ ਤੇ ਹਸਪਤਾਲ ਵੀ ਬਣ ਰਹੇ ਹਨ ਅੱਖਾਂ ਦੇ ਆਪ੍ਰੇਰਸ਼ਨਾਂ ਦੇ ਕੈਂਪ ਆਦਿਕ ਲੱਗਦੇ ਹਨ ਸਲਾਨਾਂ ਬੇਬੇ ਨਾਨਕੀ ਦਾ ਗੁਰਪੁਰਬ 3-4 ਅਪ੍ਰੈਲ ਆਦਿਕ ਮਨਾਇਆ ਜਾਂਦਾ ਹੈ ਨੱਗਰ ਕੀਰਤਨ ਆਦਿਕ ਹੁੰਦੇ ਹਨ ਸੋ ਅਸਥਾਨ ਦੀ ਸੇਵਾ ਕਰਵਾਈ ਸੀ ਉਨਾਂ ਨੇ ਵੀ ਕੁਝ ਸੁਅੱਤ ਭਾਵ ਕਰਦਿਆਂ ਹੋਇਆਂ ਕਥਾ ਲਈ ਕਿਹਾ ਬਾਕੀ ਨਾਨਕ ਪ੍ਰਕਾਸ਼ ਦੀ ਕਥਾ ਇੱਥੇ ਕੀਤੀ ਭੋਗ ਪਾਏ ਸੋ ਇਸ ਕਥਾ ਦੇ ਦੌਰਾਨ ਸੋ ਸਰਦਾਰ ਕਿਰਪਾਲ ਸਿੰਘ ਜੀ ਕਉਲਧਰ ਜੱਜ ਸਾਹਿਬ, ਸਰਦਾਰ ਪਰਮਜੀਤ ਸਿੰਘ ਬਸਰਾ ਐਸ:ਡੀ:ਓ ਹੁਣ ਐਕਸੀਅਨ ਹਨ ਤੇ ਜੱਜ ਸਾਹਿਬ ਵੀ ਹੁਣ ਸ਼ੈਸ਼ਨ ਜੱਜ ਬਣ ਗਏ ਹਨ ਇਸ ਤਰਾਂ ਨਰੰਜਨ ਸਿੰਘ ਤਹਿਸੀਲਦਾਰ ਧੰਨਾਂ ਸਿੰਘ ਗੁਲਸ਼ਨ ਦੇ ਜਵਾਈ, ਸੋ ਇਸ ਤਰਾਂ ਪਟਵਾਰੀ ਪੰਛੀ ਜੀ ਸਰਦਾਰ ਮਨੋਹਰ ਸਿੰਘ ਜੀ ਧੀਰ ਮਾਸਟਰ ਗੁਰਬਚਨ ਸਿੰਘ ਬਹੁਤ ਸਾਰੇ ਪ੍ਰੇਮੀ ਕਥਾ ਦੇ ਵਿੱਚ ਸ਼ਰਧਾਲੂ ਹੋਏ ਨੱਗਰ ਦੀ ਸਾਰੀ ਸੰਗਤ ਇਲਾਕੇ ਦੀ ਸਾਰੀ ਸੰਗਤ ਪ੍ਰੇਮ ਕਰਨ ਲੱਗੀ ਐਸ.ਡੀ.ਐਮ.ਜਤਿੰਦਰ ਸਿੰਘ ਮਹਾਂਨ ਗੁਰਸਿੱਖ ਉਹ ਵੀ ਕਥਾ ਦੇ ਭੋਗ ਤੇ ਆਏ ਤੇ ਸੰਤ ਬਾਬਾ ਕਰਤਾਰ ਸਿੰਘ ਸਾਹਿਬ ਜੀ ਆਏ ਹਜ਼ਾਰਾਂ ਦੀ ਤਦਾਦ ਵਿੱਚ ਸੰਗਤਾਂ ਦਾ ਇਕੱਠ ਹੋਇਆ ਲੰਗਰ ਭੰਡਾਰਾ ਹੋਇਆ ਇੱਕ ਮਹੀਨਾਂ ਕਥਾ ਬੰਦ ਰਹੀ ਫਿਰ ਸਰਦਾਰ ਕਿਰਪਾਲ ਸਿੰਘ, ਸ਼ਾਂਤੀ ਦਾਸ ਜੈਨ ਪ੍ਰੇਰਨਾਂ ਦਿੱਤੀ ਕਿ ਸਾਨੂੰ ਸਿਨੇਮੇ ਆਦਿਕ ਪਾਰਟੀਆਂ ਤੋਂ ਰੋਕ ਕੇ ਅੰਮ੍ਰਿਤ ਛਕਾ ਕੇ ਗੁਰਸਿੱਖ ਬਣਾ ਦਿੱਤਾ, ਹੁਣ ਮਨ ਨਹੀ ਲੱਗਦਾ ਕਥਾ ਪ੍ਰਾਰੰਭ ਕਰੋ ਫਿਰ ਉਨਾਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਨੇਜ਼ਰ ਸਰਦਾਰ ਪੂਰਨ ਸਿੰਘ ਨਾਲ ਵੀਚਾਰ ਕਰਕੇ ਰਿਹਾਇਸ਼ ਸੰਤ ਘਾਟ ਅਤੇ ਕਥਾ ਗੁਰੂ ਕੇ ਬਾਗ ਗੁਰਦੁਆਰੇ ਵਿਖੇ ਪ੍ਰਾਰੰਭ ਕਰਾਈ, ਸੋ ਸਾਰੇ ਸੂਰਜ ਪ੍ਰਕਾਸ਼ ਦੀ ਕਥਾ ਇੱਥੇ ਕੀਤੀ ਸੋ ਸ਼ਹਿਰ ਦੇ ਬਿਨਾਂ ਵਿਤਕਰੇ ਤੋਂ ਸਾਰੀਆਂ ਜਾਤਾਂ ਧਰਮਾਂ ਦੇ ਲੋਕ ਕਥਾ ਵਿੱਚ ਆ ਕੇ ਹਾਜ਼ਰੀ ਭਰਦੇ ਰਹੇ ਸੋ ਭਾਈ ਜੋਗਾ ਸਿੰਘ ਜਿਸ ਦਾ ਪਹਿਲਾ ਨਾਮ ਹਰੀਸ਼ ਚੰਦਰ ਸੀ, ਸਰਬਜੀਤ ਸਿੰਘ, ਜਰਨੈਲ ਸਿੰਘ ਇਸ ਤਰਾਂ ਸਰਦਾਰ ਪ੍ਰੀਤਮ ਸਿੰਘ ਦਾ ਲੜਕਾ ਸਾਬਾ ਜਿੰਨਾਂ ਨੇ ਸਾਧ ਸੰਗਤ ਦੇ ਘਰੋਂ ਜੋੜਿਆਂ ਦੀ ਸੇਵਾ ਕਰਨੀ ਦਰਸ਼ਨ ਸਿੰਘ ਸੱਦੂਵਾਲ ਜੋੜਿਆਂ ਦੀ ਸੇਵਾ, ਸਾਈਕਲਾਂ ਦਾ ਪ੍ਰਬੰਧ ਕਰਨਾਂ ਸੰਗਤਾਂ 15-15, 3-3, 4-4 ਮੀਲ ਤੋਂ ਨੱਗਰ ਦੀਆਂ ਸੰਗਤਾਂ ਕਥਾ ਵਿੱਚ ਆਉਦੀਆਂ ਰਹੀਆਂ ਸੋ ਸਾਰੇ ਸੂਰਜ ਪ੍ਰਕਾਸ਼ ਦੀ ਕਥਾ ਹੋਈ ਪੰਥ ਪ੍ਰਕਾਸ਼ ਦੀ ਕਥਾ ਹੋਈ ਸੋ ਗੁਰ ਸੋਭਾ ਗ੍ਰੰਥ ਦੀ ਕਥਾ, ਬੀਰ ਮ੍ਰਿਗੇਸ਼ ਗ੍ਰੰਥ ਦੀ ਕਥਾ, ਮਹਾਂਪੁਰਸ਼ਾਂ ਦਾ ਜਸ ਹੋਇਆ ਫਿਰ ਸੰਗਤ ਨੇ ਪ੍ਰੇਰਨਾਂ ਦਿੱਤੀ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਪ੍ਰਾਰੰਭ ਕੀਤੀ ਜਾਵੇ। ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਕੇ ਕਥਾ ਪ੍ਰਾਰੰਭ ਕੀਤੀ ਗਈ ਉਪਰੰਤ ਮੱਧ ਵਿੱਚ ਫਿਰ ਅਖੰਡ ਪਾਠ ਸਾਹਿਬ ਦੇ ਭੋਗ, ਕਥਾ ਦੇ ਭੋਗ ਉਤੇ ਸੋ ਮਹਾਂਪੁਰਸ਼ਾਂ ਦਾ ਇਕੱਠ ਕੀਤਾ ਗਿਆ ਇਸ ਸਮੇ ਦੌਰਾਂਨ ਸੋ ਗੁਰੂ ਨਾਨਕ ਸਾਹਿਬ ਦਾ ਗੁਰਪੁਰਬ ਤਾਂ ਸ਼੍ਰੋਮਣੀ ਕਮੇਟੀ

ਵੱਲੋਂ ਮਨਾਇਆ ਜਾਂਦਾ ਦਸਮ ਪਾਤਸ਼ਾਹ ਦਾ ਗੁਰਪੁਰਬ ਸਿੱਖਾਂ ਮਹੱਲੇ ਬਾਕੀ ਜਿੰਨੇ ਗੁਰਪੁਰਬ ਸਨ ਉਹ ਸਾਰੇ ਦੇ ਸਾਰੇ ਅੱਗੇ ਨਹੀ ਸੀ ਮਨਾਏ ਜਾਂਦੇ ਇਹ ਸਾਰੇ ਗੁਰਪੁਰਬ ਗੁਰਦੁਆਰਾ ਗੁਰੂ ਕੇ ਬਾਗ ਮਨਾਂਉਣੇ ਸ਼ੁਰੂ ਕੀਤੇ ਧਰਮ ਪ੍ਰਚਾਰ ਕਮੇਟੀ ਬਣਾਈ, ਸੋ ਇਸ ਦੇ ਪ੍ਰਧਾਨ ਸਰਦਾਰ ਮਨੋਹਰ ਸਿੰਘ ਜੀ ਸਹਿਜਧਾਰੀ ਤੋਂ ਅੰਮ੍ਰਿਤ ਛਕ ਕੇ ਗੁਰਸਿੱਖ ਬਣੇ ਬਾਬਾ ਮਹੇਸ਼ਾ ਜਿੰਨਾਂ ਨੂੰ ਗੁਰੂ ਅਮਰਦਾਸ ਜੀ ਨੇ 22 ਮੰਜੀਆਂ ਦਿੱਤੀਆਂ ਇੱਕ ਮੰਜੀ ਮਿਲੀ ਉਨਾਂ ਦੇ ਪਰਿਵਾਰ ਵਿੱਚੋਂ ਸਨ ਉਹ ਅੰਮ੍ਰਿਤ ਛਕ ਕੇ ਗੁਰਸਿੱਖ ਬਣੇ ਉਨਾਂ ਨੂੰ ਪ੍ਰਧਾਨ ਬਣਾਇਆ ਸੋ ਲੰਗਰਾਂ ਦੀ, ਕਥਾ ਕੀਰਤਨ ਦੀ ਤੇ ਦੀਵਾਨਾਂ ਦੀ ਅਤੇ ਸੰਗੀਤ ਸੰਮੇਲਨ, ਸਾਧੂ ਸਮਾਗਮ ਔਰ ਕਵੀ ਦਰਬਾਰ ਕਰਨੇ ਬੇਦੀ ਲਾਲ ਸਿੰਘ ਆਦਿਕ ਸਾਹਿਤਕਾਰਾਂ ਦਾ ਆਉਣਾ ਜੋ ਚੀਫ ਖਾਲਸਾ ਦੀਵਾਨ ਦੇ ਆਡੀਟਰ ਸਨ, ਸਟੇਜ਼ ਦਾ ਪ੍ਰਬੰਧ ਕਰਨਾਂ ਸੋ ਸਾਰੇ ਗੁਰਪੁਰਬ ਮਨਾਉਣ ਦੀ ਜਿਹੜੀ ਪ੍ਰਭਾਟੀ ਸੀ ਪ੍ਰਾਰੰਭ ਕੀਤੀ ਇੱਕ ਵੇਰੀ ਦਸਮ ਪਾਤਸ਼ਾਹ ਦਾ ਗੁਰਪੁਰਬ ਸੀ ਸੰਤ ਬਾਬਾ ਗਿਆਨ ਸਿੰਘ ਜੀ ਜੌਹਲਾਂ ਵਾਲੇ ਫਿਰੋਜ਼ਪੁਰ ਕਿਸੇ ਪ੍ਰੇਮੀਆਂ ਦੇ ਗਏ ਸਨ ਆਪ ਜੀ ਜਾਣੋਂ ਅੰਤਰਜਾਮਤਾ ਨਾਲ ਬਜ਼ਾਰ ਵਿੱਚ ਆ ਗਏ ਇੱਥੇ ਦਾਸ ਗੁਰਦੁਆਰਾ ਸਿੰਘ ਸਭਾ ਮੁਹੱਲਾ ਸਿੱਖਾਂ, ਸੰਗਤ ਨੂੰ ਸਿਰੋਪੇ ਦੇ ਰਹੇ ਸਨ ਕਰਨਲ ਮਲਕੀਤ ਸਿੰਘ ਜੀ ਨੂੰ ਭੇਜਿਆ ਕਿ ਮਹਾਂਪੁਰਸ਼ ਯਾਦ ਕਰਦੇ ਹਨ ਦਾਸ ਨੇ ਬੇਨਤੀ ਕੀਤੀ ਕਿ ਸਿਰੋਪਾ ਲਿਆ ਮਹਾਂਪੁਰਸ਼ਾਂ ਨੂੰ ਸਿਰੋਪਾ ਸੰਗਤ ਵੱਲੋਂ ਮਿਲਿਆ ਅਤੇ ਲੰਗਰ ਜਲ ਪਾਣੀ ਛਕਾਏ ਮਹਾਂਪੁਰਖਾਂ ਨੇ ਆਗਿਆ ਕੀਤੀ ਇੱਥੇ ਅੰਮ੍ਰਿਤ ਸੰਚਾਰ ਨਹੀ, ਬੇਨਤੀ ਕੀਤੀ ਆਪ ਅਗਿਆ ਕਰੋ ਸੋ ਮਹਾਂਪੁਰਸ਼ਾਂ ਨੇ ਕਿਹਾ ਅਸਥਾਨ ਤੇ ਆਇਉ। ਉਥੇ ਜਾ ਕਰਕੇ ਬੇਨਤੀ ਕੀਤੀ, ਗਾਹੇ ਬਗਾਹੇ ਜਦੋਂ ਵੀ ਸੰਗਤ ਅੰਮ੍ਰਿਤ ਛਕਣ ਲਈ ਤਿਆਰ ਹੁੰਦੀ ਰਹੀ ਸੰਤ ਬਾਬਾ ਗਿਆਨ ਸਿੰਘ ਜੀ ਨੂੰ ਬੇਨਤੀ ਕਰਦੇ ਰਹੇ, ਉਹ ਪੰਜਾਂ ਪਿਆਰਿਆਂ, ਸਮੂਹ ਸੰਗਤਾਂ, ਬੈਂਡ ਵਾਜੇ ਸਮੇਤ ਇੱਥੇ ਆਂਉਦੇ ਰਹੇ ਸੋ ਆ ਕਰਕੇ ਦੀਵਾਨ ਦੀ ਸਾਰੀ ਡਿਊਟੀ ਆਪ ਸੰਭਾਲਣੀ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਸੰਚਾਰ ਕਰਨਾਂ, ਲੰਗਰ ਭੰਡਾਰੇ ਹੋਣੇ ਤੇ ਮਹਾਂਪੁਰਸ਼ਾਂ ਨੇ ਬੈਂਡ ਵਾਜਾ ਵਜਾਉਣਾਂ ਸੋ ਇਸ ਤਰਾਂ ਸ਼ਾਸ਼ਤਰਾਂ ਦੀ ਪ੍ਰਦਰਸ਼ਨੀ ਵਿਖਾਈ ਫਾਇਰ ਆਦਿਕ ਕਰਨੇ ਬੜਾ ਭਾਰੀ ਜਸ ਕੁਲਾਹਲ ਹੁੰਦਾ ਰਿਹਾ, ਮਹਾਂਪੁਰਖ ਆਸ਼ੀਰਵਾਦ ਬਖਸ਼ਦੇ ਰਹੇ ਇੰਨਾਂ ਸਮਾਗਮਾਂ ਵਿੱਚ ਸੰਤ ਬਾਬਾ ਰੋਸ਼ਨ ਸਿੰਘ ਜੀ ਮਸਕੀਨ, ਸੋ ਡੇਰਾ ਮਕਸੂਦਪੁਰ ਬਾਬਾ ਮਾਝਾ ਸਿੰਘ ਜੀ ਦੇ ਉਤਰਾ ਅਧਿਕਾਰੀ ਹੋਤੀ ਮਰਦਾਨ ਸੰਪਰਦਾ ਦੇ ਸੋ ਸ਼ਾਖ ਦੇ ਮੁਖੀ ਪ੍ਰਬੰਧਕ ਉਹ ਵੀ ਆ ਕਰਕੇ ਜੱਥੇ ਸਮੇਤ ਸੰਗਤਾਂ ਸਮੇਤ ਕੀਰਤਨ ਕਰਦੇ ਰਹੇ ਅਤੇ ਸਰਦਾਰ ਸੰਤ ਉਜਾਗਰ ਸਿੰਘ ਬਲਾਲਾ ਸੰਤ ਹੁਸ਼ਿਆਰ ਸਿੰਘ ਡੇਰਾ ਢੱਕੀ ਖਾਸੀ ਕਲਾਂ ਲੁਧਿਆਣਾ ਇਸ ਤਰਾਂ ਸੰਤ ਮਹਿੰਦਰ ਸਿੰਘ ਮਲਸੀਹਾਂ ਔਰ ਬਹੁਤ ਸਾਰੇ ਮਹਾਂਪੁਰਸ਼ ਇੰਨਾਂ ਸਮਾਗਮਾਂ ਵਿੱਚ ਸੰਤ ਤੇਜਾ ਸਿੰਘ ਜੀ ਸੈਫਲਾਬਾਦ ਤੋਂ ਆ ਕੇ ਮਹਾਂਪੁਰਸ਼, ਛੇਵੇਂ ਪਾਤਸ਼ਾਹ ਦਾ ਅਸਥਾਨ ਹੈ ਸੇਵਾ ਕਰਦੇ ਰਹੇ ਉਹ ਵੀ ਦਰਸ਼ਨ ਦੀਦਾਰੇ ਸਾਧ ਸੰਗਤ ਦੇ ਕਰਦੇ ਰਹੇ ਹੋਰ ਵੀ ਮਹਾਂਪੁਰਸ਼ਾਂ ਨੂੰ ਗਾਹੇ ਬਗਾਹੇ ਬੇਨਤੀਆਂ ਕਰਦੇ ਰਹੇ ਕਵੀ ਦਰਬਾਰ ਹੁੰਦੇ ਰਹੇ ਬੇਅੰਤ ਕਵੀ ਮਾਨੀ ਜੀ, ਹੰਸ ਜੀ ਸੋ ਉਨਾਂ ਦੇ ਸਹਿਯੋਗੀ ਆ ਕਰਕੇ ਸਾਰੀ ਸਾਰੀ ਰਾਤ ਕਵੀ ਦਰਬਾਰ ਕਈ ਵੇਰੀ ਕੀਰਤਨ ਦਰਬਾਰ ਇਸ ਤਰਾਂ ਮੌਜੀ ਬਲਬੀਰ ਸਿੰਘ ਪ੍ਰੇਰਨਾਂ ਨਾਲ ਢਾਡੀ ਦਰਬਾਰ ਕਈ ਵੇਰੀ ਹੋਏ। ਗੁਰੂ ਕੀ ਕਿਰਪਾ ਨਾਲ ਦੀਬਾਨਾਂ ਦੇ ਪ੍ਰਭਾਵ ਨਾਲ ਬੇਅੰਤ ਸੰਗਤਾਂ ਨੇ ਮਾਸ ਮਦਰਾ ਤੰਬਾਕੂ ਰੋਮਾਂ ਦੀ ਬੇਅਦਬੀ ਬੀੜੇ ਖੈਣੀਆਂ ਜ਼ਰਦੇ ਤਿਆਗੇ ਔਰ ਕਈਆਂ ਨੇ ਅੰਮ੍ਰਿਤ ਛਕ ਕੇ ਗੁਰੂ ਕੀ ਸਿੱਖੀ ਗ੍ਰਹਿਣ ਕੀਤੀ ਤੇ ਸਾਰੇ ਇਲਾਕੇ ਵਿੱਚ ਵਿਚਰ ਵਿਚਰ ਕੇ ਥਾਂ ਥਾਂ ਸੰਤ ਸੰਮੇਲਨ ਕਰ ਕਰ ਕੇ ਪ੍ਰਚਾਰ ਕਰ ਕਰ ਕੇ ਸੋ ਗੁਰੂ ਗੋਬਿੰਦ ਸਿੰਘ ਦੀ ਚਲਾਈ ਮਰਯਾਦਾ ਅਨੁਸਾਰ ਖੰਡੇ ਬਾਟੇ ਦੇ ਅੰਮ੍ਰਿਤ ਦਾ ਸੰਚਾਰ ਕੀਤਾ ਸੋ ਕਈ ਵੇਰੀ ਬਾਬਾ ਗਿਆਨ ਸਿੰਘ ਜੀ ਦਰਸ਼ਨ ਦਿੰਦੇ ਰਹੇ ਕਈ ਵੇਰੀ ਸੰਤ ਕੁੰਦਨ ਸਿੰਘ ਜੀ ਜੱਥੇਦਾਰ ਇਸੇ ਤਰਾਂ ਕਈ ਵਾਰੀ ਸੰਗਤਾਂ ਵਿਚੋਂ ਆਪਣੇਂ ਵਿਚੋਂ ਪੰਜੇ ਪਿਆਰੇ ਕਾਇਮ ਹੋ ਕਰਕੇ ਇਹ ਸੇਵਾ ਨਿਭਾਉਦੇਂ ਰਹੇ। ਸੋ ਇਸ ਤਰਾਂ ਲੰਮਾ ਸਮਾਂ ਇਹ ਸੇਵਾਵਾਂ ਚਲਦੀਆਂ ਰਹੀਆਂ। ਬਾਬਾ ਰੋਸ਼ਨ ਸਿੰਘ ਜੀ, ਬਾਬਾ ਗਿਆਨ ਸਿੰਘ ਜੀ

ਆਸ਼ੀਰਵਾਦ ਬਖਸ਼ਦੇ ਰਹੇ। ਗੁਰੂ ਨਾਨਕ ਸਾਹਿਬ ਦੇ ਗੁਰਪੁਰਬਾਂ ਤੇ ਨਿਹੰਗਾਂ ਸਿੰਘਾਂ ਦੇ ਸਾਰੇ ਦਲ ਸਾਧੂ ਸੰਪਰਦਾਂ ਲੰਗਰ ਦੀਵਾਨ ਚਲਦੇ ਰਹੇ ਤੇ ਜਿੰਨੀ ਵਾਹਿਗੁਰੂ ਨੇ ਸੇਵਾ ਕਰਵਾਈ ਜਾਂ ਕਰਵਾ ਰਿਹਾ ਹੈ ਉਸ ਦੇ ਮੁਤਾਬਕ ਆਈਆਂ ਸੰਗਤਾਂ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ। ਸੋ ਸੰਤ ਬਾਬਾ ਜਰਨੈਲ ਸਿੰਘ ਜੀ 1978 ਵਿੱਚ ਨਿਰੰਕਾਰੀ ਕਾਂਡ ਜਦੋਂ ਹੋਇਆ ਸੋ ਦਾਸ ਨੂੰ ਉਝ ਪਹਿਲਾਂ ਬੀਬੀ ਇੰਦਰਜੀਤ ਕੌਰ ਸਰਦਾਰ ਅਮਰਜੀਤ ਸਿੰਘ ਨੂੰ ਕੋਕਰੀ ਨੱਗਰ ਵਿਆਹੀ ਸੀ ਦਾਸਾਂ ਦੀ ਪ੍ਰੇਰਨਾਂ ਨਾਲ ਜਦੋਂ ਅੰਮ੍ਰਿਤ ਸੰਚਾਰ ਇੱਥੇ ਕਰਦੇ ਰਹੇ ਸੋ ਸਰਦਾਰ ਅਮਰਜੀਤ ਸਿੰਘ ਪਰਿਵਾਰ ਸਮੇਤ ਬਹੁਤ ਸਾਰੇ ਪ੍ਰੇਮੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਉਦੋਂ ਸੰਤ ਜਰਨੈਲ ਸਿੰਘ ਜੀ ਆਪਣੇਂ ਘਰ ਹੀ ਰਹਿੰਦੇ ਸਨ ਸੋ ਆਪਣੇਂ ਭਣਵਈਏ ਦੀ ਪ੍ਰੇਰਨਾਂ ਨਾਲ ਕਿ ਮਾਸ ਮਦਰਾ ਛੱਡ ਕੇ ਅੰਮ੍ਰਿਤਧਾਰੀ ਹੋਇਆ ਦਾਸਾਂ ਦੇ ਪਾਸ ਪੁੱਜੇ ਬਚਨ ਬਿਲਾਸ ਹੁੰਦੇ ਰਹੇ ਇੰਨਾਂ ਦੀ ਮਾਤਾ ਨੰਦ ਕੌਰ ਨੇ ਜੋ ਹੇਰਾਂ ਨੱਗਰ ਤੋਂ ਸਨ ਸੰਤ ਬਾਬਾ ਕਰਤਾਰ ਸਿੰਘ ਕੋਕਰੀ ਵਾਲਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ ਅਤੇ ਵਰਦਾਨ ਵੀ ਪ੍ਰਾਪਤ ਕੀਤਾ ਕਿ ਤੇਰੇ ਪਰਵਾਰ ਵਿੱਚ ਗੁਰਮੁਖ ਆਵੇਗਾ ਜੋ ਘਰ ਘਰ ਅੰਮ੍ਰਿਤ ਛਕਾਵੇਗਾ ਸੋ ਇੱਥੇ ਪਹਿਲਾ ਮਿਲਾਪ ਹੁੰਦਾ ਰਿਹਾ 1978 ਤੋਂ ਜਦੋਂ ਇਹ ਕਾਂਡ ਹੋਇਆ ਆਪ ਜੀ ਆਪਣੀ ਬੱਸ ਵਿੱਚ ਜਾ ਰਹੇ ਸਨ ਦਾਸ ਸੁਲਤਾਨਪੁਰ ਸਾਹਿਬ ਸੋ ਉਸ ਵੇਲੇ ਰਿਹਾਇਸ਼ ਮਾਸਟਰ ਗੁਰਬਚਨ ਸਿੰਘ ਦੇ ਖੇਤਾਂ ਵਿੱਚ ਕੁਟੀਆ ਬਣੀਆਂ ਹੋਈਆਂ ਸਨ ਇਹ ਕੁਟੀਆ ਸੰਤ ਬਾਬਾ ਰੋਸ਼ਨ ਸਿੰਘ ਜੀ ਦੀ ਪ੍ਰੇਰਨਾਂ ਨਾਲ ਸਰਦਾਰ ਈਸ਼ਰ ਸਿੰਘ ਜੀ ਮਿਆਣੀ ਵਾਲੇ ਜੋ ਮੰਡੀਆਂ ਦੇ ਵੱਡੇ ਅਫਸਰ ਸੁਲਤਾਨਪੁਰ ਲੱਗੇ ਸਨ ਉਦਮ ਨਾਲ ਸੋ ਸੇਵਾਦਾਰਾਂ ਨੇ ਹਿੰਮਤ ਕਰਕੇ ਬਣਾਈਆਂ ਸਨ ਹੁਣ ਦਾਸ ਇੱਥੇ ਨਿਵਾਸ ਰੱਖਦੇ ਸਨ, 113 ਮਾਲਾ ਮੂਲਮੰਤਰ ਦੀਆਂ ਫੇਰਨੀਆਂ ਪੰਜ ਬਾਣੀਆਂ, ਆਸਾ ਦੀ ਵਾਰ, ਸੁਖਮਨੀ ਸਾਹਿਬ ਸੁਆਸ ਸੁਆਸ ਸਿਮਰਨ ਜੋਤ ਧੂਫ ਹਵਨ ਨਾਲ ਜਾਪ ਕਰਨਾਂ ਸੋ ਦੋਨੋ ਵੇਲੇ ਕਥਾ ਦੀ ਸੇਵਾ ਪਹਿਲਾਂ ਗੁਰੂ ਕੇ ਬਾਗ ਚਲਦੀ ਸੀ ਫਿਰ ਸ੍ਰੋਮਣੀ ਪ੍ਰਬੰਧਕ ਕਮੇਟੀ ਦੇ ਮੈਂਬਰ ਸਰਦਾਰ ਹਜ਼ਾਰਾ ਸਿੰਘ ਜੀ ਵਡਾਲਾ ਸੋ ਇਸ ਤਰਾਂ ਸਰਦਾਰ ਪੂਰਨ ਸਿੰਘ ਜੀ ਮੈਨੇਜ਼ਰ ਸਾਹਿਬ ਅਤੇ ਪੂਰਨ ਸਿੰਘ ਟਿੱਬਾ ਸਾਹਿਬ ਉਨਾਂ ਦੀ ਪ੍ਰੇਰਨਾਂ ਨਾਲ ਸਰਦਾਰ ਪਿਆਰਾ ਸਿੰਘ ਟਿੱਬਾ ਪ੍ਰੇਰਨਾਂ ਨਾਲ ਬੇਰ ਸਾਹਿਬ ਵੀ ਕਥਾ ਪ੍ਰਾਰੰਭ ਕੀਤੀ ਗਈ। ਅੰਮ੍ਰਿਤ ਵੇਲੇ ਬੇਰ ਸਾਹਿਬ, ਸ਼ਾਮ ਨੂੰ ਗੁਰਦੁਆਰਾ ਗੁਰੂ ਕੇ ਬਾਗ ਇਹ ਲੰਮਾਂ ਸਮਾਂ ਕਥਾ ਚਲਦੀਆਂ ਰਹੀਆਂ ਸੋ ਇਲਾਕੇ ਵਿੱਚ ਵੀ ਬੜਾ ਗੁਰੂ ਕੀ ਕਿਰਪਾ ਨਾਲ ਪ੍ਰਚਾਰ ਹੋਇਆ ਸਾਰੀਆਂ ਸਟੇਜ਼ਾਂ ਤੇ ਜਾਣ ਦਾ ਸੁਭਾਗ ਮਿਲਿਆ। ਸੰਤਾਂ ਦੀ ਬੱਸ ਜਾ ਰਹੀ ਸੀ ਸੋ ਦਾਸਾਂ ਦੀ ਪ੍ਰੇਰਨਾਂ ਨਾਲ ਬੇਰ ਸਾਹਿਬ ਸਮੂਹ ਸੰਗਤਾਂ ਵੱਲੋਂ ਪ੍ਰਬੰਧਕ ਕਮੇਟੀ ਵੱਲੋਂ ਸੋ 13 ਸਿੰਘਾਂ ਦੀ ਸ਼ਹੀਦੀ ਤੇ ਸੋ ਯਾਦ ਵਿੱਚ ਅਖੰਡ ਪਾਠ ਸਾਹਿਬ ਲੰਗਰ ਦੀਵਾਨ ਸਨ ਸੋ ਦਾਸਾਂ ਨੇ ਮੋਟਰ ਸਾਈਕਲ ਤੇ ਸਰਦਾਰ ਜੈਮਲ ਸਿੰਘ ਚਲਾ ਰਹੇ ਸਨ ਸੰਤਾਂ ਦੀ ਬੱਸ ਤੱਕ ਪਹੁੰਚੇ ਅਤੇ ਮਹਾਂਪੁਰਸ਼ਾਂ ਨੇ ਬੱਸ ਰੋਕੀ, ਬੇਰ ਸਾਹਿਬ ਦਰਸ਼ਨ ਦੀਦਾਰੇ ਕਰਨ ਲਈ ਬੇਨਤੀ ਕੀਤੀ ਆਪ ਨੇ ਕੁਝ ਮਜ਼ਬੂਰੀਆਂ, ਖੈਰ ਜੱਫੀ ਪਾ ਕੇ ਮਿਲੇ ਕਿਉਕਿ ਬਹੁਤ ਸਾਲਾਂ ਬਾਅਦ ਮਿਲੇ ਸੀ ਸੋ ਫਿਰ ਕਹਿਣ ਲੱਗੇ ਬਾਬੇ ਖੂੰਡੇ ਵਾਲੇ ਹਨ ਬਚਨ ਮੰਨਣਾ ਪੈਣਾਂ, ਵਾਪਸ ਆਏ ਸੋ ਸੰਤਾਂ ਨੇ ਪੌਣਾਂ ਘੰਟਾਂ ਉਥੇ ਸੁਲਤਾਨਪੁਰ ਦੇ ਇਤਿਹਾਸ ਦੀ ਮਹਾਨਤਾ ਲਈ ਵੀਚਾਰ ਦਿੱਤੇ ਸਾਧ ਸੰਗਤ ਵਲੋਂ ਸਿਰੋਪਾ ਹੋਇਆ ਵਿਦਾਇਗੀ ਹੋਈ ਕਹਿਣ ਲੱਗੇ ਆਪ ਘਰ ਦੇ ਸੰਤ ਹੋ, ਸਾਨੂੰ ਕਦੀਂ ਆਪ ਜੀ ਨੇ ਜੱਥੇ ਸਮੇਤ ਬੁਲਾਇਆ ਨਹੀ ਸੋ ਬੇਨਤੀ ਕੀਤੀ ਆਪ ਜਦੋਂ ਆਗਿਆ ਕਰੋ ਕਹਿਣ ਲੱਗੇ ਕਿ ਸਾਨੂੰ ਤਰਨ ਤਾਰਨ ਸਾਹਿਬ ਸਰਾਂ ਵਿੱਚ ਮਿਲੋ, ਸੋ ਉਥੇ ਮਿਲੋ ਸੋ ਆਪਾਂ ਡਾਇਰੀ ਵੇਖ ਕੇ ਪ੍ਰੋਗਰਾਮ ਬਣਾਵਾਂਗੇ ਤਰਨ ਤਾਰਨ ਸਾਹਿਬ ਜਾ ਕਰਕੇ ਦਰਸ਼ਨ ਅਸਥਾਨ ਦੇ ਕੀਤੇ ਮਹਾਰਾਜ ਦੇ ਸਰੋਵਰ ਵਿੱਚ ਇਸ਼ਨਾਨ ਕੀਤੇ ਸਰਾਂ ਤੇ ਸੰਤਾਂ ਦਾ ਡੇਰਾ ਸੀ ਉਥੇ ਜਾ ਕੇ ਮਿਲੇ ਪ੍ਰੋਗਰਾਮ ਬਣਾਇਆ ਤੇ ਹਰ ਸਾਲ ਜੱਥੇ ਸਮੇਤ ਸੰਤ, ਸੁਲਤਾਨਪੁਰ ਸਾਹਿਬ ਆਂਉਦੇ ਰਹੇ ਹੱਟ ਸਾਹਿਬ ਰਿਹਾਇਸ਼ ਰੱਖਣੀ ਕਥਾ ਕੀਰਤਨ ਹੋਣੇ ਅੰਮ੍ਰਿਤ ਸੰਚਾਰ ਹੋਣੇ ਸੋ ਸਵੇਰੇ ਹੱਟ ਸਾਹਿਬ

ਜਾਂ ਬੇਰ ਸਾਹਿਬ ਕਥਾ ਜਾਂ ਬੇਬੇ ਨਾਨਕੀ ਇਸਤਰੀ ਸਤਸੰਗ ਘਰ ਵਿਖੇ ਜਾਂ ਗੁਰਦੁਆਰਾ ਗੁਰੂ ਕੇ ਬਾਗ ਵਿਖੇ ਸ਼ਾਮ ਨੂੰ ਸੋ ਹਜ਼ਾਰਾਂ ਦੀ ਤਦਾਦ ਵਿੱਚ ਸੰਗਤਾਂ ਦਾ ਇਕੱਠ ਹੋਣਾਂ, ਸੰਤ ਕਹਿਣ ਲੱਗੇ ਅੱਗੇ ਸੰਤ ਕਰਤਾਰ ਸਿੰਘ ਗਿਆਨੀ ਗੁਰਬਚਨ ਸਿੰਘ ਜੀ ਨਾਲ ਆਉਣ ਦਾ ਸੁਭਾਗ ਮਿਲਿਆ ਇੰਨੀ ਸੰਗਤ ਨਹੀ ਸੀ ਜੁੜਦੀ ਸੋ ਹੁਣ ਗੁਰੂ ਕੀ ਕਿਰਪਾ ਨਾਲ, ਮੈ ਬੇਨਤੀ ਕੀਤੀ ਪਹਿਲਾਂ ਕੱਲਰੀ ਧਰਤੀ ਸੀ ਸੋ ਫਸਲ ਵੀ ਘੱਟ ਹੁੰਦੀ ਸੀ ਲੋਕ ਵੀ ਖੁਸ਼ਕ ਹਨ ਹੁਣ ਟਿਊਬਵੈਲ ਆ ਗਏ ਧਰਤੀ ਵੀ ਸਰ ਸਬਜ਼ ਲੋਕ ਵੀ ਸਰ ਸ਼ਬਜ਼ ਸੋ ਸੰਤਾਂ ਨੇ ਬਚਨ ਫੁਰਮਾਇਆ ਕਿ ਮਹਾਂਪੁਰਸ਼ਾਂ ਨੇ ਦਾਸਾਂ ਵੱਲ ਇਸ਼ਾਰਾ ਆ ਕੇ ਗਿਆਨ ਦੀ ਵਰਸ਼ਾ ਕੀਤੀ ਐ ਜਿਥੇ ਧਰਤੀ ਤੇ ਔੜ ਸੀ, ਲੋਕਾਂ ਦੇ ਮਨ ਨਾਸਤਕ ਖੁਸ਼ਕ ਸਨ ਸੋ ਉਥੇ ਗਿਆਨ ਦੀ ਵਰਸ਼ਾ ਕਰਕੇ ਇੰਨਾਂ ਲੋਕਾਂ ਦੇ ਮਨ ਵਿੱਚ ਸਿੱਖੀ ਜਗਾਈ ਐ ਅੱਜ ਹਜ਼ਾਰਾਂ ਦੇ ਇਕੱਠ ਕਥਾ ਵਿੱਚ ਹੁੰਦੇ ਸੋ ਸੰਗਤ ਤਨ ਮਨ ਧਨ ਨਾਲ ਸੇਵਾ ਕਰਕੇ ਬੜਾ ਲਾਭ ਪ੍ਰਾਪਤ ਕਰਦੀ ਹੈ ਸੋ ਹਰ ਸਾਲ ਜੱਥੇ ਸਮੇਤ ਮਹਾਂਪੁਰਸ਼ ਆਂਉਦੇ ਰਹੇ ਕਥਾ ਕੀਰਤਨ ਅੰਮ੍ਰਿਤ ਸੰਚਾਰ ਹੁੰਦੇ ਰਹੇ ਇਲਾਕੇ ਦੀਆਂ ਸਟੇਜਾਂ ਤੇ ਸਾਰੇ ਹੀ ਸੇਵਾ ਚਲਦੀਆਂ ਰਹੀਆਂ। ਸੋ ਗੁਰੂ ਕੀ ਕਿਰਪਾ ਨਾਲ ਲੰਮਾਂ ਸਮਾਂ ਇਸ ਤਰਾਂ ਹੀ ਬੀਤਦਾ ਰਿਹਾ ਸੋ ਇਸੇ ਦੌਰਾਂਨ ਸੋ ਸਰਦਾਰ ਕਿਰਪਾਲ ਸਿੰਘ ਤੇ ਬੜੇ ਪ੍ਰੇਮੀ ਨਿੱਤਨੇਮੀ ਸਨ ਉਨਾਂ ਤੋਂ ਬਾਅਦ ਇੱਕ ਜੱਜ ਸਾਹਿਬ ਆਏ ਸੋ ਬਾਅਦ ਵਿੱਚ ਕੁੱਝ ਸਿਆਸੀ ਬੰਦਿਆਂ ਦੀ ਚੁੱਕ ਵਿੱਚ ਆ ਕਰਕੇ ਉਨਾ ਨੇ ਦਾਸਾਂ ਉਪਰ ਕੋਰਟ ਆਫ ਕੰਟੈਂਪਟ ਬਣਾ ਦਿੱਤੀ ਹਾਈਕੋਰਟ ਵਿੱਚ ਕੇਸ ਬਣਿਆ ਸਤਿਗੁਰੂ ਦੀ ਮਹਾਨ ਕਿਰਪਾ ਹੋਈ ਕੇਸ ਐਡਮਿਟ ਨਾ ਹੋ ਸਕਿਆ ਸੋ ਜੱਜ ਟੰਡਨ ਸਾਹਿਬ ਨੇ ਕੱਚੀ ਪੇਸ਼ੀ ਉਹ ਕੇਸ ਜਿਹੜਾ ਸੀ ਖਾਰਜ਼ ਕਰ ਦਿੱਤਾ ਵਾਹਿਗੁਰੂ ਨੇ ਕਿਰਪਾ ਕਰਕੇ ਆਪਣੇਂ ਦਾਸਾਂ ਦੀ ਆਪ ਹੀ ਲਾਜ ਰੱਖਣਾਂ ਕੀਤੀ, ਕਿਉਕਿ ਉਹ ਪ੍ਰਮੇਸ਼ਰ ਬੜਾ ਬੇਅੰਤ ਹੈ ਜਦੋਂ ਉਸਦੀ ਓਟ ਧਾਰਨ ਕਰ ਲਈਏ ਉਹ ਆਪਣੇਂ ਆਪ ਹੀ ਕਿਰਪਾ ਕਰਦਾ ਹੈ ਲਾਜ ਰੱਖਦਾ ਹੈ ਜਦੋਂ ਉਸ ਦੀ ਓਟ ਗ੍ਰਹਿਣ ਕਰੀਏ ਉਹ ਸੇਵਕਾਂ ਦੇ ਅੰਗ ਸੰਗ ਹੀ ਰਹਿੰਦਾ ਹੈ :

ਮਾਝ ਮਹਲਾ ੫ ॥ ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥ ੧ ॥ ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥ ੨ ॥ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥ ੩ ॥ ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥ ੪ ॥ ੧੯ ॥ ੨੫ ॥ (ਪੰਨਾ ੧੦੨-੦੩)

ਗੁਰੂ ਸਾਹਿਬ ਦੀ ਕਿਰਪਾ ਨਾਲ ਤਰੀਕਾਂ ਦੇ ਦੌਰਾਂਨ ਜਾਂਦਿਆਂ 37 ਸੈਕਟਰ ਬੀ ਵਿੱਚ ਨਿਸ਼ਾਨ ਝੁਲਾ ਕੇ ਸੋ ਬੇਦੀ ਮਹਿੰਦਰ ਸਿੰਘ ਵਕੀਲ ਦੀ ਪ੍ਰੇਰਨਾਂ ਤੋਂ ਗੁਰਦੁਆਰਾ ਸਥਾਪਿਤ ਕਰਾਇਆ ਸੋ ਕੇਸ ਵਿੱਚ ਸਰਦਾਰ ਅਜੀਤ ਸਿੰਘ ਸਰਹੱਦੀ ਵਕੀਲ ਜੀ ਵਕੀਲ ਸਾਹਿਬ ਤੇ ਸਰਦਾਰ ਮਹਿੰਦਰ ਸਿੰਘ ਬੇਦੀ ਨੇ ਮਹਾਂਨ ਸੇਵਾ ਕੀਤੀ ਤੇ ਸਰਦਾਰ ਅਮਰੀਕ ਸਿੰਘ ਵਕੀਲ ਸੁਲਤਾਨਪੁਰ ਉਨਾਂ ਦੇ ਦੋਸਤ ਸਨ, ਮਹਿੰਦਰ ਸਿੰਘ ਬੇਦੀ ਸੋ ਬੜਾ ਸਹਿਯੋਗ ਦਿੱਤਾ, ਮਾਸਟਰ ਗੁਰਬਚਨ ਸਿੰਘ ਸਰਦਾਰ ਜੈਮਲ ਸਿੰਘ ਸਮੂਹ ਸੰਗਤਾਂ ਨੇ ਬੜਾ ਨੱਗਰ ਨਿਵਾਸੀਆਂ ਨੇ ਸਹਿਯੋਗ ਦਿੱਤਾ, ਵਾਹਿਗੁਰੂ ਦੀ ਕਿਰਪਾ ਨਾਲ ਜਿੱਤ ਪ੍ਰਾਪਤ ਹੋਈ। ਇਸੇ ਤਰਾਂ ਕੁੱਝ ਦੋਖੀਆਂ ਨੇ ਜਿੱਥੇ ਗੁਲਾਬ ਦਾ ਫੁੱਲ ਹੈ ਕੰਡੇ ਵੀ ਹੁੰਦੇ ਹਨ ਕਿੱਕਰ ਸੀ ਵੇਂਈ ਦੇ ਕਿਨਾਰੇ ਉਹ ਨਿਹੰਗ ਚੁੱਕ ਕਰਕੇ ਲੈ ਗਏ ਸੋ ਉਨਾਂ ਮਨਮੁੱਖਾਂ ਨੇ ਦਾਸ ਤੇ ਚੋਰੀ ਦਾ ਕੇਸ ਬਣਾਂ ਦਿੱਤਾ ਸੋ ਮਹਾਰਾਜ ਦੀ ਕਿਰਪਾ ਨਾਲ ਸੋ ਉਹ ਕੇਸ ਵੀ ਖਾਰਜ ਹੋਇਆ ਨਿੰਦਕਾਂ ਨੂੰ ਮੂੰਹ ਦੀ ਖਾਣੀ ਪਈ ਇਸ ਤਰਾਂ ਨਿਹੰਗਾਂ ਸਿੰਘਾਂ ਦੀ ਪਰਸਪਰ ਆਪਸ ਵਿੱਚ ਕੁੱਝ ਦੁਸ਼ਮਣੀ ਸੀ ਸੋ ਇਸ ਤਰਾਂ

ਇੱਕ ਨਿਹੰਗ ਸਿੰਘ ਦਾ ਕਤਲ ਨਿਹੰਗਾਂ ਸਿੰਘਾਂ ਨੇ ਕਰ ਦਿੱਤਾ ਸੋ ਕੁਝ ਵਿਰੋਧੀ ਜਿਹੜੇ ਸਨ ਨਿੰਦਕ ਲੋਕ, ਉਨਾਂ ਨੂੰ ਗੁਰੂ ਕੀ ਬਾਣੀ ਦਾ ਪ੍ਰਚਾਰ ਅੰਮ੍ਰਿਤ ਸੰਚਾਰ ਚੰਗੇ ਨਹੀ ਸੀ ਲੱਗਦੇ ਸੋ ਦਾਸ ਤੇ ਕਤਲ ਪਾਉਣ ਦੀ ਕੋਸ਼ਿਸ਼ ਕੀਤੀ ਪਰ ਸੱਚ ਸੱਚ ਹੀ ਹੁੰਦਾ ਹੈ ਓੜਕ ਗੁਰੂ ਨੇ ਉਸ ਪਾਸੇ ਵੀ ਫਤਿਹ ਬਖਸ਼ਿਸ਼ ਕੀਤੀ ਕਿਉਕਿ ਸੱਚਾ ਪਾਤਸ਼ਾਹ ਅੰਗ ਸੰਗ ਹੋਵੇ ਫਿਰ ਕਿਸੇ ਦਾ ਵੀ ਕੁਝ ਵਿਗਾੜ ਨਹੀ ਸਕਦਾ ਹੈ ਸੋ ਇਸੇ ਤਰਾਂ ਫਿਰ ਧਰਮ ਯੁੱਧ ਮੋਰਚਾ ਪ੍ਰਾਰੰਭ ਹੋ ਗਿਆ ਸੋ ਇੱਕ ਲੱਖ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਸੋ ਸਰਕਾਰ ਕੁੱਝ ਬਜ਼ਿਦ ਹੋ ਗਈ ਸੋ ਦਾਸਾਂ ਨੂੰ ਵੀ ਸੋ ਸਰਦਾਰ ਭਗਵਾਨ ਐਸ ਐਚ ਓ ਸਨ ਕੁਝ ਮਨਮੁਖਾਂ ਦੀ ਚੁੱਕ ਵਿੱਚ ਆ ਕੇ ਕੁਟੀਆ ਤੋਂ ਰਾਤ ਨੂੰ ਸੋ ਤਿੰਨ ਵਜੇ ਜਦੋਂ ਕਿ ਦਾਸ ਬਾਬਾ ਸ੍ਰੀ ਚੰਦ ਜੀ ਦਾ ਗੁਰਪੁਰਬ ਮਨਾਂ ਰਹੇ ਸਨ ਦੂਸਰੇ ਦਿਨ ਭੋਗ ਪੈਣਾਂ ਸੀ ਸੋ ਗ੍ਰਿਫਤਾਰ ਕੀਤਾ ਗਿਆ ਸੋ ਪਹਿਲੇ ਹੋਰ ਵੀ ਸਿੰਘ ਗ੍ਰਿਫਤਾਰ ਇਲਾਕੇ ਵਿਚੋਂ ਹੋਏ ਕਪੂਰਥਲਾ ਜ਼ੇਲ ਵਿੱਚ ਰਹੇ, ਫਿਰ ਗੁਰਦਾਸਪੁਰ ਜੇਲ ਵਿੱਚ ਤਿੰਨ ਮਹੀਨੇ ਤੇ ਕੁਝ ਦਿਨ ਰਹੇ, ਦੀਵਾਲੀ ਤੇ ਸਾਰੇ ਭਾਈ ਜਿੰਨੀਆਂ ਵੀ ਜ਼ੇਲਾਂ ਸਨ ਛੱਡ ਦਿੱਤੇ ਗਏ ਸਨ ਉਥੇ ਦਾਸਾਂ ਨੇ ਜਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡਾਂ ਪਾਠਾਂ ਦੀ ਲੜੀ ਪ੍ਰਾਰੰਭ ਕੀਤੀ ਸਾਰੇ ਸਿਆਸੀ ਤੇ ਇਖਲਾਕੀ ਕੈਦੀਆਂ ਨੂੰ ਗੁਰੂ ਗ੍ਰੰਥ ਸਾਹਿਬ ਸੰਥਿਆ ਦੇਣੀ, ਦੋਨੋਂ ਵੇਲੇ ਕਥਾ ਪ੍ਰਾਰੰਭ ਕੀਤੀ ਮੁੱਢ ਤੋਂ ਲੰਗਰ ਤਕਰੀਬਨ ਸੁਲਤਾਨਪੁਰ ਵੀ ਆਪ ਬਣਾ ਕੇ ਛਕਦੇ ਰਹੇ। ਇੱਥੇ ਜੇਲ ਵਿੱਚ ਵੀ ਲੰਗਰ ਕੁਝ ਦਿਨ 15 ਦਿਨ ਭੁੱਖੇ ਰਹਿਣਾਂ ਪਿਆ ਖੰਡ ਵਾਲਾ ਪਾਣੀ ਪੀ ਲੈਣਾਂ ਜਾਂ ਕੋਈ ਫਲ ਫੁਲ ਫਿਰ ਸੁਪਰਡੈਂਟ ਜਿਹੜਾ ਕੇ.ਕੇ.ਸ਼ਰਮਾਂ ਸੀ ਉਹ ਕੁਝ ਰਹਿਮ ਦਿਲ ਸੀ ਉਸ ਨੇ ਫਿਰ ਬਰਤਨ ਤਵਾ ਆਦਿਕ ਪ੍ਰਾਤ ਮੰਗਵਾ ਕੇ ਦਿੱਤੇ। ਰਾਸ਼ਣ ਪਾਣੀ ਦੀ ਕੋਈ ਕਮੀ ਨਹੀ, ਸੰਗਤਾਂ ਬੇਅੰਤ ਰਾਸ਼ਣ ਭੇਜਦੀਆਂ ਸਨ ਫਲ ਫਰੂਟ ਆਦਿਕ ਫਿਰ 15 ਦਿਨ ਤੋਂ ਬਾਅਦ ਲੰਗਰ ਆਦਿਕ ਬਣਾਂ ਕੇ ਆਪ ਛਕਣਾਂ ਸ਼ੁਰੂ ਕੀਤਾ ਕਿਉਂਕਿ ਜੇਲਾਂ ਵਿੱਚ ਸੁੱਚ ਪਵਿੱਤਰਤਾ ਨਹੀ ਹੁੰਦੀ ਹੈ ਸੋ ਗੁਰੂ ਕੀ ਕਿਰਪਾ ਨਾਲ ਇੱਥੇ ਬੰਦਾ ਬਹਾਦਰ ਜੀ ਰਹੇ ਸੀ ਸੋ ਸੁਣਿਆ ਸੀ ਕਿ ਉਨਾਂ ਦੇ ਖੂਹ ਦਾ ਜਲ ਛਕ ਕੇ ਕੋਈ ਕੈਦੀ ਜਾਵੇ ਬਰੀ ਹੋ ਜਾਂਦਾ ਹੈ ਸੋ ਖੂਹ ਤੇ ਅੰਗਰੇਜ਼ਾਂ ਨੇ ਡਾਟ ਲਾ ਕੇ ਬੰਦ ਕਰ ਦਿੱਤਾ ਸੀ ਦਾਸਾਂ ਨੇ ਅਜਮਾਉਣ ਲਈ ਅਰਦਾਸਾਂ ਕੀਤੀਆਂ ਤਕਰੀਬਨ 20 ਤੋਂ 25 ਤੱਕ ਕੈਦੀ 20-20 ਸਾਲ ਦੇ ਕੈਦੀ ਬਰੀ ਹੋਏ ਬੇਅੰਤ ਕੈਦੀਆਂ ਨੇ ਮਾਸ ਮਦਰਾ ਰੋਮਾਂ ਦੀ ਬੇਅਦਬੀ ਛੱਡੀ ਅਤੇ ਅੰਮ੍ਰਿਤ ਛਕਣ ਦੇ ਪਰਣ ਕੀਤੇ ਤੇ ਅੰਦਰ ਕੀਰਤਨ ਦਰਬਾਰ ਵੀ ਤੇ ਢਾਡੀ ਦਰਬਾਰ ਵੀ ਕਰਵਾਏ ਤੇ ਗੁਰੂ ਕਾ ਗੁਰਦੁਆਰਾ ਵੀ ਛੋਟੇ ਸਕੇਲ ਵਿੱਚ ਸਜਾਇਆ ਤੇ ਨਿਸ਼ਾਨ ਸਾਹਿਬ ਵੀ ਝੁਲਾਇਆ ਸੋ ਸਤਿਗੁਰਾਂ ਦੀ ਮਹਾਂਨ ਕਿਰਪਾ ਨਾਲ ਇੱਥੇ ਵੀ ਬੜਾ ਜਸ ਪ੍ਰਾਪਤ ਹੋਇਆ ਸੋ ਅੱਜ ਤੱਕ ਵੀ ਉਹ ਕੈਦੀ ਜਿੰਨਾਂ ਨੂੰ ਧਾਰਮਿਕ ਸਿੱਖਿਆਵਾਂ ਮਿਲੀਆਂ, ਸਿੱਖਿਆ ਲੈ ਕੇ ਆਪਣੇਂ ਜੀਵਨ ਪਲਟ ਗਏ ਯਾਦ ਕਰਦੇ ਹਨ। ਇਹ ਗੁਰੂ ਕੀ ਮਹਾਂਨ ਬਖਸ਼ਿਸ਼ ਹੈ ਸੋ ਇਹ ਸਾਧ ਸੰਗਤ ਜੀ ਵਾਕਿਆ 1982 ਦਾ ਹੈ ਸੋ ਦਾਸ ਫਿਰ ਜਦੋਂ ਸਾਰੇ ਕੈਦੀ ਛੱਡੇ ਗਏ, ਦਾਸ ਵੀ ਨਾਲ ਇੱਥੇ ਆਏ ਕੁੱਝ ਸਮਾਂ ਕਥਾ ਵਾਰਤਾ ਕੀਤੀ ਬਾਅਦ ਵਿੱਚ ਕੁੱਝ ਦੋਖੀਆਂ ਨੇ ਸੋ ਸਾਧੂ ਸੰਤਾਂ ਦੀ ਕੁਟੀਆ ਵਿੱਚ ਬਿਰੱਕਤ ਆਤਮਾ ਕੋਲ ਕਿਹੜਾ ਕੋਈ ਇਤਨਾਂ ਸਮਾਂਨ ਹੁੰਦਾ ਹੈ ਜਿੰਦਰੇ ਭੰਨ ਕਰਕੇ ਸੁ ਪੁਲੀਸ ਵਾਲਿਆਂ ਨੇ ਸਮਝੋ ਜਾਂ ਕੁਝ ਹੋਰ, ਇਹ ਵਾਹਿਗੁਰੂ ਜਾਣੇ ਸੋ ਸਮਾਂਨ ਆਦਿਕ ਵੀ ਜੋ ਹਰਮੋਨੀਅਮ ਵਾਜਾ ਪੱਖਾ ਸਾਈਕਲ ਬਸਤਰ ਆਦਿਕ ਸੋ ਛੋਟੇ ਚੋਰਾਂ ਦੀਆਂ ਛੋਟੀਆਂ ਚੋਰੀਆਂ, ਉਹ ਸਮਾਂਨ ਆਦਿਕ ਚੁੱਕਿਆ ਗਿਆ ਸੋ ਫਿਰ ਇੱਥੇ ਕੁੱਝ ਸਮਾਂ ਨਿਵਾਸ ਕੀਤਾ ਉਪਰੰਤ ਸੰਤ ਬਾਬਾ ਜੱਗਾ ਸਿੰਘ ਜੀ ਸੋ ਹਰੀ ਸਿੰਘ ਡਰਾਈਵਰ ਨੂੰ ਨਾਲ ਲੈ ਕੇ ਗੋਇੰਦਵਾਲ ਸਾਹਿਬ ਆਏ ਸੀ, ਆ ਗਏ ਕਿ ਹਰਖੋਵਾਲ ਡੇਰੇ ਗਿਆਨੀ ਜੋਧ ਸਿੰਘ ਜੀ ਸਰੀਰ ਤਿਆਗ ਗਏ ਹਨ ਆਪ ਉਥੇ ਗੁਰੂ ਗ੍ਰੰਥ ਸਾਹਿਬ ਕਥਾ ਮਾਰੂ ਸੋਹਲਿਆਂ ਵਿਚੋਂ ਛੱਡ ਗਏ ਹਨ ਆਪ ਸੰਪੂਰਨ ਕਰੋ 1982 ਤੋਂ 83 ਤੱਕ ਫਿਰ ਉਹ ਕਥਾ ਜਿਹੜੀ ਸੀ ਸੰਪੂਰਨ ਕੀਤੀ ਫਿਰ ਇੱਕ ਸਾਲ ਲਈ ਦਾਸ ਕੋਕਰੀ ਨੱਗਰ ਚਲੇ ਗਏ ਇੱਥੇ ਗੁਰਦੁਆਰਾ ਸਾਹਿਬ ਦਾ ਲੈਂਟਰ ਤੇ ਕੁੱਝ ਕਮਰੇ ਇਮਾਰਤਾਂ ਚਾਰ ਦੀਵਾਰੀ ਅੰਦਰਲਾ

ਗੁਰਦੁਆਰਾ ਸੋ ਇਹ ਜਿਹੜੀ ਸੇਵਾ ਸੀ ਸੋ ਇਹ ਗੁਰੂ ਕਿਰਪਾ ਨਾਲ ਕਰਾਈ। ਇਸ ਨੱਗਰ ਵਿੱਚ ਰਹਿ ਕੇ ਕੁਝ ਲੰਗਰ ਪਾਣੀ ਛਕਦੇ ਰਹੇ ਸਾਂ, ਫਰਜ਼ ਸੀ ਕਿ ਇਸ ਪਿੰਡ ਦਾ ਰਿਣ ਚੁਕਾਇਆ ਜਾਏ ਦੋਹਾਂ ਅਸਥਾਨਾਂ ਤੇ ਆਪਣੇਂ ਕੋਲੋਂ 30000 ਰੁਪੈ ਦੀ ਸੇਵਾ ਕਰਵਾਈ ਤੇ 12000 ਰੁਪੈ ਕਿੱਲੀ ਵਾੜੇ ਪੱਕਾ ਪੇਂਟ ਕਰਨ ਦੀ ਤੇ ਮਹਾਂਪੁਰਸ਼ਾਂ ਤੇ ਅਸਥਾਨ ਤੇ ਨਿਮਕ ਖਾ ਕੇ ਵਿੱਦਿਆ ਪ੍ਰਾਪਤ ਕੀਤੀ ਹੈ ਸੋ ਰਿਣ ਚੁਕਾਇਆ ਜਾਏ ਉਂਝ ਮਹਾਂਪੁਰਸ਼ਾਂ ਦਾ ਰਿਣ ਤਾਂ ਚੁਕਾਇਆ ਨਹੀ ਜਾ ਸਕਦਾ ਸੰਗਤਾਂ ਦਾ ਲੂਣ ਖਾਧਾ ਸੀ ਇਸ ਚੀਜ਼ ਨੂੰ ਮੁੱਖ ਰੱਖਕੇ ਉਸ ਅਸਥਾਨ ਤੇ ਵਾਹਿਗੁਰੂ ਦੀ ਕਿਰਪਾ ਨਾਲ ਜੋ ਚੂਨ ਪੂਨ ਮਿਲਿਆ ਸੇਵਾ ਕੀਤੀ ਕਰਵਾਈ ਇਸੇ ਪ੍ਰਕਾਰ ਕੁੱਝ ਸਮਾਂ ਫਿਰ ਦਾਸ ਮਹਾਂਪੁਰਸ਼ਾਂ ਦੇ ਅਸਥਾਂਨਾਂ ਤੇ ਵਿੱਚਰਦੇ ਰਹੇ ਰਾਮਪੁਰ ਖੇੜਾ ਸੋ ਸੰਤ ਬਾਬਾ ਹਰਨਾਮ ਸਿੰਘ ਸਾਹਿਬ ਦੇ ਦਰਸ਼ਨ ਕਰਨ ਦਾ ਵੀ ਦੋ ਚਾਰ ਵੇਰੀ ਸੁਭਾਗ ਪ੍ਰਾਪਤ ਹੋਇਆ ਬੜੀ ਪਵਿੱਤਰ ਆਤਮਾ ਸੀ ਸੰਤ ਬਾਬਾ ਚਰਨ ਸਿੰਘ ਜੀ ਭੀਖੋਵਾਲ ਇਹ ਸੁਲਤਾਨਪੁਰ ਹੀ ਦਾਸਾਂ ਨੂੰ ਮਿਲੇ ਫਿਰ ਬੜਾ ਉਨਾਂ ਨੇ ਪ੍ਰੇਮ ਕੀਤਾ ਗਾਹੇ ਬਗਾਹੇ ਜਦੋਂ ਵੀ ਉਨਾਂ ਦੇ ਭੰਡਾਰਾ ਦੀਵਾਨ ਹੋਵੇ ਸੱਦਦੇ ਰਹੇ ਸੁਲਤਾਨਪੁਰੋਂ ਵੀ ਲਜਾਂਦੇ ਰਹੇ ਕਾਰ ਵਿੱਚ, ਛੱਡ ਕੇ ਜਾਂਦੇ ਰਹੇ ਸੋ ਦਰਸ਼ਨ ਦੀਦਾਰ ਕਰਨ ਦਾ ਸੁਭਾਗ ਹੁੰਦਾ ਰਿਹਾ ਕਿਉਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਇਹ ਸੁਭਾਗੇ ਸਮੇਂ ਮਿਲਦੇ ਹਨ

**ਕਾਨੜਾ ਮਹਲਾ ੫ ॥ ਐਸੀ ਮਾਂਗੁ ਗੋਬਿਦ ਤੇ ॥ ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ ॥ ੧ ॥ ਰਹਾਉ ॥ ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥ ੧ ॥ ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ ਕਰੇਹੀ ॥ ੨ ॥ ਅਗਿਆਨ ਭਰਮੁ ਬਿਨਸੈ ਦੁਖ ਡੇਰਾ ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ ॥ ੩ ॥ ਸਾਧਸੰਗਿ ਰੰਗਿ ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥ ੪ ॥ ੪ ॥**

(ਪੰਨਾ 1298-99)

ਸੋ ਮਹਾਂਪੁਰਖ ਬੜੀ ਮਹਾਂਨ ਪਵਿੱਤਰ ਆਤਮਾ ਸੀ ਸੋ ਇੰਨਾਂ ਦੇ ਵੀ ਦਰਸ਼ਨ ਦੀਦਾਰੇ ਹੋਏ ਮਨ ਨੂੰ ਬੜੀ ਸ਼ਾਂਤੀ ਪ੍ਰਾਪਤੀ ਹੋਈ ਆਪ ਗੁਰਮਤਿ ਵਿੱਚ ਬੜੇ ਢਲੇ ਹੋਏ ਮਹਾਂਪੁਰਖ ਸਨ ਸੋ ਆਪ ਜੀ ਜਦੋਂ ਜੋਤੀ ਜੋਤ ਸਮਾਏ, ਦਾਸ ਸੰਤ ਬਾਬਾ ਜੱਗਾ ਸਿੰਘ ਦੇ ਨਾਲ ਮੁਕੇਰੀਆਂ ਬਾਬਾ ਹਰੀ ਸਿੰਘ ਦੀ ਬਰਸੀ ਤੇ ਗਏ ਸਨ ਸੋ ਇੱਥੇ ਆਏ ਰਸਤੇ ਵਿੱਚ ਦਸੂਹੇ ਸੋ ਗੱਡੀ ਦਾ ਐਕਸੀਡੈਂਟ ਹੋਇਆ ਪਰ ਸਾਰੇ ਸਰੀਰਾਂ ਦਾ ਬਚਾਅ ਰਿਹਾ, ਪਰ ਫਿਰ ਵੀ ਸੰਤ ਪ੍ਰੀਤਮ ਸਿੰਘ ਜੀ, ਮੁਕੇਰੀਆਂ ਵਾਲਿਆਂ ਦੀ ਗੱਡੀ ਵਿੱਚ ਬੈਠ ਕੇ ਖੇੜਾ ਸਾਹਿਬ ਆਏ, ਸੰਤ ਸੇਵਾ ਸਿੰਘ ਦੀ ਦਸਤਾਰ ਬੰਦੀ ਹੋਈ ਹਰਖੋਵਾਲ ਡੇਰੇ ਵੱਲੋਂ ਦਾਸਾਂ ਨੇ ਦਸਤਾਰ ਭੇਂਟ ਕੀਤੀ ਫਿਰ ਸੰਤ ਸੇਵਾ ਸਿੰਘ ਜੀ ਪ੍ਰੇਮ ਕਰਦੇ ਰਹੇ। ਅੱਖਾਂ ਦੇ ਕੈਂਪ ਲਾਂਉਦੇ ਰਹੇ ਦਾਸ ਵੀ 7-7 ,8-8 ਦਿਨ ਕੈਂਪਾ ਦੌਰਾਨ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਕੇ ਸਾਧ ਸੰਗਤ ਦੀ ਆਸ਼ੀਰਵਾਦ ਪ੍ਰਾਪਤ ਕਰਦੇ ਰਹੇ, ਗਾਹੇ ਬਗਾਹੇ ਮਹਾਂਪੁਰਖਾਂ ਦੇ ਸਥਾਨ ਬਰਸੀਆਂ ਤੇ ਹਾਜ਼ਰੀ ਭਰਦੇ ਰਹੇ। ਉਸ ਇਲਾਕੇ ਦੀ ਸਮੂਹ ਸੰਗਤ ਬੜਾ ਪਿਆਰ ਕਰਦੀ ਹੈ। ਕੰਧਾਰਾ ਜੱਟਾਂ ਬਾਬਾ ਬਿਸ਼ਨ ਸਿੰਘ ਜੀ ਦਾ ਜੋ ਡੇਰਾ ਹੈ ਬਾਬਾ ਬਿਸ਼ਨ ਸਿੰਘ ਜੀ ਬਾਬਾ ਮਹਾਰਾਜ ਸਿੰਘ ਦੇ ਸੇਵਕ ਸਨ ਸੰਤ ਗੁਰਬਚਨ ਸਿੰਘ ਸੰਤ ਬਚਿੱਤਰ ਸਿੰਘ ਸੋ ਇੱਥੇ ਰਹਿੰਦੇ ਸਨ ਉਨਾਂ ਦੀ ਪ੍ਰੇਰਨਾਂ ਨਾਲ ਕੁਝ ਸਮਾਂ ਆਂਉਦੇ ਜਾਂਦੇ ਨਿਵਾਸ ਕਰਕੇ ਕਥਾ ਕੀਤੀ ਤੇ ਅੰਮ੍ਰਿਤ ਸੰਚਾਰ ਪ੍ਰਚਾਰ ਹੋਏ ਗੁਰੂ ਕੀਆਂ ਔਰ ਸਾਧ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਹੋਈਆਂ। ਇਸ ਇਲਾਕੇ ਵਿੱਚ ਸਾਰੇ ਟਾਂਡੇ ਆਦਿਕ ਸਾਰੇ ਇਲਾਕੇ ਬੁੱਢੀ ਪਿੰਡ ਨੰਗਲ ਖੁੰਗਾ ਸੋ ਪ੍ਰਚਾਰ ਆਦਿਕ ਦੀ ਸੇਵਾ ਕਰਦੇ ਰਹੇ ਵਕੀਲ ਸਰਵਣ ਸਿੰਘ ਜੀ ਨੰਗਲ, ਬੁੱਢੀ ਪਿੰਡ ਤੋਂ ਮਹਾਂਨ ਸੇਵਾ ਨਿਭਾਂਉਦੇ ਰਹੇ ਉਸ ਅਸਥਾਨ ਤੇ ਵੀ ਜਾ ਕੇ ਮਹਾਂਪੁਰਖਾਂ ਦੇ ਜੋ ਪਵਿੱਤਰ ਉਪਦੇਸ਼ ਸਨ ਉਹ ਬਖਸ਼ਿਸ਼ ਜੋ ਗੁਰੂ ਵੱਲੋਂ ਮਿਲੇ ਸਨ ਕਰਦੇ ਰਹੇ ਹਾਂ। ਇਹ ਸਤਿਗੁਰ ਸੱਚੇ

ਪਾਤਸ਼ਾਹ ਹੀ ਮਹਾਨ ਕਿਰਪਾ ਨਾਲ ਸਾਰੇ ਹੁਸ਼ਿਆਰਪੁਰ ਜਿਲੇ ਵਿੱਚ ਜਿੱਥੇ ਵੀ ਸਮਾਂ ਬਣਿਆਂ, ਹਰੀਆਂ ਵੇਲਾਂ ਸੰਤ ਬਾਬਾ ਹਰਭਜਨ ਸਿੰਘ ਜੱਥੇਦਾਰ ਦੀ ਬਰਸੀ ਦੇ ਸਮੇਂ ਸੰਤ ਜੱਥੇਦਾਰ ਨਿਹਾਲ ਸਿੰਘ ਜੀ ਦੀ ਪ੍ਰੇਰਨਾਂ ਤੋਂ ਕਥਾ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਇਸੇ ਪ੍ਰਕਾਰ ਬੀਰੋਵਾਲ ਜੋ ਮਹਾਂਪੁਰਸ਼ਾਂ ਦਾ ਅਸਥਾਨ ਹੈ ਸੋ ਉਥੇ ਜਾ ਕੇ ਵੀ ਸੇਵਾ ਦਾ ਸੁਭਾਗ ਬਣਦਾ ਰਿਹਾ ਗੁਰੂ ਕੀ ਕਿਰਪਾ ਨਾਲ ਮਹਾਂਪੁਰਸ਼ਾਂ ਨੇ ਬਲਾਚੌਰ ਸੰਤ ਬਾਬਾ ਮਾਂਨ ਸਿੰਘ ਤੇ ਸੰਤ ਬਾਬਾ ਤਾਰਾ ਸਿੰਘ ਜੀ ਦਾ ਅਸਥਾਨ, ਉਥੇ ਵੀ ਦਰਸ਼ਨ ਦੀਦਾਰੇ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਸੋ ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ ਫਿਰ ਹੀ ਇਸ ਪਾਸੇ ਤੁਰਿਆ ਜਾਂਦਾ ਹੈ ਅਤੇ ਗੁਰੂ ਕੀ ਕਿਰਪਾ ਨਾਲ ਹੀ ਸੇਵਾ ਕਰਨ ਦੇ ਸੁਭਾਗ ਮਿਲਦੇ ਹਨ। ਸੋ ਗੁਰੂ ਕੀ ਬਖਸ਼ਿਸ਼ ਨਾਲ ਨੱਗਰ ਬੂਸੋਵਾਲ ਮਸੀਤ ਵਿੱਚ ਮਹਾਰਾਜ ਪ੍ਰਕਾਸ਼ ਸੀ ਬੜੀ ਬੇਅਦਬੀ ਸੀ ਸਮੂਹ ਸੰਗਤ ਵਿੱਚੋਂ ਪ੍ਰੇਰਨਾਂ ਕਰਕੇ ਬੇਅੰਤ ਮਾਇਆ ਇਕੱਠੀ ਹੋਈ ਗੁਰਦੁਆਰੇ ਸਾਹਿਬ ਦਾ ਨੀਂਹ ਪੱਥਰ ਰੱਖਿਆ ਨਿਸ਼ਾਨ ਝੁਲਾਇਆ ਸੋਹਣਾ ਗੁਰਦੁਆਰਾ, ਇਸ ਤਰਾਂ ਜੈਨਪੁਰ ਨੱਗਰ ਦੇ ਅੰਦਰ ਵੀ ਗੁਰਦੁਆਰੇ ਦਾ ਨੀਂਹ ਪੱਥਰ ਰੱਖਿਆ। ਸੋ ਸਰਦਾਰ ਕਰਮ ਸਿੰਘ ਸ਼ਹੀਦ ਨੱਗਰ ਦੌਲਤਪੁਰ ਉਨਾਂ ਦੇ ਨੱਗਰ ਵਿੱਚ ਗੁਰਦੁਆਰੇ ਸਾਹਿਬ ਦਾ ਤੇ ਉਨਾਂ ਦੀ ਯਾਦਗਾਰੀ ਨੀਂਹ ਪੱਥਰ ਰੱਖੇ। ਗੁਰੂ ਕੀ ਕਿਰਪਾ ਨਾਲ ਜਿਵੇਂ ਹੋ ਸਕੇ ਮਾਇਆ ਵੀ ਸੇਵਾ ਵਿੱਚ ਹਾਜ਼ਰ ਕੀਤੀ ਇਸੇ ਪ੍ਰਕਾਰ ਗੁਰੂ ਕੀ ਕਿਰਪਾ ਨਾਲ ਜਿੱਥੇ ਜਿੱਥੇ ਵੀ ਸਾਧ ਸੰਗਤ ਯਾਦ ਕਰਦੀ ਰਹੀ ਸੇਵਾ ਸੋ ਨਿਭਾਂਦੇ ਰਹੇ ਸੋ ਇਸੇ ਤਰਾਂ ਇਹ ਲੰਮਾਂ ਸਮਾਂ ਸੇਵਾ ਚਲਦੀ ਰਹੀ ਫਿਰ ਨੱਗਰ ਕੰਗਾਂ ਵਿਖੇ ਬਾਬਾ ਮੰਝ ਸਾਹਿਬ ਜੀ ਦਾ ਅਸਥਾਨ ਜੋ ਪੰਜਵੇਂ ਪਾਤਸ਼ਾਹ ਦੇ ਸੇਵਕ ਸਨ ਜਿੰਨਾਂ ਨੂੰ ਵਰ ਮਿਲਿਆ "ਮੰਝ ਪਿਆਰਾ ਗੁਰੂ ਕਉ ਗੁਰ ਮੰਝ ਪਿਆਰਾ" ਉਨਾਂ ਦੀ ਪਵਿੱਤਰ ਲੋਹ ਹੈ ਬਾਲਣ ਬਾਲੀਏ ਸੋ ਸੁਆਹ ਨਹੀ ਬਣਦੀ ਤੇ ਲੋਹ ਕਾਲੀ ਨਹੀ ਹੁੰਦੀ ਐਸਾ ਪਵਿੱਤਰ ਅਸਥਾਨ ਹੈ ਇੱਥੇ ਵੀ ਕੁਝ ਸਮਾਂ ਰਹਿਣ ਦਾ ਸੁਭਾਗ ਮਿਲਿਆ ਸੋ ਸਿਮਰਨ ਕਰਨ ਦਾ ਸੁਭਾਗ ਧਰਤੀ ਨਦੀਆਂ ਹਨ ਜੰਗਲ ਹਨ ਬਾਬਾ ਮੰਝ ਦੇ ਅਸਥਾਨ ਤੇ ਕੁਝ ਸਮਾਂ ਰਹਿਣ ਦਾ ਸੁਭਾਗ ਮਿਲਿਆ ਸੋ ਨਿੱਤਨੇਮ ਕਰਦੇ ਰਹੇ ਕਥਾ ਕਰਦੇ ਰਹੇ, ਅਖੰਡ ਪਾਠ ਸਾਹਿਬ ਗੁਰੂ ਕੀ ਕਿਰਪਾ ਨਾਲ ਇਕਾਂਤ ਦੇਸ਼ ਸੀ, ਬਾਬਾ ਮੰਝ ਦੀਆਂ ਆਸ਼ੀਰਵਾਦਾਂ ਪ੍ਰਾਪਤ ਕੀਤੀਆਂ ਇੱਥੋਂ ਦਾਸ ਵਿਚਰਦੇ ਹੋਏ ਬਾਬਾ ਆਇਆ ਸਿੰਘ ਜੀ ਦੀ ਬਰਸੀ ਜੋ 26-27-28 ਅੱਸੂ ਨੂੰ ਡੇਰਾ ਸੰਤਗੜ੍ਹ ਹਰਖੋਵਾਲ ਮਨਾਈ ਜਾਂਦੀ ਹੈ ਦਾਸ ਆਏ ਸੋ ਦਾਸ ਦੇ ਨਾਲ ਮਹਿਮੂਵਾਲ ਨੱਗਰ ਤੋਂ ਮਾਸਟਰ ਅਜੀਤ ਸਿੰਘ ਤੇ ਸਰਦਾਰ ਸਵਰਨ ਸਿੰਘ ਨੱਗਰ ਦੌਲਤ ਖਾਂ ਬੱਸੀ ਤੋਂ ਨਾਲ ਸਨ ਲੰਗਰ ਵਿੱਚ ਸੰਤ ਬਾਬਾ ਬਹਾਲ ਸਿੰਘ ਜੋ ਹੈਡ ਲਾਂਗਰੀ ਹਨ ਖਲੋਤੇ ਸਨ ਸੋ ਆਪਣੇਂ ਚੋਲੇ ਦੇ ਪੱਲੇ ਦੀ ਝੋਲੀ ਬਣਾਈ ਬਚਨ ਕਰਨ ਲੱਗੇ ਨਿਮਰਤਾ ਨਾਲ ਬਜੁਰਗ, ਕਿ ਜਿੰਨੀਆਂ ਸਾਡੀਆਂ ਗਲਤੀਆਂ ਇੱਸ ਦੇ ਵਿੱਚ ਪਾਉਜੇ ਇਸ ਅਸਥਾਨ ਨੂੰ ਆਪਣੇਂ ਪਿਤਾ ਦਾ ਅਸਥਾਨ ਸਮਝਦੇ ਹੋ, ਕਥਾ ਪ੍ਰਾਰੰਭ ਕਰੋ, ਬਾਬਾ ਜੱਗਾ ਸਿੰਘ ਨੇ ਵੀ ਕੁਠਾਰੀ ਸਾਹਿਬ ਸ੍ਰੀਮਾਨ ਨੇ ਸੋ ਇਹੀ ਬਚਨ ਕੀਤਾ ਕਿ ਮੇਰਾ ਸ਼ਰੀਰ ਬਿਰਧ ਹੈ ਮੈਂ ਚਾਹੁੰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੋ ਆਨ ਪੂਰਵਕ ਆਦਿ ਤੋਂ ਸੰਪੂਰਨ ਕਥਾ ਅਰਥਾਂ ਨਾਲ ਸ੍ਰਵਣ ਕਰਾਈ ਜਾਵੇ ਸੋ 1984 ਵਿੱਚ ਦਰਬਾਰ ਦਾ ਘੱਲੂਘਾਰਾ ਹੋਇਆ। ਸੋ ਦਾਸ 1982 ਤੋਂ 83 ਹਰਖੋਵਾਲ ਰਹੇ ਇੱਕ ਸਾਲ ਬਾਹਰ ਰਹੇ। ਉਪਰੰਤ 1984 ਤੋਂ ਫਿਰ ਇੱਥੇ ਕਥਾ ਪ੍ਰਾਰੰਭ ਕੀਤੀ ਗਈ ਸੋ ਇਹ ਕਥਾ ਦਾ ਭੋਗ ਪਾਇਆ ਸੋ ਸੂਰਜ ਪ੍ਰਕਾਸ਼ ਦੀ ਕਥਾ, ਪੰਥ ਪ੍ਰਕਾਸ਼ ਦੀ, ਭਗਤ ਬਾਣੀ ਦੀ, ਬਾਈ ਵਾਰਾਂ ਦੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਸੋ ਕਬਿੱਤ ਸਵੈਯੇ ਇਹ ਸਾਰੀਆਂ ਕਥਾਵਾਂ ਦੁਆਰਾ ਸੰਪੂਰਨ ਕੀਤੀਆਂ ਤੀਸਰੀ ਕਥਾ ਫਿਰ ਇੱਥੇ ਪ੍ਰਾਰੰਭ ਕੀਤੀ ਜੋ ਗਉੜੀ ਰਾਗ ਵਿੱਚ ਚੱਲ ਰਹੀ ਹੈ। ਸੋ 84 ਤੋ 'ਲੈ ਕੇ 1989 ਤੱਕ ਸੋ ਦਾਸ ਇੱਥੇ ਕਥਾ ਦੀ ਸੇਵਾ ਇਲਾਕੇ ਵਿੱਚ ਜਿੱਥੇ ਜਿੱਥੇ ਵੀ ਗੁਰੂ ਕੀ ਸੰਗਤ ਯਾਦ ਕਰਦੀ ਰਹੀ ਉਥੇ ਜਾ ਜਾ ਕੇ ਕਥਾ ਪ੍ਰਚਾਰ ਅੰਮ੍ਰਿਤ ਸੰਚਾਰ ਕੀਤੇ ਕਰਾਏ ਸੋ ਗੁਰੂ ਕੀ ਬਖਸ਼ਿਸ਼ ਨਾਲ ਮਹਾਂਨ ਸੇਵਾ ਨਿਭਾਉਣ ਦਾ ਮੌਕਾ ਸਤਿਗੁਰ

ਸੱਚੇ ਪਾਤਸ਼ਾਹ ਨੇ ਬਖਸ਼ਿਸ਼ ਕੀਤਾ ਸੋ ਬੇਅੰਤ ਲੋਕਾਂ ਦੇ ਬਿਅਸਨ ਛਡਾਏ ਬੇਅੰਤਾਂ ਨੂੰ ਅੰਮ੍ਰਿਤ ਦੀ ਦਾਤ ਗੁਰੂ ਕਿਰਪਾ ਨਾਲ ਪੰਜਾਂ ਪਿਆਰਿਆਂ ਤੋਂ ਲੈਣ ਦੀ ਪ੍ਰੇਰਨਾਂ ਦਿੱਤੀ ਇਹ ਸਤਿਗੁਰੂ ਜੀ ਦੀ ਆਪਣੀ ਹੀ ਬਖਸ਼ਿਸ਼ ਹੈ ਫਿਰ ਸਰਦਾਰ ਦਰਸ਼ਨ ਸਿੰਘ ਜੀ ਉਨਾਂ ਦੇ ਘਰੋਂ ਬੀਬੀ ਪ੍ਰਕਾਸ਼ ਕੌਰ ਅਤੇ ਉਨਾਂ ਦੇ ਲੜਕੇ ਮੋਹਨ ਸਿੰਘ ਉਨਾਂ ਦਾ ਭਾਈ ਤਰਸੇਮ ਸਿੰਘ ਕੈਨੇਡਾ ਨਿਵਾਸੀ ਨਾਲ ਪ੍ਰੇਮ ਸੀ ਸੋ ਉਨਾਂ ਨੂੰ ਚਿੱਠੀ ਲਿਖੀ ਕਿ ਸੰਤਾਂ ਨੂੰ ਸੋ ਕੈਨੇਡੇ ਜ਼ਰੂਰ ਯਾਤਰਾ ਕਰਾਉਣੀ ਹੈ ਉਹ ਅੱਤੋਵਾਲ ਨੱਗਰ ਦੇ ਸਨ ਇੱਥੇ ਆਏ ਅਖੰਡ ਪਾਠ ਸਾਹਿਬ ਕਰਾਏ ਦਾਸਾਂ ਨੂੰ ਵੀ ਭੋਗ ਤੇ ਬੁਲਾਇਆ ਕਥਾ ਵਿੱਚ ਬੜੇ ਪ੍ਰਭਾਵਿਤ ਹੋਏ ਸਰਦਾਰ ਤਰਸੇਮ ਸਿੰਘ ਉਨਾਂ ਦੇ ਘਰੋਂ ਬੀਬੀ ਸੁਰਿੰਦਰ ਕੌਰ ਹਰਖੋਵਾਲ ਦਰਸ਼ਨ ਵਾਸਤੇ ਆਏ ਬੀਬੀ ਦੇ ਗਹਿਣੇ ਲਹਾਏ ਫੈਸ਼ਨ ਪ੍ਰਸਤੀ ਤਿਆਗਣ ਲਈ ਬਚਨ ਦਿੱਤਾ ਤਰਸੇਮ ਸਿੰਘ ਨੂੰ ਦਾੜੀ ਕੇਸ ਰੱਖਣ ਲਈ ਮਾਸ ਮਦਰਾ ਤਿਆਗਣ ਲਈ ਕਹਿਣ ਲੱਗੇ ਮੈ ਅੰਮ੍ਰਿਤ ਛਕ ਕੇ ਗੁਰਸਿੱਖ ਵੀ ਬਣਾਂਗਾ ਪਰ ਬਚਨ ਮੰਨਣਾ ਪਵੇਗਾ, ਆਪ ਨੂੰ ਕੈਨੇਡੇ ਆਉਣਾਂ ਪਵੇਗਾ ਸੋ ਸੰਤ ਬਾਬਾ ਚਰਨ ਸਿੰਘ ਭੀਖੋਵਾਲ ਨੇ ਇੱਕ ਵਾਰੀ ਪ੍ਰੇਰਨਾਂ ਕਰਕੇ ਪਾਸਪੋਰਟ ਬਣਵਾਇਆ ਸੀ। ਇਸ ਦੇ ਵਿੱਚ ਉਦਮ ਸਰਦਾਰ ਅੱਛਰ ਸਿੰਘ ਜੀ ਪਾਂਸ਼ਟਾ ਨੱਗਰ ਸਾਡੇ ਭੂਆ ਜੀ ਲੜਕੇ ਸਨ ਉਦਮ ਕਰਕੇ ਸੋ ਇਹ ਪਾਸਪੋਰਟ ਬਣਵਾਉਣ ਦਾ ਸਾਰਾ ਉਪਰਾਲਾ ਕੀਤਾ ਸੀ ਸੋ ਪਾਸਪੋਰਟ ਬਣਿਆਂ ਹੋਇਆ ਸੀ ਤਰਸੇਮ ਸਿੰਘ ਫੋਟੋ ਸਟੇਟ ਕਾਪੀ ਲੈ ਗਏ ਤੇ ਜਾ ਕੇ ਗੁਰਦੁਆਰਾ ਸਰੀ ਵਿਖੇ ਪ੍ਰਧਾਨ ਸੰਧੂ ਸਾਹਿਬ ਸੋ ਉਨਾਂ ਦੇ ਨਾਲ ਵੀਚਾਰ ਵਟਾਂਦਰਾ ਕੀਤਾ ਸੋ ਗੁਰਦੁਆਰੇ ਵੱਲੋਂ ਰਾਹਦਾਰੀ ਭੇਜੀ ਗਈ ਕੈਨੇਡੇ ਅੰਬੈਸੀ ਵਿੱਚ ਗਏ ਸੋ ਉਨਾਂ ਨੇ ਇੱਕ ਸਾਲ ਤੱਕ ਵੀਜਾ ਨਾਂ ਦਿੱਤਾ ਇੱਕ ਸਾਲ ਤੋਂ ਬਾਅਦ ਡਾਕਟਰੀ ਫਿਰ ਛੇਤੀ ਵੀਜਾ ਮਿਲ ਗਿਆ ਫਿਰ ਦਾਸ ਕੈਨੇਡੇ ਗਏ। ਗੁਰਦੁਆਰਾ ਸਰੀ ਵਿਖੇ ਸੋ ਤਕਰੀਬਨ 2 ਮਹੀਨੇ 24 ਦਿਨ ਕਥਾ ਕੀਤੀ ਸਰਦਾਰ ਤਰਸੇਮ ਸਿੰਘ ਦੇ ਕੋਲ ਰਿਹਾਇਸ਼ ਰੱਖੀ ਉਹ ਹੁਣ ਸਾਰੇ ਗੁਰਮੁਖ ਬਣ ਗਏ ਸਨ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਦੋਨੋ ਵੇਲੇ ਜਲ ਪਾਣੀ ਲੰਗਰ ਦੀ, ਸੋ ਭੋਗ ਲਵਾਉਣਾਂ ਸੋ ਸਾਰੇ ਪਰਿਵਾਰ ਵਿੱਚ ਗੁਰਸਿੱਖੀ ਆਈ ਤੇ ਬੀਬੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਮੁਕੰਮਲ ਸੁ ਸੰਥਿਆ ਵੀ ਕਰਵਾਈ ਸੋ ਅੱਠ ਦਿਨ, ਸੋ ਪਾਲ ਸਿੰਘ ਜੋ ਡੀ.ਐਸ.ਪੀ. ਪਰਗਟ ਸਿੰਘ ਦੇ ਲੜਕੇ ਭਾਵ ਸਾਡੇ ਭਤੀਜੇ ਹੀ ਲੱਗਦੇ ਹਨ ਉਨਾਂ ਕੋਲ ਰਹੇ ਸੋ ਇੱਕ ਦਿਨ ਕੈਲਗਿਰੀ ਕਥਾ ਕਰਨ ਵਾਸਤੇ ਗੁਰਦੁਆਰਾ ਸਾਹਿਬ ਡੁਮੇਲੀ ਦੇ ਸਿੰਘ ਸਨ ਪ੍ਰੇਰਨਾਂ ਦੁਆਰਾ ਗਏ ਉਪਰੰਤ ਇੱਥੇ ਵੀ ਬੇਅੰਤਾਂ ਨੇ ਮਾਸ ਮਦਰਾ ਤਿਆਗੀ, ਰੋਮਾਂ ਦੀ ਬੇਅਦਬੀ ਤਿਆਗੀ ਖੰਡੇ ਬਾਟੇ ਦਾ ਅੰਮ੍ਰਿਤ ਸੰਚਾਰ ਹੋਇਆ, ਸੋ ਬੇਅੰਤ ਗੁਰੂ ਕੀ ਕਿਰਪਾ ਨਾਲ ਗੁਰਮਤਿ ਦਾ ਪ੍ਰਚਾਰ ਹੋਇਆ ਇਹ ਸਤਿਗੁਰ ਸੱਚੇ ਪਾਤਸ਼ਾਹ ਨੇ ਆਪ ਸੇਵਾ ਲਈ। ਭਾਈ ਤਰਸੇਮ ਸਿੰਘ ਔਰ ਬੀਬੀ ਸੁਰਿੰਦਰ ਕੌਰ ਨੇ ਮਹਾਂਨ ਸੇਵਾ ਨਿਭਾਈ। ਇਸੇ ਦੌਰਾਨ ਸਰਦਾਰ ਅਵਤਾਰ ਸਿੰਘ ਸੰਦਰ ਉਹ ਵੀ ਗੁਰਮੁਖ ਬਣੇ ਸੋ ਉਪਰੰਤ ਸਰਦਾਰ ਜਗਿੰਦਰ ਸਿੰਘ ਜੀ ਜਸਵਾਲ ਸੋ ਉਨਾਂ ਦੇ ਘਰੋਂ ਬੀਬੀ ਅਮਰਜੀਤ ਕੌਰ ਉਨਾਂ ਨੂੰ ਪਤਾ ਲੱਗਿਆ ਟਿਕਟ ਭੇਜਿਆ ਔਟਵਾ ਕੈਨੇਡੇ ਦੀ ਰਾਜਧਾਨੀ ਆਏ ਇੱਥੇ ਸਰਦਾਰ ਗੁਰਚਰਨ ਸਿੰਘ ਤੇ ਭੁਪਿੰਦਰ ਸਿੰਘ ਸੋ ਇਸੇ ਤਰਾਂ ਹੋਰ ਬਹੁਤ ਸਾਰੇ ਅਜੀਤ ਸਿੰਘ ਸਹੋਤਾ ਸੋ ਗੁਰਮੁਖ ਪਿਆਰੇ ਪ੍ਰੇਮੀ ਬਣੇ। ਗੁਰਦੁਆਰੇ ਕਥਾ ਕਰਦੇ ਰਹੇ ਸਰਦਾਰ ਸਰਵਨ ਸਿੰਘ ਬੁੱਢੀ ਪਿੰਡ ਇੰਨਾਂ ਦੇ ਸਪੁੱਤਰ ਸਰਦਾਰ ਜਗਜੀਤ ਸਿੰਘ ਸੋ ਉਨਾਂ ਦੀ ਸ਼ਾਦੀ ਬਾਰੇ ਸੋ ਵਕੀਲ ਸਾਹਿਬ ਨੇ ਇੱਕ ਵੇਰੀ ਪੁੱਛਿਆ ਕਿ ਕੈਨੇਡੇ'ਚੋਂ ਰਿਸ਼ਤਾ ਹੋ ਰਿਹਾ ਤੇ ਦਾਸ ਨੇ ਆਗਿਆ ਕੀਤੀ ਸੀ ਕਿ ਰਿਸ਼ਤਾ ਕਰ ਦਿਉ ਬੀਬੀ ਰੁਪਿੰਦਰ ਕੌਰ ਕੈਨੇਡੇ ਹੀ ਰਹਿੰਦੇ ਸਨ ਸੋ ਉਨਾਂ ਨੇ ਫਿਰ ਸਰਦਾਰ ਜਗਜੀਤ ਸਿੰਘ ਦੇ ਨਾਲ ਉਨਾਂ ਦੀ ਸ਼ਾਦੀ ਹੋਈ ਉਨਾਂ ਦੇ ਉਦਮ ਨਾਲ ਜਗਜੀਤ ਸਿੰਘ ਟੋਰਾਂਟੋ ਕੈਨੇਡੇ ਆਇਆ ਸਰਦਾਰ ਜਗਜੀਤ ਸਿੰਘ ਨੇ ਬਚਨ ਦਿੱਤਾ ਸੀ ਜੇ ਮੈ ਟੋਰਾਂਟੋ ਚਲੇ ਜਾਂਵਾ ਆਪ ਜੀ ਨੂੰ ਇੱਕ ਵੇਰੀ ਕੈਨੇਡੇ ਜ਼ਰੂਰ ਸੱਦਣਾ ਹੈ ਸੋ ਆਉਣ ਦਾ ਅਨ ਜਲ ਗੁਰੂ ਨੇ ਪਹਿਲਾਂ ਹੀ ਬਣਾ ਦਿੱਤਾ ਸੋ ਔਟਵੇ ਤੋਂ ਦਾਸ, ਸਰਦਾਰ ਜਗਜੀਤ ਸਿੰਘ ਦੇ ਕੋਲ ਟੋਰਾਂਟੋ ਚਲੇ ਗਏ ਜਿਥੇ ਗੁਰਦੁਆਰਾ ਮਾਲਟਨ ਵਿਖੇ ਸਰਦਾਰ ਅਵਤਾਰ ਸਿੰਘ

ਬਰਾੜ ਸਨ ਤੇ ਡਿਕਸੀ ਗੁਰਦੁਆਰੇ ਸਰਦਾਰ ਹਰਭਜਨ ਸਿੰਘ ਪੰਡੋਰੀ ਸਨ ਸੋ ਕਥਾ ਪ੍ਰਾਰੰਭ ਕੀਤੀ ਲਗਾਤਾਰ ਸੋ ਸਾਢੇ ਦਸ ਮਹੀਨੇ ਇਥੇ ਕਥਾ ਹੋਈ ਤੇ ਡਿਕਸੀ ਗੁਰਦੁਆਰੇ ਵੀ ਕਥਾ ਦਾ ਸੁਭਾਗ ਬਣਦਾ ਰਿਹਾ ਸੰਗਤਾਂ ਨੇ ਬੜਾ ਸਹਿਯੋਗ ਦਿੱਤਾ ਬੇਅੰਤਾਂ ਨੇ ਮਾਸ ਮਦਰਾ ਤੰਮਾਕੂ ਬੀੜਾ ਰੋਮਾਂ ਦੀ ਬੇਅਦਬੀ ਤਿਆਗੀ ਘਰ ਘਰ ਜੋਤ ਧੂਫ ਹਵਨ ਤੇ 33-33 ਮਾਲਾ ਮੂਲਮੰਤਰ ਦੀਆਂ, 25-25 ਜਪੁਜੀ ਸਾਹਿਬ ਸੋ ਇਸੇ ਤਰਾਂ ਟੈਲੀਵਿਜ਼ਨ ਤੇ ਕਥਾ ਦਾ ਪ੍ਰੋਗਰਾਮ ਦਿੱਤਾ ਹਿੰਦੂਆਂ ਦਾ ਸੀ ਤੇ ਜੈਨੀਆਂ ਦਾ, ਮੁਸਲਮਾਨਾਂ ਦਾ ਈਸਾਈਆਂ ਦਾ ,ਸਿੱਖਾਂ ਵੱਲੋਂ ਨਹੀ, ਸਰਦਾਰ ਅਵਤਾਰ ਸਿੰਘ ਬਰਾੜ ਨੇ ਉਦਮ ਕੀਤਾ ਪਹਿਲੀ ਵੇਰੀ ਕੈਨੇਡਾ ਲੈਵਲ ਤੇ ਕਥਾ ਕੀਰਤਨ, ਢਾਡੀ ਵਾਰਾਂ ਦਾ ਪ੍ਰੋਗਰਾਮ ਦਾਸਾਂ ਦੀ ਪ੍ਰੇਰਨਾਂ ਤੋਂ ਪ੍ਰਾਰੰਭ ਕੀਤਾ ਗਿਆ। ਬੇਅੰਤਾਂ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਨਿੱਤਨੇਮੀ ਪ੍ਰੇਮੀ ਬਣੇ ਕੋਲੋਂ ਮਾਇਆ ਦੇ ਕੇ ਸੁ ਗੁਟਕੇ ਸੁੱਧ ਛਪਾ ਕੇ ਸੰਗਤਾਂ ਵਿੱਚ ਵੰਡਣਾਂ ਕੀਤੇ। ਸੋ ਸਰਦਾਰ ਜਗਜੀਤ ਸਿੰਘ ਦੇ ਕੋਲ ਰਿਹਾਇਸ਼ ਰੱਖੀ। ਉਨਾਂ ਨੇ ਤਨ ਮਨ ਧਨ ਦੁਆਰਾ ਸੇਵਾ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਮੱਥੇ ਵੱਟ ਨਹੀ ਪਾਇਆ ਸੋ ਬੀਬੀ ਰੁਪਿੰਦਰ ਕੌਰ ਸੋ ਜਿੱਥੇ ਘਰ ਦੀ ਸੇਵਾ, ਆਈ ਸਾਧ ਸੰਗਤ ਦੀ ਜਲ ਪਾਣੀ, ਲੰਗਰ ਪਾਣੀ ਦੁਆਰਾ ਸੇਵਾ, ਉਥੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੋਨੋਂ ਵੇਲੇ ਜਲ ਪਾਣੀ ਦਾ ਭੋਗ ਲਗਾਉਣਾ, ਦੋਨੋਂ ਵੇਲੇ ਲੰਗਰ ਦਾ ਭੋਗ ਲਗਾਉਣਾਂ, ਸੋ ਦਾਸ ਦੇ ਕਮਰੇ ਵਿੱਚ ਜੋਤ ਧੂਫ, ਗੁਰੂ ਗ੍ਰੰਥ ਸਾਹਿਬ ਦੇ ਕਮਰੇ ਵਿੱਚ ਜੋਤ ਧੂਫ, ਸੋ ਬਸਤਰ ਆਦਿਕ ਧੋਣ ਦੀ ਸੇਵਾ ਲੰਗਰ ਆਦਿਕ ਦੀ ਸੇਵਾ ਸੋ ਸੁੱਚ ਪਵਿੱਤਰਤਾ ਬਿਬੇਕ ਦਾ ਪਹਿਰਾ ਰੱਖਿਆ। ਬਿਬੇਕ ਦੁਆਰਾ ਲੰਗਰ ਤਿਆਰ ਕਰਨਾਂ, ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਕਰਨੀ ਲੰਮਾਂ ਸਮਾਂ ਸੇਵਾ ਕੀਤੀ। ਉਪਰੰਤ ਫੇਰ ਇੰਗਲੈਂਡ ਆਉਣ ਦਾ ਵੀਚਾਰ ਬਨਿਆਂ ਇੱਥੇ ਸੋ ਸਲੋਅ ਵਿਖੇ ਦਾਸ ਸੋ 5-7 ਦਿਨ ਠਹਿਰੇ ਰਿਹਾਇਸ਼ ਮਨ ਪਸੰਦ ਨਾਂ ਮਿਲਣ ਦੇ ਕਾਰਨ ਸਲੋਅ ਗੁਰਦੁਆਰੇ ਕਥਾ ਵੀ ਹੋਈ ਗੁਰੂ ਕੀ ਕਿਰਪਾ ਨਾਲ ਬੇਅੰਤ ਸੰਗਤਾਂ ਨੇ ਲਾਭ ਪ੍ਰਾਪਤ ਕੀਤਾ ਵਾਪਸ ਫਿਰ ਕੈਨੇਡੇ ਚਲੇ ਗਏ ਉਪਰੰਤ ਫਿਰ ਇੰਗਲੈਂਡ ਪਰਤੇ ਸੋ ਉਨਾਂ ਸਿੰਘਾਂ ਕੋਲ ਇੱਕ ਦਿਨ ਠਹਿਰੇ ਫਿਰ ਭਾਈ ਜਰਨੈਲ ਸਿੰਘ ਤੇ ਕਰਨੈਲ ਸਿੰਘ ਦਾਸ ਨੂੰ ਬਾਲਸਲ ਆਪਣੇਂ ਗ੍ਰਹਿ ਵਿਖੇ ਲੈ ਆਏ ਇੱਕ ਮਹੀਨਾਂ ਇੱਥੇ ਰਹੇ ਕਥਾ ਕੀਤੀ ਅੰਮ੍ਰਿਤ ਸੰਚਾਰ ਹੋਏ ਬੇਅੰਤ ਸੰਗਤਾਂ ਨੇ ਸੋ ਕਥਾ ਸ੍ਰਵਣ ਕਰ ਲਾਭ ਪ੍ਰਾਪਤ ਕੀਤੇ ਡੁਮੇਲੀ ਵਾਲੇ ਸੰਤ ਬਾਬਾ ਹਰਬੰਸ ਸਿੰਘ ਜਿਨਾਂ ਨੇ ਗੁਰੂ ਹਰਰਾਇ ਸਾਹਿਬ ਦੀ ਯਾਦ ਵਿੱਚ ਇਹ ਗੁਰਦੁਆਰਾ ਬਣਾਇਆ ਉਥੇ ਵੀ ਕਥਾ ਹੋਈ ਸੈਜਰੀ ਸਟਰੀਟ ਪਲਿੱਕ ਗੁਰਦੁਆਰੇ ਨਾਨਕਸਰ ਹੋਰ ਗੁਰੂ ਘਰਾਂ ਵਿੱਚ ਸਮੈਥਿਕ ਆਦਿਕ ਵੀ, ਸੋ ਸਲੋਅ ਆਦਿਕ ਵੀ ਇੱਕ ਹਫਤਾ ਕਥਾ ਕੀਤੀ, ਜਾਣ ਦਾ ਸੁਭਾਗ ਬਣਦਾ ਰਿਹਾ। ਸੋ ਭਾਈ ਅਮਰੀਕ ਸਿੰਘ ਅੱਟੋਵਾਲ ਵਾਲੇ ਉਹ ਵੀ ਕਾਰ ਵਿੱਚ ਡਰਾਇਵਰੀ ਦੀ ਸੇਵਾ ਬੜੇ ਪਿਆਰ ਨਾਲ ਕਰਦੇ ਰਹੇ। ਗੁਰੂ ਕੀ ਮਹਾਂਨ ਬਖਸ਼ਿਸ਼ ਹੋਈ ਔਰ ਡੁਮੇਲੀ ਵਾਲੇ ਸੰਤਾਂ ਨੂੰ ਪ੍ਰੇਰਨਾਂ ਦਿੱਤੀ ਕਿ ਦਰਸ਼ਨ ਸਿੰਘ ਜੀ ਕੋਮਲ ਨੰਗਲ ਵੱਡਾ ਨੰਗਲ ਕਲਾਂ, ਮਾਲਪੁਰ ਦੇ ਇਲਾਕੇ ਉਨਾਂ ਦੇ ਵਿਦਿਆਰਥੀ ਚੰਨਣ ਸਿੰਘ ਮਜ਼ਬੂਰ ਭਾਈ ਦੀਦਾਰ ਸਿੰਘ ਸੋ ਉਹ ਚਾਂਹੁੰਦੇ ਸਨ ਕੋਮਲ ਜੀ ਦੀ ਯਾਦ ਵਿੱਚ ਸੰਗੀਤ ਵਿਦਿਆਲਿਆ ਖੋਲਿਆ ਜਾਏ ਸੰਗਤਾਂ ਨੂੰ ਪ੍ਰੇਰਨਾਂ ਦਿੱਤੀ ਸੋ ਦਾਸ ਵਲੋ "ਮਿਲੀ ਸ਼ਬਦ ਭੇਟ ਮਾਇਆ ਤੇ ਸੰਤਾਂ ਮਹਾਂਪੁਰਸ਼ਾਂ ਨੇ ਕਾਫੀ ਯੋਗਦਾਨ ਪਾਇਆ। ਹੁਸ਼ਿਆਰਪੁਰ ਵੇਲੇ ਦਰਸ਼ਨ ਸਿੰਘ ਜੀ ਕੋਮਲ ਸੰਗੀਤ ਵਿਦਿਆਲਿਆ ਜ਼ਾਰੀ ਕੀਤਾ ਗਿਆ ਤੇ ਜਿਥੇ ਅੱਜ ਬੇਅੰਤ ਵਿਦਿਆਰਥੀ ਕੀਰਤਨ ਸਿੱਖ ਕੇ ਲਾਭ ਪ੍ਰਾਪਤ ਕਰ ਰਹੇ ਹਨ ਸੋ ਇਹ ਗੁਰੂ ਕੀ ਕਿਰਪਾ ਨਾਲ ਹੀ ਸਾਰੀਆਂ ਸੇਵਾਵਾਂ ਹੁੰਦੀਆਂ ਹਨ ।

ਗਉੜੀ ਮਾਝ ਮਹਲਾ ੪ ॥ ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥ ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥ ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥ ੧ ॥ ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥ ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥ ਹਰਿ ਹਰਿ ਨਾਮੁ ਜੀਉ

ਪ੍ਰਾਨ ਹਰਿ ਮੇਰੇ ਜੀਉ ॥ ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥ ੨ ॥ ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥ ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥ ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥ ੩ ॥ ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥ ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥ ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥ ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥ ੪ ॥ ੫ ॥ ੩੧ ॥ ੬੯ ॥ (ਪੰਨਾ ੧੭੫)

ਸਤਿਗੁਰੂ ਗਰੀਬ ਨਿਵਾਜ ਜੀ ਦੀ ਬਖਸ਼ਿਸ਼ ਨਾਲ ਵਿਦੇਸ਼ਾਂ ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਦੂਸਰੀ ਵੇਰ ਇੰਗਲੈਂਡ ਯਾਤਰਾਂ ਤੋਂ ਵਾਪਸ ਦੇਸ਼ ਪਰਤੇ। ਡੇਰਾ ਸੰਤਗੜ੍ਹ ਹਰਖੋਵਾਲ ਬਾਬਾ ਆਇਆ ਸਿੰਘ ਸਾਹਿਬ ਜੀ ਦੀ ਪਾਵਨ ਬਰਸੀ ਤੇ ਪਹੁੰਚੇ, 26–27–28 ਅੱਸੂ ਬਾਬਾ ਜੀ ਦੀ ਯਾਦ ਵਿੱਚ ਅਖੰਡ ਪਾਠ ਸਾਹਿਬ ਹੋਏ 28 ਅੱਸੂ ਨੂੰ ਮਹਾਂਪੁਰਸ਼ਾਂ ਦੀ ਯਾਦ ਵਿੱਚ ਭੋਗ ਪਾਏ ਗਏ। ਉਪਰੰਤ ਦਾਸਾਂ ਨੇ ਬਾਬਾ ਆਇਆ ਸਿੰਘ ਸਾਹਿਬ ਜੀ ਦੇ ਜੀਵਨ ਉਪਰ ਵੀਚਾਰ ਵਰਨਣ ਕੀਤੇ। ਰਾਗੀ ਸਿੰਘਾਂ ਨੇ ਕੀਰਤਨ ਦੁਆਰਾ ਸੇਵਾ ਕੀਤੀ ਸੋ ਬਾਬਾ ਜਵਾਲਾ ਸਿੰਘ ਸਾਹਿਬ ਜੀ ਵੱਲੋਂ ਉਸਾਰੇ ਗਏ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਪੱਕਾ ਪੇਂਟ ਕਰਵਾਉਣ ਦੀ ਸੇਵਾ ਅਤੇ ਸਾਂਈ ਖਾਕੀ ਸ਼ਾਹ ਮਹਾਂਪੁਰਸ਼ਾਂ ਦੇ ਪਰਮ ਪਵਿੱਤਰ ਅਸਥਾਨ ਦੀ ਪੱਕੇ ਪੇਂਟ ਦੁਆਰਾ ਸੇਵਾ ਕਰਨ ਦੀ ਔਰ ਸਾਂਈ ਖਾਕੀ ਸ਼ਾਹ ਦੀ ਪੁਰਾਤਨ ਖੂਹੀ ਜੋ ਕਿ ਬੰਦ ਹੋ ਚੁੱਕੀ ਸੀ ਉਸ ਦੀ ਖੋਜ਼ ਕੀਤੀ ਬਾਬਾ ਫਰੀਦ ਜੀ ਵੀ ਇੱਥੇ ਆਂਉਦੇ ਰਹੇ ਸਨ। ਖੂਹੀ ਦੀ ਪੜ੍ਹਤਾਲ ਕਰਕੇ ਉਸ ਵਿੱਚ ਸੰਗਤਾਂ ਦੇ ਜਲ ਛਕਣ ਵਾਸਤੇ ਨਲਕਾ ਲਵਾਇਆ ਗਿਆ। ਡੇਰੇ ਵਿੱਚ ਤਕਰਬੀਨ ਚਾਰ ਮਹੀਨੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਪ੍ਰਵਾਹ ਚਲਾਏ ਗੁਰੂ ਕੀ ਬਖਸ਼ਿਸ਼ ਅਨੁਸਾਰ ਸੁਲਤਾਨਪੁਰ ਲੋਧੀ, ਤਰਨ ਤਾਰਨ ਸਾਹਿਬ, ਫਤਿਹਗੜ੍ਹ ਸਾਹਿਬ, ਡੇਰਾ ਸੰਤਗੜ੍ਹ ਹਰਖੋਵਾਲ, ਦਿੱਲੀ ਬਾਬਾ ਬੰਦਾ ਬਹਾਦਰ ਦੇ ਅਸਥਾਨ ਤੇ ਬਾਲਾ ਸਾਹਿਬ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਸਥਾਨ, ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ ਤਥਾ ਸੀਸ ਗੰਜ, ਬੰਗਲਾ ਸਾਹਿਬ ਸਾਰੇ ਅਸਥਾਨਾਂ ਤੇ ਤਕਰੀਬਨ 101 ਪਾਠਾਂ ਦੀ ਲੜੀ ਚਲਾਈ। ਸੋ ਚਾਰ ਮਹੀਨੇ ਦੇਸ ਵਿੱਚ ਜਗਾਂ ਬਜਗਾਂ ਗੁਰਮਤਿ ਪ੍ਰਚਾਰ ਕਰਨ ਦੇ ਸੁਭਾਗ ਪ੍ਰਾਪਤ ਹੋਏ ਬੇਅੰਤ ਨੱਗਰਾਂ ਵਿੱਚ ਨਵੇਂ ਗੁਰਦੁਆਰਿਆਂ ਦੇ ਨੀਂਹ ਪੱਥਰ ਰੱਖੇ ਗਏ ਬੀਰੋਵਾਲ ਨੱਗਰ ਸੰਤ ਬਾਬਾ ਬਖਤਾਵਰ ਸਿੰਘ ਜੀ ਜੋ ਨਿਰਮਲ ਮਹਾਂ ਮੰਡਲ ਦੇ ਪ੍ਰਧਾਨ ਵੀ ਰਹਿ ਚੁੱਕੇ ਸਨ ਮਹਾਨ ਵਿਦਵਾਨ ਸਨ ਸੰਸਕ੍ਰਿਤ ਦੇ ਪੰਡਿਤ ਸਨ ਉਨਾਂ ਦੇ ਅਸਥਾਨ ਦੀ ਸੇਵਾ ਸੰਤ ਬਲਬੀਰ ਸਿੰਘ ਜੀ ਕਰਵਾ ਰਹੇ ਹਨ ਸੰਤ ਬਲਬੀਰ ਸਿੰਘ ਜੀ ਸੋ ਬੇਅੰਤ ਸ਼ਰਧਾ ਰੱਖਦੇ ਹਨ ਉਨਾਂ ਦੀ ਬੇਨਤੀ ਤੋਂ ਕਿਤਨੀ ਵਾਰ ਇਸ ਅਸਥਾਨ ਤੇ ਕਥਾ ਸਮਾਗਮ ਹੋਏ ਅਤੇ ਸੰਤ ਬਲਬੀਰ ਸਿੰਘ ਜੀ ਦੀ ਬੇਨਤੀ ਤੋਂ ਇਸ ਇਲਾਕੇ ਦੀਆਂ ਸਾਰੀਆਂ ਸਟੇਜਾਂ ਤੇ ਗੁਰਮਤਿ ਪ੍ਰਚਾਰ ਹੋਏ ਅੰਮ੍ਰਿਤ ਸੰਚਾਰ ਹੋਏ। ਸਤਿਗੁਰਾਂ ਨੇ ਜੋ ਜੋ ਸੇਵਾ ਲੈਣੀ ਹੁੰਦੀ ਹੈ ਉਹ ਆਪ ਹੀ ਕਿਰਪਾ ਕਰਕੇ ਕਰਵਾਂਦੇ ਹਨ ਗੁਰੂ ਕੀ ਬਖਸ਼ਿਸ਼ ਅਨੁਸਾਰ ਬਾਰਾਂ ਅਮਾਵਸ, ਸ੍ਰੀ ਤਰਨ ਤਾਰਨ, ਅੰਮ੍ਰਿਤਸਰ ਸਾਹਿਬ ਲਗਾਤਾਰ ਇਸ਼ਨਾਨ ਕਰਨ ਦਾ ਵੀਚਾਰ ਬਣਿਆ ਸਤਿਗੁਰੂ ਜੀ ਨੇ ਮਹਾਂਨ ਬਖਸ਼ਿਸ਼ ਕਰਕੇ ਇਸ਼ਨਾਨ ਯਾਤਰਾ ਦਰਸ਼ਨ ਪਰਸ਼ਨ ਕਰਨ ਦੇ ਸੁਭਾਗ ਬਖਸ਼ਿਸ਼ ਕੀਤੇ। ਦੁਬਾਰਾ ਫਿਰ ਇੰਗਲੈਂਡ ਦੀ ਸੰਗਤ ਦੀ ਬੇਨਤੀ ਤੋਂ ਸੋ ਭਾਈ ਸ਼੍ਰਿੰਗਾਰਾ ਸਿੰਘ, ਭਾਈ ਕਿਰਪਾਲ ਸਿੰਘ ਜੀ ਦੀ ਪ੍ਰੇਰਨਾਂ ਔਰ ਹਮੇਸ਼ਾਂ ਹੀ ਆਉਣ ਜਾਣ ਦੇ ਟਿਕਟ ਦੀ ਸੇਵਾ ਇੰਨਾਂ ਵਲੋਂ ਹੁੰਦੀ ਰਹੀ। ਰਿਹਾਇਸ਼ ਸਰਦਾਰ ਨਾਜਰ ਸਿੰਘ ਜੀ ਢੰਢੋਵਾਲ ਉਨਾਂ ਦੇ ਸਪੁੱਤਰ ਕੁਲਵੰਤ ਸਿੰਘ ਦੇ ਪਾਸ ਵਾਲਸਲ ਵਿੱਚ ਰੱਖਣਾਂ ਕੀਤੀ। ਚਾਰ ਮਹੀਨੇ ਤਕਰੀਬਨ ਉਨਾਂ ਪਾਸ ਰਹੇ ਗੁਰਮਤਿ ਪ੍ਰਚਾਰ ਸ਼ੁਰੂ ਹੋਇਆ ਇੰਗਲੈਂਡ ਦੀਆਂ ਵੱਖ ਵੱਖ ਸਟੇਜਾਂ ਤੇ ਅੱਗੇ ਵਾਂਗ ਕਥਾ ਸਮਾਗਮ ਕੀਤੇ ਗਏ ਗੁਰਦੁਆਰਾ ਈਸ਼ਰ ਦਰਬਾਰ ਸੰਤ ਬਾਬਾ ਅਮਰ ਸਿੰਘ ਜੀ ਵਲੋਂ ਉਸਾਰੇ ਹੋਏ ਇਸ ਪਰਮ ਪਵਿੱਤਰ ਅਸਥਾਨ ਤੇ ਵੀ

ਵਿਆਖਿਆ, ਸੋ ਨਾਨਕਸਰ ਪਲਿੱਕ ਰੋਡ ਔਰ ਇਸੇ ਤਰਾਂ ਕਾਲਮੋ ਰੋਡ ਗੁਰਦੁਆਰਾ ਸਾਹਿਬ ਲਿਸਟਰ ਵਿਖੇ ਬਰੈਡਫੋਰਡ ਔਰ ਹਿਚਨ ਇਸੇ ਪ੍ਰਕਾਰ ਹਰਡਸਟਰੀਟ, ਮਾਨਚੈਸਟਰ ਦੇ ਸਾਰੇ ਗੁਰਧਾਮਾਂ ਡਰਬੀ, ਨੌਰਟੀਗੰਮ, ਸਲੋਅ, ਸਾਊਥਹਾਲ, ਗਰੇਵਜੈਂਡ ਗੁਰੂ ਘਰਾਂ ਵਿੱਚ ਜਿੱਥੇ ਜਿੱਥੇ ਸੰਗਤ ਨੇ ਬੇਨਤੀ ਕੀਤੀ ਉਥੇ ਉਥੇ ਹਫਤਾ, ਦੋ-ਦੋ ਹਫਤੇ, ਕਿਤੇ ਇਕ, ਦੋ-ਦੋ ਦਿਨ ਗੁਰਬਾਣੀ ਦੀ ਨਿਰੋਲ ਅਧਿਆਤਮਕ ਕਥਾ ਸ੍ਰਵਣ ਕਰਾ ਕੇ ਸਾਧ ਸੰਗਤ ਜੀ ਨੂੰ ਸਤਿਗੁਰਾਂ ਦੇ ਮਿਸ਼ਨ ਦਾ ਗਿਆਨ ਦ੍ਰਿੜ ਕਰਵਾਇਆ ਔਰ ਅੰਮ੍ਰਿਤ ਛਕਣ ਦੀ ਪ੍ਰੇਰਨਾਂ ਤੇ ਅੰਮ੍ਰਿਤ ਸੰਚਾਰ ਹੋਏ ਬੇਅੰਤ ਗੁਰਮੁਖ ਮਾਈ ਭਾਈ ਗੁਰੂ ਵਾਲੇ ਬਣੇ, ਗੁਰੂ ਕੇ ਜ਼ਹਾਜੇ ਚੜੇ, ਰਹਿਤ ਮਰਯਾਦਾ ਵਿੱਚ ਦ੍ਰਿੜ ਹੋਏ ਔਰ ਭਾਈ ਜਸਵੰਤ ਸਿੰਘ ਜੀ ਅੰਮ੍ਰਿਤ ਛਕ ਕੇ ਗੁਰਮੁਖ ਬਣੇ ਉਨਾਂ ਨੇ ਸਮਾਜ ਸੁਧਾਰ ਲਹਿਰ ਚਲਾਈ, ਵਿਆਹਾਂ ਸ਼ਾਦੀਆਂ ਰਹੁ ਰੀਤੀਆਂ ਵਿੱਚ ਬਹੁਤ ਤਰੁੱਟੀਆਂ ਆਈਆਂ ਉਨਾਂ ਦੀ ਨਵਿਰਤੀ ਵਾਸਤੇ ਉਨਾਂ ਨੇ ਪ੍ਰੋਗਰਾਮ ਯਾਰੀ ਕੀਤੇ ਨਾਨਕਸਰ ਪਲਿੱਕ ਰੋਡ, ਗੁਰਦੁਆਰੇ ਪੰਗਤ ਦੀ ਮਰਿਯਾਦਾ ਪ੍ਰਾਰੰਭ ਕੀਤੀ ਲਿਸਟਰ ਗੁਰੂ ਨਾਨਕ ਗੁਰਦੁਆਰਾ, ਈਸ਼ਟ ਪਾਕ ਰੋਡ ਇੱਥੇ ਵੀ ਪੰਗਤ ਦੀ ਪ੍ਰਥਾ ਪ੍ਰਾਰੰਭ ਕੀਤੀ ਔਰ ਕੁਵੰਟਰੀ ਰਾਮਗੜੀਆ ਬੋਰਡ ਗੁਰਦੁਆਰੇ ਔਰ ਸੰਤ ਬਾਬਾ ਮੀਂਹਾ ਸਿੰਘ ਜੀ ਦੇ ਅਸਥਾਨ ਤੇ ਵੀ ਕਥਾ ਕਰਨ ਦੇ ਪੂਰਨਮਾਸ਼ੀ ਤੇ ਗੁਰੂ ਨੇ ਸੁਭਾਗ ਬਖਸ਼ਿਸ਼ ਕੀਤੇ ਬਾਬਾ ਜਵਾਲਾ ਸਿੰਘ ਸਾਹਿਬ ਜੀ ਦੀ ਪਰਮ ਪਵਿੱਤਰ ਬਰਸੀ ਕੈਨੇਡੇ ਰਹਿੰਦਿਆਂ ਵੀ ਮਨਾਈ ਔਰ ਇੱਥੇ ਇੰਗਲੈਂਡ ਵਿੱਚ ਰਹਿੰਦਿਆ ਵੀ ਮਨਾਉਣ ਦਾ ਸੁਭਾਗ ਪ੍ਰਾਪਤ ਹੋਇਆ। ਬਾਬਾ ਅਨੰਦ ਸਿੰਘ ਜੀ, ਬਾਬਾ ਈਸ਼ਰ ਸਿੰਘ ਜੀ ਕਲੇਰਾਂ, ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੀਆਂ ਬਰਸੀਆਂ, ਨਾਨਕਸਰ ਠਾਠ ਵਿਖੇ ਮਨਾਵਣ ਵੇਲੇ ਕਥਾ ਸਮਾਗਮ ਹੋਏ, ਸੁਭਾਗ ਪ੍ਰਾਪਤ ਹੁੰਦੇ ਰਹੇ, ਸੋ ਇਹ ਚਾਰ ਮਹੀਨੇ ਇੱਥੇ ਰਹੇ, ਫਿਰ ਅਮਰੀਕਾਂ ਵਿੱਚੋਂ ਸੁਰਜੀਤ ਸਿੰਘ ਔਰ ਅਵਤਾਰ ਸਿੰਘ ਜੋ ਪਰਿਵਾਰ ਵਿਚੋਂ ਸੂਬੇਦਾਰ ਅਚਨ ਸਿੰਘ ਦੇ ਲੜਕੇ, ਭਤੀਜੇ ਹੀ ਲੱਗਦੇ ਹਨ ਭਾਈ ਅਮਰੀਕ ਸਿੰਘ ਸੋ ਲੈਫਟੀਨੈਂਟ ਇੰਦਰ ਸਿੰਘ ਦੇ ਲੜਕੇ ਉਹ ਵੀ ਭਤੀਜੇ ਲੱਗਦੇ ਹਨ, ਦੀ ਪ੍ਰੇਰਨਾਂ ਤੋਂ ਅਮਰੀਕਾ ਨਿਊਯਾਰਕ ਗਏ। ਕੁਝ ਦਿਨ ਇੱਥੇ ਰਹਿਣ ਦਾ ਸੁਭਾਗ ਹੋਇਆ ਬੇਅੰਤ ਗੁਰਮੁਖ ਮਾਈ ਭਾਈ ਨੂੰ ਗੁਰਮਤਿ ਦ੍ਰਿੜਾਈ। ਉਪਰੰਤ ਸਰਦਾਰ ਜੋਗਿੰਦਰ ਸਿੰਘ, ਗੁਰਚਰਨ ਸਿੰਘ, ਭੁਪਿੰਦਰ ਸਿੰਘ ਔਟਵਾ ਕੈਨੇਡਾ ਉਨਾਂ ਦੀ ਪ੍ਰੇਰਨਾਂ ਤੋਂ ਨਿਊਯਾਰਕ ਤੋਂ ਔਟਵਾ ਆਏ ਇੱਥੇ ਕੁਝ ਦਿਨ ਗੁਰਦੁਆਰਾ ਸਾਹਿਬ ਕਥਾ ਕੀਤੀ ਬੇਅੰਤ ਮਾਈ ਭਾਈ ਨੇ ਲਾਭ ਲਏ, ਭਾਈ ਪੱਲਾ ਜੀ ਛੇਵੇ ਪਾਤਸ਼ਾਹ ਜੀ ਦੇ ਗੁਰਸਿੱਖ ਸਨ ਬਾਬੇ ਬਕਾਲੇ ਤੋਂ ਸੋ ਜਿੰਨਾਂ ਨੂੰ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮਹਾਂਨ ਬਖਸ਼ਿਸ਼ ਕੀਤੀ ਉਨਾਂ ਦੇ ਪਰਿਵਾਰ ਦੇ ਇਥੇ ਕੁੱਝ ਗੁਰਮੁਖ ਸਨ। ਬਾਬਾ ਈਸ਼ਰ ਸਿੰਘ ਜੀ ਜਿੰਨਾਂ ਨੇ ਹਰਖੋਵਾਲ ਡੇਰਾ ਬੰਨਿਆ, ਉਹ ਭਾਈ ਪੱਲਾ ਜੀ ਦੀ ਅੰਸ ਵੰਸ ਵਿਚੋਂ ਸਨ ਇੰਨਾਂ ਗੁਰਮੁਖਾਂ ਨੂੰ ਪ੍ਰੇਰਨਾਂ ਕਰਕੇ ਭਾਈ ਪੱਲਾ ਜੀ, ਬਾਬਾ ਈਸ਼ਰ ਸਿੰਘ ਜੀ ਦੀ ਬਰਸੀ ਮਨਾਉਣ ਦੀ ਆਗਿਆ ਕੀਤੀ ਉਹ ਹਰ ਸਾਲ ਭਾਈ ਪੱਲਾ ਔਰ ਬਾਬਾ ਈਸ਼ਰ ਸਿੰਘ ਦੀ ਵਿਧੀ ਪੂਰਵਕ, ਮਰਿਯਾਦਾ ਨਾਲ ਪੁਰਾਤਨ ਰਹੁ ਰੀਤ ਨਾਲ ਅਖੰਡ ਪਾਠ ਸਾਹਿਬ, ਲੰਗਰ ਦੀਵਾਨ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ।ਉਪਰੰਤ ਸਰਦਾਰ ਜਗਜੀਤ ਸਿੰਘ ਸਪੁੱਤਰ ਸਰਵਣ ਸਿੰਘ ਐਡਵੋਕੇਟ, ਬੁੱਢੀ ਪਿੰਡ, ਟਾਂਡਾ ਹੁਸ਼ਿਆਰਪੁਰ ਉਨਾਂ ਦੀ ਪ੍ਰੇਰਨਾਂ ਔਰ ਟੋਰਾਂਟੋ ਦੀ ਸੰਗਤ ਦੇ ਪ੍ਰੇਮ ਨੂੰ ਮੁੱਖ ਰੱਖਦਿਆਂ ਹੋਇਆਂ ਦਾਸ ਫਿਰ ਟੋਰਾਂਟੋ ਗਏ। ਤਕਰੀਬਨ ਪੌਣੇ ਤਿੰਨ ਮਹੀਨੇ ਗੁਰਦੁਆਰਾ ਮਾਰਟਨ ਵਿਖੇ ਗੁਰਬਾਣੀ ਦੀ ਕਥਾ ਸ੍ਰਵਣ ਕਰਵਾਈ। ਉਪਰੰਤ ਬੀ ਸੀ ਐਵਰਸਫੋਟ ਗੁਰੂ ਘਰ ਦੇ ਪ੍ਰੇਮੀਆਂ ਵੱਲੋਂ ਸੱਦਾ ਪੱਤਰ ਆਇਆ ਸੋ ਐਵਰਸਫੋਟ ਗੁਰੂ ਘਰ ਵਿੱਚ ਤਕਰੀਬਨ 15 ਦਿਨ ਕਥਾ ਹੋਈ। ਸੁਖਮਨੀ ਸਾਹਿਬ ਜੀ ਦੀ ਕਥਾ ਸੰਪੂਰਨ ਕੀਤੀ ਔਰ ਗੁਰੂ ਗ੍ਰੰਥ ਸਾਹਿਬ ਦੀ ਛਪਵਾਈ ਵਾਸਤੇ 27000 ਡਾਲਰ, ਇੱਕਤਰਤ ਕਰਕੇ ਇੰਨਾਂ ਨੂੰ ਦਿੱਤਾ ਜੋ ਪ੍ਰਬੰਧਕਾਂ ਪਾਸ ਹੈ ਡਿਕਸੀ ਗੁਰੂ ਘਰ ਦੀ ਰਚਨਾਂ ਵੇਲੇ ਰੇਡੀਉ ਸ਼ਟੇਸ਼ਨ ਤੇ ਦਾਸ ਨੂੰ ਸਰਦਾਰ ਹਰਭਜਨ ਸਿੰਘ ਜੀ ਪੰਡੋਰੀ

ਉਥੇ ਲੈ ਕੇ ਗਏ ਬੇਨਤੀ ਕੀਤੀ ਡੇਢ ਲੱਖ ਡਾਲਰ ਸਾਧ ਸੰਗਤ ਨੇ ਗੁਰਦੁਆਰੇ ਦੀ ਸੇਵਾ ਲਈ ਭੇਟ ਕੀਤਾ ਤਿੰਨ ਮਹੀਨੇ ਜਾਂ ਸਾਢੇ ਤਿੰਨ ਮਹੀਨੇ ਦੁਬਾਰਾ ਕੈਨੇਡੇ ਰਹੇ, ਬੀ.ਸੀ. ਵਿੱਚ ਸਰੀ ਗੁਰਦੁਆਰੇ 125 ਫੁੱਟ ਲੰਬਾ ਨਿਸ਼ਾਨ ਸਾਹਿਬ 36000 ਡਾਲਰ ਦੁਆਰਾ ਸੇਵਾ ਕਰਵਾਈ ਤੇ ਸਰੀ ਭਾਈ ਅਵਤਾਰ ਸਿੰਘ ਜੀ ਦੇ ਪਾਸ ਠਹਿਰੇ ਉਨਾਂ ਨੇ ਪ੍ਰੇਮ ਨਾਲ ਸੇਵਾ ਨਿਭਾਈ ਬੇਅੰਤ ਸੰਗਤਾਂ ਦਰਸ਼ਨ ਪਰਸ਼ਨ ਦਾ ਲਾਭ ਪ੍ਰਾਪਤ ਕਰਦੀਆਂ ਰਹੀਆਂ ਉਪਰੰਤ ਦਾਸ ਵਾਪਸ ਟੋਰਾਂਟੋ ਆਏ ਇੱਥੋਂ ਫਿਰ ਇੰਗਲੈਂਡ ਤਕਰੀਬਨ 7-8 ਦਿਨ ਭਾਈ ਕੁਲਵੰਤ ਸਿੰਘ ਦੇ ਪਾਸ ਰਹੇ। ਉਪਰੰਤ ਭਾਰਤ ਵਾਪਸ ਫਿਰ ਡੇਰਾ ਸੰਤਗੜ੍ਹ ਹਰਖੋਵਾਲ ਪਹੁੰਚੇ, ਤਕਰੀਬਨ ਚਾਰ ਮਹੀਨੇ ਡੇਰਾ ਹਰਖੋਵਾਲ ਵਿਖੇ ਕਥਾ ਪ੍ਰਚਾਰ ਦੀ ਸੇਵਾ, ਦੇਸ਼ ਵਿੱਚ ਕਥਾ ਪ੍ਰਚਾਰ ਦੀ ਸੇਵਾ, ਤੀਰਥਾਂ ਦਾ ਰਟਣ, ਅੱਗੇ ਵਾਂਗੂ ਪਾਠਾਂ ਦੀਆਂ ਲੜੀਆਂ ਚਲਾਉਣੀਆਂ, ਬਾਬਾ ਆਇਆ ਸਿੰਘ ਜੀ, ਬਾਬਾ ਜਵਾਲਾ ਸਿੰਘ ਜੀ ਦੀ ਬਰਸੀ ਦੇ ਸੁੱਭ ਅਵਸਰ ਪਰ ਸਾਧ ਸੰਗਤ ਨੂੰ ਮਹਾਂਪੁਰਸ਼ਾਂ ਦੇ ਜੀਵਨ ਬਿਰਤਾਂਤ ਕਰਿਸ਼ਮੇ ਸ੍ਰਵਣ ਕਰਵਾਉਣੇ, ਅੰਮ੍ਰਿਤ ਸੰਚਾਰ ਕਰਨੇ ਤੇ ਸੇਵਾ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਉਪਰੰਤ ਫਿਰ ਚਾਰ ਮਹੀਨੇ ਠਹਿਰਨ ਤੋਂ ਇੰਗਲੈਂਡ ਦੀ ਸੰਗਤ ਦੀ ਪ੍ਰੇਰਨਾਂ ਤੋਂ ਫਿਰ ਵਾਪਸ ਆਏ ਤਕਰੀਬਨ ਚਾਰ ਮਹੀਨੇ ਭਾਈ ਕੁਲਵੰਤ ਸਿੰਘ ਕੋਲ ਠਹਿਰੇ। ਇਸੇ ਤਰਾਂ ਅੱਗੇ ਵਾਂਗੂ ਵੱਖ ਵੱਖ ਸਟੇਜਾਂ ਤੇ ਗੁਰਬਾਣੀ ਪ੍ਰਚਾਰ ਹੋਏ ਬੇਅੰਤ ਸੰਗਤਾਂ ਦੇ ਜੀਵਨ ਬਦਲੇ ਗੁਰੂ ਘਰ ਨਾਲ ਸਾਧ ਸੰਗਤ ਜੋੜੀ, ਸਤਿਗੁਰੂ ਨੇ ਮਹਾਂਨ ਕਿਰਪਾ ਬਖਸ਼ਿਸ਼ ਕੀਤੀ ਫਿਰ ਬਾਬਾ ਜਵਾਲਾ ਸਿੰਘ ਜੀ ਦੀ ਬਰਸੀ ਤੇ ਸੋ ਦਾਸ ਵਾਪਸ ਗਏ ਇਸ ਦੌਰਾਨ ਸਾਰੇ ਤੀਰਥਾਂ ਤੇ ਜਿੱਥੇ ਜਿੱਥੇ ਸ਼ਰਧਾ ਭਗਤੀ ਹੈ, ਮਹਾਂਪੁਰਸ਼ਾਂ ਦੇ ਅਸਥਾਂਨਾ ਤੇ ਅਖੰਡਾਂ ਪਾਠਾਂ ਦੀਆਂ ਲੜੀਆਂ ਚਲਾਈਆਂ ਸੋ ਪ੍ਰਚਾਰਕ ਸੇਵਾ ਹੋਈ ਅੰਮ੍ਰਿਤਸਰ ਜ਼ਿਲਾ ਤਹਿਸੀਲ ਅਜਨਾਲਾ ਪਿੰਡ ਹਰਸ਼ਾ ਛੀਨਾਂ, ਸੰਤ ਬਾਬਾ ਜਗਤ ਸਿੰਘ ਜੀ ਦਾ ਅਸਥਾਂਨ ਹੈ ਸੋ ਮਹਾਂਪੁਰਸ਼ਾਂ ਦੇ ਅਸਥਾਨ ਤੇ ਸੰਤ ਹਰਭਜਨ ਸਿੰਘ ਜੀ ਸੇਵਾ ਕਰਵਾਂਦੇ ਹਨ ਉਨਾਂ ਨੂੰ ਕੋਤਰੀ ਕਰਨ ਦੀ ਪ੍ਰੇਰਨਾਂ ਦਿੱਤੀ ਮਾਲੀ ਹਾਲਤ ਵੱਲੋਂ ਸੰਤਾਂ ਨੇ ਬਚਨ ਕੀਤੇ, ਦਾਸ ਨੇ ਵੀਚਾਰ ਦਿੱਤੇ ਕਿ ਪਾਠੀ ਸਿੰਘ ਉਦਮ ਧਾਰਨ ਗੁਰੂ ਕਿਰਪਾ ਕਰੇਗਾ ਕੁੱਝ ਸੰਗਤਾਂ ਨੇ ਵੀਚਾਰ ਦਿੱਤੇ ਕਿ ਨੱਗਰ ਦੀ ਸੰਗਤ ਨੂੰ ਇੱਕਤਰ ਕਰਕੇ ਵੀਚਾਰ ਕੀਤਾ ਜਾਏ, ਬੇਨਤੀ ਕੀਤੀ ਸਤਿਗੁਰਾਂ ਦੀ ਓਟ ਲੈ ਕੇ ਅੰਮ੍ਰਿਤ ਵੇਲੇ ਹੀ ਕਾਰਜ ਪ੍ਰਾਰੰਭ ਕਰ ਦੇਣਾ ਹੈ ਗੁਰੂ ਸਾਹਿਬ ਆਪ ਹੀ ਸਫਲਤਾ ਬਖਸ਼ਿਸ਼ ਕਰ ਦੇਣਗੇ ਪਾਠੀ ਸਿੰਘਾਂ ਨੇ ਸੰਤ ਹਰਭਜਨ ਸਿੰਘ ਜੀ ਨੇ ਸਤ ਬਚਨ ਕੀਤਾ ਕੋਤਰੀ ਪ੍ਰਾਰੰਭ ਕੀਤੀ ਗਈ ਗੁਰੂ ਕੀ ਬਖਸ਼ਿਸ਼ ਨਾਲ 121 ਅਖੰਡ ਪਾਠ, ਜਪੁਜੀ ਸਾਹਿਬ, ਮੂਲ ਮੰਤਰ, ਧੂਫ, ਜੋਤ, ਹਵਨ ਪੂਰੀ ਵਿਧੀ ਅਨੁਸਾਰ ਪਾਠਾਂ ਦੀ ਲੜੀ ਚਲਾਈ। ਤਿੰਨ ਚੇਤ ਤੱਕ ਇਹ ਪ੍ਰੋਗਰਾਮ ਚੱਲਿਆ ਬਾਬਾ ਜਗਤ ਸਿੰਘ ਜੀ, ਬਾਬਾ ਸੂਬਾ ਸਿੰਘ ਜੀ ਦੀ ਬਰਸੀ ਤੇ ਸੁੱਭ ਅਵਸਰ ਪਰ ਕੋਤਰੀ ਸੰਪੂਰਨ ਹੋਈ ਖੰਡੇ ਬਾਟੇ ਦਾ ਅੰਮ੍ਰਿਤ ਸੰਚਾਰ ਹੋਇਆ। 300 ਤੋਂ ਵੱਧ ਮਾਈ ਭਾਈ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਬੇਅੰਤਾਂ ਨੇ ਮਾਸ ਮਦਰਾ ਰੋਮਾਂ ਦੀ ਬੇਅਦਬੀ ਤਿਆਗੀ ਸਾਰੇ ਮਾਝੇ ਦੇ ਇਲਾਕੇ ਵਿੱਚ ਸਿੱਖੀ ਦੀ ਲਹਿਰ ਉਜਾਗਰ ਹੋਈ, ਸ਼ੁਭ ਅਵਸਰ ਪਰ ਸੰਤ ਬਾਬਾ ਦਰਸ਼ਨ ਸਿੰਘ ਘਨੂੰਪੁਰ ਔਰ ਭਿੱਟੇਵੱਡ ਤੋਂ ਸੰਤ ਕਰਨੈਲ ਸਿੰਘ, ਮਹਿਤਾ ਸਾਹਿਬ ਤੋਂ ਪੰਜ ਪਿਆਰਿਆਂ ਸਮੇਤ ਪੰਡਿਤ ਬਖਸ਼ੀਸ਼ ਸਿੰਘ, ਸੰਤ ਬਾਬਾ ਮੋਹਣ ਸਿੰਘ ਜੀ ਭੰਗਾਲੀ ਕਲਾਂ ਗੁਰਦੁਆਰਾ ਟਾਹਲੀ ਸਾਹਿਬ ਵਿਖੇ ਤੋਂ ਸੰਤ ਬਹਾਲ ਸਿੰਘ ਜੀ ਹੈਡ ਲਾਂਗਰੀ ਹਰਖੋਵਾਲ ਤੋਂ ਹੋਰ ਵੀ ਬਹੁਤ ਮਹਾਂਪੁਰਸ਼ ਇਸ ਸ਼ੁੱਭ ਅਵਸਰ ਪਰ ਆਏ ਬੇਅੰਤ ਰਾਗੀ ਢਾਡੀ ਕਵੀਸ਼ਰ ਪ੍ਰਚਾਰਕਾਂ ਨੇ ਦੀਵਾਨਾਂ ਵਿੱਚ ਹਾਜ਼ਰੀਆਂ ਭਰੀਆਂ ਇਕੋਤਰੀ ਦੌਰਾਨ ਲੰਗਰ, ਦੇਸੀ ਘਿਉ ਦੁੱਧ ਵਰਤੇ ਸੰਪੂਰਨਤਾ ਤੇ ਭੰਡਾਰੇ ਵਿੱਚ ਦੇਸੀ ਘਿਉ ਦੀਆਂ ਮਠਿਆਈਆਂ ਵਰਤੀਆਂ ਸਤਿਗੁਰੂ ਜੀ ਨੇ ਮਹਾਂਨ ਬਖਸ਼ਿਸ਼ ਕੀਤੀਆਂ। ਇੱਥੇ ਰਹਿੰਦੇ ਰਾਜਾਸਾਂਸੀ ਗੁਰੂ ਕੇ ਬਾਗ ਸੰਤ ਬਾਬਾ ਲੱਖਾ ਸਿੰਘ ਜੀ ਦੀ ਬੇਨਤੀ ਤੋਂ ਸੰਤ ਬਾਬਾ ਹਜ਼ਾਰਾ ਸਿੰਘ ਦੀ ਬਰਸੀ ਤੇ ਕਥਾ ਪ੍ਰਚਾਰ ਹੋਏ ਸੰਤ ਬਾਬਾ ਮੰਗਲ ਸਿੰਘ ਗੁਰੂਸਰ ਸਤਲਾਣੀਂ ਔਰ ਹੋਰ ਸੰਤ ਅਜੈਬ ਸਿੰਘ ਜੀ ਉਨਾਂ ਦੇ ਦਰਸ਼ਨ ਦੀਦਾਰ ਹੋਏ

ਗੱਗੋ ਮਾਹਲ ਬਾਬਾ ਜੀਵਨ ਸਿੰਘ ਜੀ ਰੰਘਰੇਟੇ ਗੁਰੂ ਕੇ ਬੇਟੇ ਉਨਾਂ ਦੇ ਪਵਿੱਤਰ ਅਸਥਾਨ ਤੇ ਸੰਤ ਬਾਬਾ ਭਾਗ ਸਿੰਘ ਅਨੰਦਗੜ੍ਹ ਵਾਲੇ ਸੇਵਾ ਕਰਵਾ ਰਹੇ ਹਨ, ਕਥਾ ਪ੍ਰਚਾਰ ਹੋਏ, ਅੰਮ੍ਰਿਤ ਸੰਚਾਰ ਹੋਏ ਰਮਦਾਸ ਬਾਬਾ ਬੁੱਢਾ ਜੀ, ਭਾਈ ਪਾਰੋ ਜੀ ਦੇ ਅਸਥਾਨਾਂ ਦੀ ਯਾਤਰਾ ਕਰਨ ਦੇ ਸੁਭਾਗ ,ਗੁਰੂ ਸਰ ਸਤਲਾਣੀ ਯਾਤਰਾ ਦੇ ਸੁਭਾਗ ਰੱਤੋਂ ਕੇ ਮੁੱਠਿਆਂ ਵਾਲੇ ਬਾਬਾ ਬੀਰ ਸਿੰਘ ਜੀ ਦੇ ਪਾਵਨ ਸ਼ਹੀਦੀ ਅਸਥਾਂਨਾਂ ਦੀ ਦਰਸ਼ਨ ਯਾਤਰਾ, ਗੱਗੋਬੂਹਾ ਬਾਬਾ ਬੀਰ ਸਿੰਘ ਜੀ ਦੇ ਜਨਮ ਅਸਥਾਨ ਦੀ ਯਾਤਰਾ ਸਾਰੇ ਇਲਾਕੇ ਵਿੱਚ ਸਿੱਖੀ ਦਾ ਪ੍ਰਚਾਰ, ਜਿੱਥੇ ਜਿੱਥੇ ਵੀ ਸੰਗਤ ਨੇ ਯਾਦ ਕੀਤਾ, ਪਹੁੰਚ ਕਰਕੇ ਕੀਤਾ। ਰਾਜਾਸਾਂਸੀ ਬਾਬਾ ਜਵੰਦ ਸਿੰਘ ਜੀ ਬਾਬਾ ਜਵਾਲਾ ਸਿੰਘ ਜੀ ਦੇ ਗੁਰਭਾਈ ਮਹਾਂਨ ਕੀਰਤਨੀਏ ਉਨਾਂ ਦੇ ਸਥਾਨ ਦੀ ਯਾਤਰਾ, ਕਥਾ ਵੀਚਾਰ, ਉਨਾਂ ਦੇ ਪਰਮ ਸੇਵਕ ਸੰਤ ਬਾਬਾ ਮਹਿੰਦਰ ਸਿੰਘ ਜੀ ਰਾਜਾਸਾਂਸੀ ਉਨਾਂ ਦੇ ਅਸਥਾਨ ਤੇ ਕਥਾ ਪ੍ਰਚਾਰ ਬੇਅੰਤ ਸੰਗਤਾਂ ਰਾਜਾਸਾਂਸੀ ਵਿੱਚ ਸੁਧਾਰ ਹੋਇਆ। ਗੁਰੂ ਕੀ ਬਾਣੀ, ਬਾਣਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਬਾਬਾ ਬੀਰ ਸਿੰਘ ਦੇ ਅਸਥਾਂਨਾਂ ਤੇ ਲੰਗਰ ਭੰਡਾਰੇ ਦੇਗਾਂ, ਭੰਗਾਲੀ ਸਾਹਿਬ ਬਾਬਾ ਬੀਰ ਸਿੰਘ ਜੀ ਦੇ 27 ਵੈਸਾਖ ਦੇ ਜੋੜ ਮੇਲੇ ਤੇ ਬਾਬਾ ਮੋਹਣ ਸਿੰਘ ਜੀ ਦੀ ਬੇਨਤੀ ਤੋਂ ਕਥਾ ਪ੍ਰਚਾਰ ਅੰਮ੍ਰਿਤ ਸੰਚਾਰ ਗੁਰੂ ਕੀ ਬਖਸ਼ਿਸ਼ ਨਾਲ ਜੋ ਮਹਾਂਪੁਰਸ਼ ਲਾਂਉਦੇ ਹਨ, ਪ੍ਰੇਰਨਾ ਦਿੱਤੀ ਸਤਿਗੁਰਾਂ ਦੀ ਮਹਾਂਨ ਬਖਸ਼ਿਸ਼ ਦੁਆਰਾ, ਇਹ ਵੱਡਾ ਕਾਰਜ ਆਪ ਹੀ ਵਾਹਿਗੁਰੂ ਨੇ ਕੋਤਰੀ ਦਾ ਪੂਰਾ ਕਰਾਇਆ ਸੰਤ ਬਾਬਾ ਹਰਭਜਨ ਸਿੰਘ ਜੀ ਦਾ ਇਸ ਇਲਾਕੇ ਵਿਚ ਬੜਾ ਜਸ ਹੋਇਆ। ਭਿੱਟੇ ਵੱਡ ਸੰਤ ਬਾਬਾ ਨਰਾਇਣ ਸਿੰਘ ਜੀ ਦੀ ਬਰਸੀ ਤੇ ਵਿਆਖਿਆ ਹੋਈਆਂ ਗੁਰੂ ਕੀ ਕਿਰਪਾ ਨਾਲ ਅੰਮ੍ਰਿਤ ਸੰਚਾਰ, ਬੇਅੰਤ ਸਿੰਘ ਸਿੰਘਣੀਆਂ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ। ਮਾਸ ਮਦਰਾ, ਆਂਡੇ, ਤੰਮਾਕੂਨੋਸ਼ੀ, ਰੋਮਾਂ ਦੀ ਬੇਅਦਬੀ ਤਿਆਗ ਕੇ ਗੁਰੂ ਵਾਲੇ ਨਿੱਤਨੇਮੀ ਪ੍ਰੇਮੀ ਬਣੇ ਮਹਾਰਾਜ ਦੀ ਅਪਰ ਅਪਾਰ ਬਖਸ਼ਿਸ਼ ਹੈ ਸੰਤ ਬਾਬਾ ਕਰਨੈਲ ਸਿੰਘ ਨੇ 41 ਦਿਨ ਲਈ ਜਪੁਜੀ ਸਾਹਿਬ ਦੇ ਅਖੰਡ ਜਾਪ ਕਰਵਾਏ ਬੇਅੰਤ ਮਾਈ ਭਾਈ ਨੂੰ 25-25 ਜਪੁਜੀ ਸਾਹਿਬ, 33-33 ਮਾਲਾ ਮੂਲਮੰਤਰ ਦੀਆਂ ਜਾਪ ਵਾਸਤੇ ਲਾਈਆ, ਉਨਾਂ ਨੇ ਸੰਪੂਰਨ ਕੀਤੀਆਂ। ਮਾਝੇ ਵਿਚ ਗੁਰੂ ਕੀ ਕਿਰਪਾ ਨਾਲ ਪ੍ਰਚਾਰ ਦੀ ਲਹਿਰ ਜਾਰੀ ਹੋਈ ਬੇਅੰਤ ਗੁਰਮੁਖ ਮਾਈ ਭਾਈ ਨੇ ਲਾਭ ਪ੍ਰਾਪਤ ਕੀਤਾ। ਅੰਮ੍ਰਿਤਸਰ ਸਾਹਿਬ ਵੀ ਯੁਦੇ ਯੁਦੇ ਅਸਥਾਂਨਾਂ ਵਿਖੇ ਵਿਆਖਿਆ ਦੇ ਸੁਭਾਗ ਪ੍ਰਾਪਤ ਹੋਏ, ਗੋਇੰਦਵਾਲ ਸਾਹਿਬ ਗੁਰੂ ਅਮਰਦਾਸ ਸਾਹਿਬ ਜੀ ਦੇ ਅਵਤਾਰ ਪੁਰਬ ਉਪਰ ਵੀ ਭੱਲਾ ਗੁਰਦਿਆਲ ਸਿੰਘ ਵਕੀਲ ਸਾਹਿਬ, ਉਨਾਂ ਦੀ ਬੇਨਤੀ ਤੋਂ ਕਥਾ ਪ੍ਰਚਾਰ ਹੋਏ, ਸੁਲਤਾਨਪੁਰ ਬਾਬਾ ਸ੍ਰੀ ਚੰਦ ਜੀ ਦੇ ਗੁਰਪੁਰਬ, ਗੁਰੂ ਨਾਨਕ ਸਾਹਿਬ ਜੀ ਦੇ ਗੁਰਪੁਰਬ, ਦਸਮ ਪਾਤਸ਼ਾਹ ਜੀ ਦੇ ਗੁਰਪੁਰਬ ਤੇ ਬੇਬੇ ਨਾਨਕੀ ਦੇ ਗੁਰਪੁਰਬ ਤੇ ਨੱਗਰ ਕੀਰਤਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਗੋਦ ਵਿੱਚ ਚੌਰ ਦੀ ਸੇਵਾ ਬਖਸ਼ ਕੇ ਸੰਗਤ ਨੇ ਸਨਮਾਨਿਤ ਕੀਤਾ। ਬੇਰ ਸਾਹਿਬ ਤਖ਼ਤ ਸਾਹਿਬ ਤੋਂ ਗੁਰੂ ਨਾਨਕ ਸਾਹਿਬ ਜੀ ਦੇ ਗੁਰਪੁਰਬ ਤੋਂ ਸਰਦਾਰ ਗੁਰਚਰਨ ਸਿੰਘ ਘਰਿੰਡਾ ਮੈਨੇਜਰ ਸਾਹਿਬ, ਪ੍ਰਬੰਧਕ ਕਮੇਟੀ ਵੱਲੋਂ ਸਮੂਹ ਸੰਗਤਾਂ ਵੱਲੋਂ ਸਿਰੋਪੇ ਬਖਸ਼ਿਸ਼ ਹੋਏ ਇਹ ਗੁਰੂ ਕੀ ਮਹਾਂਨ ਦੇਣ ਹੈ। ਗੁਰਦੁਆਰਾ ਅੰਤਰਯਾਮਤਾ ਸਾਹਿਬ ਵਿਖੇ ਸੰਤ ਬਾਬਾ ਜਗਤਾਰ ਸਿੰਘ ਜੀ ਦੀ ਬੇਨਤੀ ਤੋਂ ਕਥਾ ਪ੍ਰਚਾਰ ਗੁਰੂ ਨਾਨਕ ਸਾਹਿਬ ਜੀ ਦੇ ਗੁਰਪੁਰਬ ਤੇ ਹੋਏ। ਫਿਰ ਇੰਗਲੈਂਡ ਦੀ ਸੰਗਤ ਦੀ ਪ੍ਰੇਰਨਾਂ ਤੋਂ ਕੁੱਝ ਸਮਾਂ ਡੇਰਾ ਸੰਤਗੜ੍ਹ ਹਰਖੋਵਾਲ ਹੁਸ਼ਿਆਰਪੁਰ ਨਿਵਾਸ ਰੱਖਣ ਤੋਂ ਦਾਸ ਇੰਗਲੈਂਡ ਆਏ। ਸ਼ਿੰਗਾਰਾ ਸਿੰਘ ਜੀ ਦੇ ਪਾਸ ਤਕਰੀਬਨ ਚਾਰ ਮਹੀਨੇ ਰਹੇ ਅੱਗੇ ਵਾਂਗ ਵੱਖ ਵੱਖ ਸਟੇਜਾਂ ਤੇ ਗੁਰਮਤਿ ਪ੍ਰਚਾਰ ਕਰਨ ਦੀ ਸੇਵਾ ਬਖਸ਼ਿਸ਼ ਹੋਏ। ਦੁਬਾਰਾ ਫਿਰ ਵਾਪਸ ਇੰਡੀਆ ਪਰਤੇ। ਗੁਰੂ ਕੀ ਕਿਰਪਾ ਨਾਲ ਵੱਖ ਵੱਖ ਨੱਗਰਾਂ ਵਿੱਚ ਸ਼ਹਿਰਾਂ ਵਿੱਚ ਔਰ ਜਲੰਧਰ ਦੇ ਕਾਲਿਜ਼ ਸਕੂਲਾਂ ਵਿੱਚ ਵੀ ਕਈ ਵੇਰ ਗੁਰਮਤਿ ਵੀਚਾਰਾਂ ਕਰਨ ਦਾ ਸੁਭਾਗ ਮਿਲਿਆ। ਕੇਸਗੜ੍ਹ ਸਾਹਿਬ ਪ੍ਰੋਫੈਸਰ ਮਨਜੀਤ ਸਿੰਘ ਜੀ ਜੱਥੇਦਾਰ ਸਾਹਿਬ ਵਲੋਂ ਸੈਮੀਨਾਰ ਰੱਖਿਆ ਗਿਆ ਉਨਾਂ ਦੀ ਆਗਿਆ ਅਨੁਸਾਰ ਜਿੱਥੇ ਹੋਰ ਵਿਦਵਾਨ ਆਏ ਦਾਸਾਂ ਨੂੰ ਵੀ ਸੁਭਾਗ ਪ੍ਰਾਪਤ

ਹੋਇਆ ਵੀਚਾਰ ਦਿੱਤੇ "ਰਾਜ ਬਿਨਾ ਨਹ ਧਰਮ ਚਲੈਹੈ ਧਰਮ ਬਿਨਾਂ ਸਭ ਦਲੈ ਮਲੈ ਹੈ" ਇਸ ਪੰਗਤੀ ਦੇ ਵੀਚਾਰ ਸਨ ਦਾਸਾਂ ਨੂੰ ਵਿਸ਼ੇਸ ਸਨਮਾਨ ਬਖਸ਼ਿਸ਼ ਹੋਇਆ ਔਰ ਤਖ਼ਤ ਸਾਹਿਬ ਵਲੋਂ ਸਿਰੋਪਾ ਵੀ ਬਖਸ਼ਿਸ਼ ਹੋਇਆ ਹੋਲੇ ਮਹੱਲੇ ਤੇ ਵੱਖ ਵੱਖ ਸਟੇਜਾਂ ਤੇ ਕਥਾ ਪ੍ਰਚਾਰ ਦੁਆਰਾ ਸਾਧ ਸੰਗਤ ਦੀ ਸੇਵਾ ਕਰਨ ਦੇ ਸੁਭਾਗ ਪ੍ਰਾਪਤ ਹੁੰਦੇ ਰਹੇ। ਤਖ਼ਤ ਸਾਹਿਬ ਦੀ ਸਟੇਜ ਤੋਂ ਕਥਾ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਇਹ ਗੁਰੂ ਕੀ ਮਹਾਨ ਬਖਸ਼ਿਸ਼ ਹੈ। ਇਸੇ ਤਰਾਂ ਸਰਦਾਰ ਅਵਤਾਰ ਸਿੰਘ ਜੀ ਸੰਦਰ ਉਨਾਂ ਨੇ ਬੱਸ ਦਾ ਰੇਜ਼ਮੈਂਟ ਕੀਤਾ ਹਿੰਦੁਸਤਾਨ ਦੇ ਗੁਰਮਤਿ ਦੇ ਵੱਖ ਵੱਖ ਤੀਰਥ ਦਿੱਲੀ ਰਸਤੇ ਦੇ ਅਸਥਾਨ ਔਰ ਹਜ਼ੂਰ ਸਾਹਿਬ ਦੀ ਯਾਤਰਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸੱਚਖੰਡ ਅਖੰਡ ਪਾਠ ਦੀ ਲੜੀ ਦੇਗਾਂ ਭੰਡਾਰੇ ਬਾਬਾ ਨਿਧਾਨ ਸਿੰਘ ਜੀ ਦੇ ਅਠਾਰਾਂ ਅਖੰਡ ਪਾਠ ਦੇਗਾਂ ਤੇ ਭੰਡਾਰਾ ਸਮੱਸਤੀ ਕੀਤਾ ਗਿਆ ਔਰ ਜਿਤਨੇ ਦਿਨ ਸੁਭਾਗ ਮਿਲਿਆ ਗੁਰੂ ਗ੍ਰੰਥ ਸਾਹਿਬ ਦੀ ਸ਼ਾਮ ਨੂੰ ਕਥਾ ਪ੍ਰਵਾਹ ਚਲਾਏ ਬੇਅੰਤ ਸੰਗਤਾਂ ਨੇ ਲਾਭ ਲਿਆ। ਨਾਨਕ ਝੀਰੇ ਦੀ ਯਾਤਰਾ ਗੁਰੂ ਸਾਹਿਬ ਨੇ ਬਖਸ਼ਿਸ਼ ਕੀਤੀ ਉਪਰੰਤ ਵਾਪਸ ਪਰਤੇ ਔਰ ਦੁਬਾਰਾ ਫਿਰ ਗੁਰੂ ਕੀ ਪ੍ਰੇਰਨਾਂ ਦੁਆਰਾ ਭਾਈ ਸ਼ਿੰਗਾਰਾਂ ਸਿੰਘ ਜੀ ਨੇ ਟਿਕਟ ਭੇਜਿਆ ਇੰਗਲੈਡ ਆਏ। ਹੁਣ ਕਥਾ ਸਮਾਗਮ ਜਾਰੀ ਹਨ। ਇਸ ਦੌਰਾਨ ਸੰਤ ਸਮਾਗਮ ਵੀ ਵੱਖ ਵੱਖ ਸਟੇਜਾਂ ਤੇ ਸ਼ੁਰੂ ਕੀਤੇ ਗਏ ਹਨ ਔਰ ਇੱਥੇ ਦੀ ਸਾਧ ਸੰਗਤ ਨੂੰ ਸਮੂਹ ਗੁਰਦੁਆਰਿਆਂ ਦੀ ਸ਼੍ਰੋਮਣੀ ਕਮੇਟੀ ਬਣਾਉਣ ਦੀ ਪ੍ਰੇਰਨਾ ਦਿੱਤੀ ਗਈ। ਗੁਰੂ ਘਰਾਂ ਵਿੱਚ ਝਗੜੇ ਰਗੜਿਆਂ ਤੋਂ ਬਚਨ ਵਾਸਤੇ ਪ੍ਰੇਰਨਾਂ ਕੀਤੀ। ਖਾਲਸਾ ਸਕੂਲ ਕਾਲਜ ਬੱਚਿਆਂ ਦੇ ਭਵਿੱਛ ਨੂੰ ਉਜਲਾ ਬਣਾਉਣ ਵਾਸਤੇ ਖੋਲਣ ਲਈ ਬੇਨਤੀ, ਪ੍ਰੈਸਾਂ ਤੇ ਰੇਡੀਉ ਸ਼ਟੇਸ਼ਨ ਕਾਇਮ ਕਰਨ ਵਾਸਤੇ ਵੀ ਬੇਨਤੀਆਂ ਕੀਤੀਆਂ ਔਰ ਬੜੂ ਸਾਹਿਬ ਵਾਲੇ ਸੰਤ ਬਾਬਾ ਇਕਬਾਲ ਸਿੰਘ ਜੀ ਪਿਛਲੇ ਦੌਰਾਨ ਵਿਦਿਆਰਥੀਆਂ ਦੀ ਸੇਵਾ ਲਈ ਕੁਝ ਮਾਇਆ ਅਰਪਨ ਕੀਤੀ। ਗੁਰਦੁਆਰਾ ਬੇਰ ਸਾਹਿਬ ਵਿਖੇ ਸਰੋਵਰ ਦਾ ਨੀਂਹ ਪੱਥਰ ਦਾਸਾਂ ਤੋਂ ਸਰਦਾਰ ਗੁਰਚਰਨ ਸਿੰਘ ਘਰਿੰਡਾਂ ਦੀ ਬੇਨਤੀ ਤੋਂ ਰੱਖਿਆ ਗਿਆ ਔਰ ਬੇਰ ਸਾਹਿਬ ਦੀ ਸੇਵਾ ਵਾਸਤੇ ਸਤਿਗੁਰੂ ਜੀ ਨੇ ਵੱਧ ਤੋਂ ਵੱਧ ਮਾਇਆ ਦੀ ਸੇਵਾ ਦਾ ਸੁਭਾਗ ਬਖਸ਼ਿਸ਼ ਕੀਤਾ। ਅਕਾਲ ਤਖ਼ਤ ਸਾਹਿਬ, ਫਤਿਹਗੜ੍ਹ ਸਾਹਿਬ ਵੀ ਗੁਰੂ ਸਾਹਿਬ ਨੇ ਮਾਇਕੀ ਸੇਵਾ ਦੇ ਸੁਭਾਗ, ਬਾਕੀ ਪ੍ਰੇਮ ਵਾਲੇ ਅਸਥਾਂਨਾਂ ਤੇ ਮਹਾਂਪੁਰਸ਼ਾਂ ਦੇ ਅਸਥਾਂਨਾਂ ਤੇ, ਡੇਰਾ ਸੰਤਗੜ੍ਹ ਹਰਖੋਵਾਲ, ਭੰਗਾਲੀ ਸਾਹਿਬ, ਛੀਨਾਂ ਸਾਹਿਬ ਸੋ ਆਮ ਨੱਗਰਾਂ ਜਿੱਥੇ ਗੁਰਦੁਆਰਿਆਂ ਦੇ ਨੀਂਹ ਪੱਥਰ ਰੱਖਣ ਵਾਸਤੇ ਸੰਗਤਾਂ ਬੇਨਤੀਆਂ ਕਰਦੀਆਂ ਹਨ, ਸੇਵਾ ਦੇ ਸੁਭਾਗ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੇ। ਗੁਰੂ ਕੀ ਕਿਰਪਾ ਨਾਲ ਜੋ ਸੰਗਤ ਵਲੋ ਤਿਲ ਫੁੱਲ ਹਾਜ਼ਰ ਕੀਤਾ ਜਾਂਦਾ ਹੈ ਉਹ ਗੁਰੂ ਕੇ ਲੰਗਰਾਂ, ਅਖੰਡ ਪਾਠ ਸਾਹਿਬ ਔਰ ਪ੍ਰਚਾਰ ਵਾਸਤੇ, ਗੁਰਧਾਂਮਾਂ ਦੀ ਸੇਵਾ ਵਾਸਤੇ, ਸਕੂਲਾਂ ਹਸਪਤਾਲਾਂ, ਕਾਲਜਾਂ ਵਾਸਤੇ ਪੰਥਕ ਸੇਵਾਵਾਂ ਵਾਸਤੇ ਜਿੱਥੇ ਜਿੱਥੇ ਵੀ ਸਤਿਗੁਰੂ ਜੀ ਪ੍ਰੇਰਨਾਂ ਬਖਸ਼ਿਸ਼ ਕਰਦੇ ਹਨ, ਸੇਵਾ ਨਿਭਾਈ ਜਾਂਦੀ ਹੈ। ਗੁਰੂ ਸਾਹਿਬ ਜੀ ਨੇ ਕੁਝ ਸਾਲ ਪਹਿਲਾਂ ਬਖਸ਼ਿਸ਼ ਕੀਤੀ । ਸੁਲਤਾਨਪੁਰ ਸਾਹਿਬ ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪ ਹੀ ਬਖਸ਼ਿਸ਼ ਕੀਤੀ। ਬੇਰ ਸਾਹਿਬ ਪਵਿੱਤਰ ਚਰਨਾਂ ਵਿੱਚ ਕੁਝ ਭੂਮੀ ਦੀ ਦਾਤ ਬਖਸ਼ਿਸ਼ ਹੋਈ। ਇੱਥੇ ਸੰਤ ਆਸ਼ਰਮ ਮਹਾਂਪੁਰਸ਼ਾਂ ਦਾ ਅਸਥਾਨ ਕਾਇਮ ਕੀਤਾ ਗਿਆ ਜਿਸ ਦੀ ਸੇਵਾ ਵਿੱਚ ਸੰਤ ਬਾਬਾ ਹਰਭਜਨ ਸਿੰਘ ਜੀ ਛੀਨੇ ਵਾਲੇ ਪੂਰੀ ਲਗਨ ਨਾਲ ਦਾਸ ਦੀ ਗੈਰ ਹਾਜ਼ਰੀ ਵਿੱਚ ਸੇਵਾ ਨਿਭਾ ਰਹੇ ਹਨ। ਭਾਈ ਮੋਹਨ ਸਿੰਘ, ਭਾਈ ਸਰਬਜੀਤ ਸਿੰਘ ਇਸੇ ਪ੍ਰਕਾਰ ਹੋਰ ਲੋਕਲ ਵਿਦਿਆਰਥੀ ਸੋ ਗੁਰੂ ਕੀ ਕਿਰਪਾ ਨਾਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੰਪਰਦਾਈ ਢੰਗ ਨਾਲ ਸੰਥਾ ਪਹਿਲੇ ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ, ਦਸ ਗ੍ਰੰਥੀ, ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਰਵਾਈ ਜਾਂਦੀ ਹੈ ਲੋਕਲ ਵਿਦਿਆਰਥੀ ਸੰਥਾ ਕਰ ਘਰਾਂ ਨੂੰ ਚਲੇ ਜਾਂਦੇ ਹਨ। ਬਾਕੀ ਗੁਰੂ ਕੀ ਕਿਰਪਾ ਨਾਲ ਇੱਥੇ ਰਹਿ ਕਰਕੇ ਸੰਥਾ ਕਰਦੇ ਹਨ। ਉਨਾਂ ਦੀ ਰਿਹਾਇਸ਼, ਲੰਗਰ ਪਾਣੀ, ਬਸਤਰ, ਸਾਬਣ, ਤੇਲ ਹਰ ਤਰਾਂ ਦਾ

ਇੰਤਜ਼ਾਮ ਗੁਰੂ ਕੀ ਬਖਸ਼ਿਸ਼ ਨਾਲ ਆਸ਼ਰਮ ਵੱਲੋਂ ਹੁੰਦਾ ਹੈ। ਸਤਿਗੁਰ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਕੀਰਤਨ ਦੀ ਦਾਤ ਵਿਦਿਆਰਥੀਆਂ ਨੂੰ ਦੇਣ ਵਾਸਤੇ ਵੀ ਉਪਰਾਲਾ ਕੀਤਾ ਗਿਆ ਹੈ। ਸੋ ਕੁੱਝ ਵਿਦਿਆਰਥੀ ਜੋੜੀ ਵਾਜਾ ਵੀ ਸਿੱਖ ਰਹੇ ਹਨ। ਜਿਵੇਂ ਜਿਵੇਂ ਸਤਿਗੁਰੂ ਜੀ ਕਿਰਪਾ ਕਰਨਗੇ, ਫਿਰ ਵੇਦਾਂਤ ਵਿੱਦਿਆ ਤੇ ਗੁਰਮਤਿ ਵਿੱਦਿਆ ਜਿਹੜੇ ਵਿਦਿਆਰਥੀ ਪੜ੍ਹ ਸਕਣ, ਉਨਾਂ ਨੂੰ ਪੜਾਈ ਜਾਵੇਗੀ ਤਾਂ ਜੋ ਜਿਸ ਤਰਾਂ ਦਾਸਾਂ ਨੂੰ ਮਹਾਂਪੁਰਸ਼ਾਂ ਨੇ ਬ੍ਰਹਮ ਵਿੱਦਿਆ ਦੀ ਦਾਤ ਦਿੱਤੀ ਹੈ, ਮਹਾਂਪੁਰਸ਼ਾਂ ਦੀ ਆਸ਼ੀਰਵਾਦ ਗੁਰੂ ਕੀ ਬਖਸ਼ਿਸ ਦੁਆਰਾ ਬ੍ਰਹਮ ਵਿੱਦਿਆ ਦੀ ਬਰਕਤ ਨਾਲ ਸਾਧ ਸੰਗਤ ਦੀ ਪ੍ਰਚਾਰਕ ਸੇਵਾ ਕਰਨ ਦਾ ਦਾਸ ਨੂੰ ਦੇਸ਼ ਪ੍ਰਦੇਸ਼ ਵਿਚ ਪ੍ਰਚਾਰ ਕਰਨ ਦਾ ਲਾਭ ਪ੍ਰਾਪਤ ਹੋ ਰਿਹਾ ਹੈ। ਇਸ ਤਰਾਂ ਆਸ਼ਾ ਹੈ ਕਿ ਹੋਰ ਵਿਦਿਆਰਥੀ ਵੀ ਦਾਸਾਂ ਤੋਂ ਵੇਦਾਂਤ ਸ਼ਾਸ਼ਤਰ, ਗੁਰਮਤਿ ਦੀ ਵਿੱਦਿਆ ਲੈ ਕਰਕੇ ਵਿੱਦਵਾਨ ਬਣ ਕੇ ਦੇਸ਼ ਪਰਦੇਸ਼ ਵਿੱਚ ਪ੍ਰਚਾਰ ਕਰਕੇ ਭਾਰਤੀ ਸੱਭਿਅਤਾ ਨੂੰ ਉਜਾਗਰ ਰੱਖ ਸਕਣ। "ਵਿੱਦਿਆ ਜਿਹੜੀ ਹੈ" ਇਹ ਅਗੰਮੀ ਦਾਤ ਹੈ ਇੱਕ ਮਹਾਂਪੁਰਖ ਦੂਸਰੇ ਮਹਾਂਪੁਰਸ਼ ਨੂੰ ਅਮਾਨਤ ਵਜੋਂ ਦਿੰਦਾ ਹੈ ਅਤੇ ਨਾਲ ਆਗਿਆ ਹੁੰਦੀ ਹੈ ਇਹ ਅਮਾਨਤ ਹੈ ਇਸ ਦੇ ਵਿੱਚ ਖਿਆਨਤ ਨਹੀ ਕਰਨੀ, ਬਿਨਾਂ ਲਾਲਸਾ, ਨਿਸ਼ਕਾਮ, ਵਿਦਿਆਰਥੀਆਂ ਨੂੰ ਵਿੱਦਿਆ ਦਾ ਦਾਨ ਦੇਣਾਂ ਹੈ, ਕਿਉਕਿ "ਬ੍ਰਹਮ ਗਿਆਨ ਸਮ ਦਾਨ ਨਹ" ਇਸ ਦੇ ਬਰਾਬਰ ਹੋਰ ਕੋਈ ਦਾਨ ਨਹੀ। ਅੰਨ ਦਾਨ ਵੀ ਹੈ, ਬਸਤਰ ਦਾਨ ਵੀ ਹੈ, ਕੰਨਿਆ ਦਾਨ ਵੀ ਹੈ, ਸਰਬੰਸ ਦਾਨ ਵੀ ਹੈ, ਪਰ ਬ੍ਰਹਮ ਗਿਆਨ ਦੇ ਸਿਵਾ ਬਰਾਬਰ ਕੋਈ ਦਾਨ ਨਹੀ, ਕੋਈ ਸੋਨਾਂ ਦਾਨ ਕਰਦਾ ਹੈ, ਕੋਈ ਮਾਇਆ ਪਦਾਰਥ ਦਾਨ ਕਰਦਾ ਹੈ, ਆਪੋ ਆਪਣੇਂ ਥਾਂ ਉਨਾਂ ਦੀ ਵੀ ਵਿਸ਼ੇਸ਼ਤਾਂ ਹੈ। ਪਰ ਵਿੱਦਿਆ ਦਾਨ ਫਿਰ ਗੁਰਮਤਿ ਵਿੱਦਿਆ, ਵਿੱਦਿਆ ਤੀਸਰਾ ਨੇਤਰ ਹੈ।

**"ਵਿਦਿਆ ਵੀਚਾਰੀ ਤਾਂ ਪਰਉਪਕਾਰੀ"**

ਇਹ ਵੱਡਾ ਦਾਨ ਹੈ ਕਿਉਕਿ:-

"ਮੁਗਧ ਪੂਜ ਨਿਜ ਧਾਮ ਮੈ, ਪ੍ਰਭੂ ਪੂਜ ਨਿਜ ਨੱਗਰ॥

ਭੂਪ ਪੂਜ ਸਸ਼ੈ ਦੇਸ਼ ਮੈ , ਪੂਜਤ ਗੁਣੀ ਸਮੱਗਰ॥

ਮੂਰਖ ਦੀ ਪੂਜਾ ਆਪਣੇਂ ਘਰ ਵਿਚ ਹੁੰਦੀ ਹੈ। ਪੰਚ ਸਰਪੰਚ ਨੰਬਰਦਾਰ ਦੀ ਪੂਜਾ ਨੱਗਰ ਵਿਚ ਹੁੰਦੀ ਹੈ। ਰਾਜੇ ਦੀ ਪੂਜਾ ਆਪਣੇਂ ਦੇਸ਼ ਵਿੱਚ ਹੁੰਦੀ ਹੈ, ਵਿੱਦਵਾਨ ਜਿੱਥੇ ਵੀ ਚਲੇ ਜਾਏ, ਉਸੇ ਅਸਥਾਨ ਤੇ ਉਸ ਦੀ ਪੂਜਾ ਹੁੰਦੀ ਹੈ ।

**ਵਿੱਦਿਆ ਬੰਧ ਪਰਦੇਸ਼ ਮੈ, ਵਿੱਦਿਆ ਦੇਵ ਵਿਸ਼ੇਖ ।**

ਵਿੱਦਿਆ ਪਰਦੇਸ਼ਾਂ ਵਿੱਚ, ਇਸ ਦਾ ਸਬੰਧੀ ਹੈ। ਵਿੱਦਿਆ ਹੀ ਵਿਸ਼ੇਸ਼ ਦੇਵਤਾ ਹੈ ਪਰਾ ਤੇ ਅਪਰਾ ਨਾਮ ਨਾਲ ਦੋ ਪ੍ਰਕਾਰ ਦੀ ਵਿੱਦਿਆ ਹੈ। ਇੱਕ ਵਿੱਦਿਆ ਸੰਸਾਰਕ ਹੈ ਜਿਸ ਦੇ ਵਿੱਚ ਵਿਵਹਾਰ, ਸਮਾਜ ਰਾਜਨੀਤੀ ਦੇ ਕੁੱਝ ਤੱਥ ਹੋਣ ਜਿਸ ਦੇ ਵਿੱਚ 64 ਪ੍ਰਕਾਰ ਦੀ ਵਿੱਦਿਆ ਆ ਜਾਂਦੀ ਹੈ । ਦੂਸਰੀ ਬ੍ਰਹਮ ਵਿੱਦਿਆ ਹੈ ਜਿਸ ਦੇ ਵਿੱਚ ਆਤਮਾ ਦਾ ਗਿਆਨ ਪ੍ਰਾਪਤ ਕੀਤਾ ਜਾਂਦਾ ਹੈ ਤੇ ਅਨਾਤਮ ਵਸਤੂਆਂ ਦਾ ਤਿਆਗ ਕੀਤਾ ਜਾਂਦਾ ਹੈ। ਵਿੱਦਿਆ ਲੈ ਕੇ ਪ੍ਰੋਕਸ਼ ਗਿਆਨ ਔਰ ਵਿੱਦਿਆ ਦੇ ਦੱਸੇ ਹੋਏ ਸਿਧਾਤਾਂ ਤੇ ਦ੍ਰਿੜਤਾ ਕਰਨ ਲਈ ਨਾਮ ਅਭਿਆਸ ਕਰਕੇ ਆਪ੍ਰੋਕਸ਼ ਗਿਆਨ ਪ੍ਰਾਪਤ ਕੀਤਾ ਜਾਂਦਾ ਹੈ। ਜਦੋਂ ਬਾਹਰੀ ਸ਼ਾਸ਼ਤਰੀ ਗਿਆਨ ਔਰ ਅਧਿਆਤਮਕ ਆਤਮਾ ਦਾ ਗਿਆਨ ਪ੍ਰਾਪਤ ਹੋ ਜਾਏ ਫਿਰ ਇਨਸਾਨ ਬੇਅੰਤ ਸ੍ਰਿਸ਼ਟੀ ਦਾ ਉਧਾਰ ਕਰ ਸਕਦਾ ਹੈ। ਇੱਕ ਮਹਾਂਪੁਰਖ ਐਸੇ ਹਨ,

ਜਿਵੇਂ ਲਾਠੀ ਹੈ, ਲਾਠੀ ਆਪ ਤਰਦੀ ਹੈ ਦੂਸਰੇ ਨੂੰ ਨਹੀਂ ਤਾਰ ਸਕਦੀ, ਉਹ ਆਪ ਤਾਂ ਤਰ ਗਏ ਹਨ ਦੂਸਰੇ ਨੂੰ ਨਹੀਂ ਤਾਰ ਸਕਦੇ। ਇਸ ਤਰਾਂ ਇੱਕ ਭ੍ਰਿੰਗੀ ਹੈ ਜਿਵੇਂ ਭ੍ਰਿੰਗੀ ਕੀੜਾ ਖਾਸ ਜਾਤੀ ਦੇ ਕੀੜਿਆਂ ਨੂੰ ਮੂੰਹ ਛੁਹਾ ਕੇ ਭ੍ਰਿੰਗੀ ਬਣਾਂ ਕੇ ਉਡਾ ਦਿੰਦਾ ਹੈ।ਇਸ ਤਰਾਂ ਪਾਰਸ, ਪਾਰਸ ਕੁੱਝ ਵਿਸ਼ੇਸ਼ ਧਾਤਾਂ ਨੂੰ ਛੂਹਣੇ ਤੋਂ ਕੰਚਨ ਬਣਾਂ ਦਿੰਦਾ ਹੈ, ਪਾਰਸ ਨਹੀ ਬਣਾਂ ਸਕਦਾ ਉਸ ਤੋਂ ਬਣਿਆਂ ਹੋਇਆਂ ਕੰਚਨ ਸੋਨਾਂ ਅਗਾਂਹ ਸੋਨਾਂ ਨਹੀ ਬਣਾ ਸਕਦਾ। ਕੁਝ ਚੰਦ ਬੰਦਿਆਂ ਦਾ ਕਲਿਆਣ, ਇਸ ਤਰਾਂ ਚੰਦਨ, ਜਿਵੇਂ ਬਾਵਨ ਚੰਦਨ ਕੁਝ ਵਿਸ਼ੇਸ਼ ਬੂਟਿਆਂ ਨੂੰ ਸੁਗੰਧੀ ਨਾਲ ਚੰਦਨ ਬਣਾਂ ਦਿੰਦਾ ਹੈ, ਇਸ ਤਰਾਂ ਮਹਾਂਪੁਰਸ਼, ਇੱਕ ਫਿਰ ਮਹਾਂਪੁਰਸ਼ ਹੈ:

॥ ਗੁਰਮੁਖਿ ਕੋਟ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥੨॥(ਪੰਨਾਂ ੬੦੮)

ਨਾਮ ਦੀ ਇੱਕ ਕਣੀ ਦੇ ਕੇ, ਜਿਹੜਾ ਆਤਮਾ ਗਿਆਨੀ ਹੈ, ਸ਼ਾਸ਼ਤਰ ਗਿਆਨੀ ਹੈ ,ਉਹ ਬੇਅੰਤਾਂ ਦੀ ਕਲਿਆਣ ਕਰ ਸਕਦਾ ਹੈ ਉਸ ਦੀ ਬੜੀ ਭਾਰੀ ਵਿਸ਼ੇਸ਼ਤਾ ਦੱਸੀ ਗਈ ਹੈ। ਬਹੁਤ ਸਾਰੇ ਮਹਾਂਪੁਰਸ਼ ਭਜਨਾਂਨੰਦੀ ਹਨ ਤੇ ਵਿੱਦਿਆ ਨਹੀ। ਕਈ ਵਿੱਦਵਾਨ ਹਨ, ਭਜਨਾਂਨੰਦੀ ਆਤਮ ਗਿਆਨੀ ਨਹੀ ਹਨ। ਦੋਨੋ ਪੱਖ ਰੱਖੇ ਜਾਂਣ, ਸਤ ਸ਼ਾਸ਼ਤਰ ਅਤੇ ਆਤਮਾ ਗਿਆਨ ਔਰ ਅਨੁਭਵ, ਫਿਰ ਮਹਾਂਪੁਰਖ ਬਹੁਤ ਸਾਰੀ ਸ੍ਰਿਸ਼ਟੀ ਦਾ ਭਲਾ ਕਰ ਸਕਦਾ ਹੈ। ਵਿੱਦਿਆ ਤੋਂ ਬਿਨਾਂ ਇਵੇਂ ਹੈ, ਜਿਵੇਂ ਦੂਸਰੀ ਬੋਲੀ ਵਾਲੇ ਲੋਕਾਂ ਵਿੱਚ ਚਲਾ ਜਾਏ ਬਿਟਰ ਬਿਟਰ ਵੇਖੇਗਾ। ਜਿਸ ਤਰਾਂ ਚਿੱਕੜ ਵਿੱਚ ਖੁੱਭੀ ਹੋਈ ਗਾਂ ਵੇਖਦੀ ਹੈ। ਇਸ ਕਰਕੇ ਵਿੱਦਿਆ ਦਾ ਪ੍ਰਾਪਤ ਕਰਨਾਂ ਬਹੁਤ ਜ਼ਰੂਰੀ ਹੈ। ਵੇਦ ਪੜਨਾਂ ਪੜਾਉਣਾਂ, ਯੱਗ ਕਰਨਾਂ ਕਰਾਉਣਾਂ, ਦਾਨ ਦੇਣਾਂ ਤੇ ਲੈਣਾਂ, ਇਹ ਵਿੱਦਵਾਨ ਦੇ ਸ੍ਰੇਸ਼ਟ ਪਵਿੱਤਰ ਕਰਮ ਹਨ। ਸੂਰਬੀਰ ਦਾ ਵਿੱਦਿਆ ਪੜਨੀ, ਦਾਨ ਦੇਣਾਂ, ਯੱਗ ਕਰਨਾਂ, ਦੇਸ਼ ਦੀ ਰੱਖਿਆ ਆਦਿਕ ਕਰਨੀ। ਇਸੇ ਤਰਾਂ ਫਿਰ ਦੁਨੀਆਦਾਰ ਦੇ ਕੰਮ ਕੀ ਹਨ, ਖੇਤੀ ਕਰਨੀ, ਗਊਆਂ ਦਾ ਪਾਲਣ, ਦਾਂਨ ਆਦਿਕ ਦੇਣਾਂ। ਸੇਵਾਦਾਰ ਦਾ ਕੀ ਕਰਤੱਬ ਹੈ, ਊਚ ਨੀਚ ਦਾ ਭੇਦ ਤਿਆਗ ਕੇ ਸਮੂਹ ਪ੍ਰਜਾ ਦੀ ਸੇਵਾ ਕਰਕੇ ਲਾਭ ਪ੍ਰਾਪਤ ਕਰਨਾਂ। ਵਿੱਦਵਾਨ ਹੀ ਮਾਤਾ ਪਿਤਾ ਦੀ ਦੇਸ਼ ਕੌਮ ਦੀ ਗੁਰਬਾਣੀ ਗੁਰਮਤਿ ਨਿਸ਼ਾਨ ਧਾਮ ਸ਼ਾਸ਼ਤਰੀ ਸ਼ਰਧਾ ਭਗਤੀ ਪ੍ਰੇਮ ਗਿਆਨ ਇੰਨਾਂ ਵੀਚਾਰਾਂ ਤੇ ਚਾਨਣ ਪਾ ਕੇ ਸੰਗਤਾਂ ਨੂੰ ਭਲੇ ਪਾਸੇ ਤੋਰ ਸਕਦਾ ਹੈ। ਪੰਜ ਸਾਲ ਤੋਂ ਬਾਰਾਂ ਸਾਲ ਤੱਕ ਧਾਰਮਿਕ ਵਿੱਦਿਆ, ਫਿਰ 25 ਸਾਲ ਤੱਕ ਬਾਕੀ ਜਿਹੜੀਆਂ ਵਿੱਦਿਆ ਪੜਨੀਆਂ ਚਾਹੀਦੀਆਂ ।ਜਿਵੇਂ ਮੰਦਰ ਦੀ ਨੀਂਹ ਮਜ਼ਬੂਤ ਹੋਵੇ ਫਿਰ ਉਪਰ ਜੋ ਵੀ ਉਸਾਰੀ ਕਰੋਗੇ, ਉਹ ਪ੍ਰਪੱਕ ਹੀ ਰਹੇਗੀ ਜੇ ਬਚਪਨ ਵਿੱਚ ਹੀ ਧਾਰਮਿਕ ਵਿੱਦਿਆ ਦੇ ਸੰਸਕਾਰ ਬੱਚਿਆਂ ਅੰਦਰ ਪੈ ਜਾਣ, ਫਿਰ ਹੋਰ ਵਿੱਦਿਆ ਪੜ ਵੀ ਲੈਣ ਤੇ ਮਨ ਕਮਜ਼ੋਰ ਨਹੀ ਹੁੰਦਾ ਡਾਂਵਾ ਡੋਲ ਨਹੀ ਹੁੰਦਾ ਇਸ ਕਰਕੇ ਧਾਰਮਿਕ ਵਿੱਦਿਆ ਦਾ ਪੜਨਾਂ ਅਤਸੈ ਬਹੁਤ ਜ਼ਰੂਰੀ ਹੈ ਸਾਡੇ ਦੇਸ ਵਿੱਚ ਪੁਰਾਣੇ ਸਮੇਂ ਵਿੱਚ ਰਿਸ਼ੀਆਂ ਮੁਨੀਆਂ ਮਹਾਤਮਾਂ ਤੋਂ ਬੱਚੇ ਪੰਜ ਸਾਲ ਦੀ ਉਮਰ ਵਿੱਚ ਜਾ ਕੇ ਪੱਚੀ ਸਾਲ ਤੱਕ ਧਰਮ ਨੀਤੀ ਸਮਾਜ ਵਿਵਹਾਰ ਜੋਤਿਸ਼ ਹਰ ਪ੍ਰਕਾਰ ਦੀ ਜੋ ਵਿੱਦਿਆ ਸ਼ਸ਼ਤਰ ਅਸ਼ਤਰ ਦੀ ਸੀ ,ਪ੍ਰਾਪਤ ਕਰਦੇ ਸਨ ਇਸੇ ਕਰਕੇ ਉਹ ਹਰ ਪੱਖੋਂ ਨਿਪੁੰਨ ਹੋਣ ਦੇ ਕਾਰਨ ਬੜਾ ਲਾਭ ਪ੍ਰਾਪਤ ਕਰਦੇ ਸਨ। ਬੈਦਕ ਕਾਲ ਵਿੱਚ ਇਹ ਹੀ ਨੀਤੀ ਰਹੀ ਫਿਰ ਬੋਧ ਕਾਲ ਆਇਆ ਉਨਾਂ ਨੇ ਵੀ ਬੜੀਆਂ ਬੜੀਆਂ ਨਲੰਦਾ ਤੇ ਟੈਕਸਲਾ ਯੂਨੀਵਰਸਿਟੀਆਂ ਬਣਾਈਆਂ ਭਿਕਸ਼ੂਆਂ ਨੇ ਜਗਾਂ ਬਜਗਾਂ ਫਿਰ ਕੇ ਮੰਡਲੇਸ਼ਰਾਂ ਨੇ ਪ੍ਰਚਾਰ ਕੀਤੇ, ਦੇਸਾ ਦੇਸੰਤਰਾਂ ਵਿੱਚ ਮਹਾਰਾਜਾ ਅਸ਼ੋਕ ਦੇ ਉਦਮ ਨਾਲ ਧਰਮ ਦਾ ਵਿਸਥਾਰ ਹੋਇਆ। ਸੋ ਇਸ ਕਰਕੇ ਭਾਈ ਵਿੱਦਿਆ ਦਾ ਪ੍ਰਾਪਤ ਕਰਨਾਂ ਬੜਾ ਜ਼ਰੂਰੀ ਹੈ। ਵਿੱਦਿਆ ਵਿੱਦ ਧਾਤੂ ਤੋਂ ਬਣੀ, ਇਸ ਦੇ ਮੈਨੇ ਜਾਨਣਾਂ, ਗਿਆਨ ਦਾ ਪ੍ਰਾਪਤ ਕਰਨਾਂ, ਵਿੱਦਿਆ ਜਿਸ ਦੇ ਦੁਆਰਾ ਗਿਆਨ ਪ੍ਰਾਪਤ ਕੀਤਾ ਜਾਏ, ਵਿੱਦਵਾਨ ਜਿਹੜਾ ਵਿੱਦਿਆ ਦੁਆਰਾ ਦੂਸਰੇ ਨੂੰ ਗਿਆਨ ਦੇਵੇ, ਵਿਦਿਆਰਥੀ ਜਿਹੜਾ ਵਿੱਦਿਆ ਦਾ ਅਰਥ ਪ੍ਰਯੋਜਨ

ਰੱਖਣ ਵਾਲਾ ਹੋਵੇ। ਵਿੱਦਿਆ ਦਾ ਮਾਹਰ ਜੋ ਵਿੱਦਵਾਨ ਹੈ ਉਹ ਵਿੱਦਿਆ ਦਾ ਅਰਥੀ ਜੋ ਵਿਦਿਆਰਥੀ ਉਸ ਦਾ ਮਨੋਰਥ ਪੂਰਾ ਕਰ ਸਕਦਾ ਹੈ ਪੁਰਾਤਨ ਸਮੇਂ ਵਿੱਚ ਸਾਧੂ ਮਹਾਤਮਾਂ ਦੇ ਆਸ਼ਰਮਾਂ ਵਿੱਚ ਵਿੱਦਿਆ ਦਾ ਵੀਚਾਰ ਹੁੰਦਾ ਸੀ ਜਿਸ ਦੇ ਵਿੱਚ ਸੇਵਾ ਸਿਮਰਨ ਵੀਚਾਰ ਦਿੱਤੇ ਜਾਂਦੇ ਸਨ ਸਤਸੰਗ ਦਾ ਵੀਚਾਰ ਦਿੱਤਾ ਜਾਂਦਾ ਸੀ ਬਕਤੇ ਔਰ ਸਰੋਤੇ ਦੇ ਜੋ 14-14 ਗੁਣ ਹਨ ਉਹ ਸਮਝਾਏ ਜਾਂਦੇ ਸਨ ਫਿਰ ਯੋਗ ਕਲਾ ਦਾ ਉਪਦੇਸ਼ ਦਿੱਤਾ ਜਾਂਦਾ ਸੀ ਆਤਮ ਗਿਆਨ ਦੀ ਦ੍ਰਿੜਤਾ ਲਈ ਵੇਦਾਂਤ ਦਾ ਵੀਚਾਰ ਦਿੱਤਾ ਜਾਂਦਾ ਸੀ ਵਿਵੇਕ ਸਮਝਾਇਆ ਜਾਂਦਾ ਸੀ ਅੱਜ ਮਾਈਕੀ ਯੁੱਗ ਹੈ ਅਸਥਾਨਾਂ ਦੀਆਂ ਰਚਨਾਂਵਾਂ ਬੜੇ ਸੁੰਦਰ ਢੰਗ ਨਾਲ ਕੀਤੀਆਂ ਜਾ ਰਹੀਆਂ ਹਨ ਪ੍ਰੰਤੂ ਵਿੱਦਿਆ ਦਾ ਪੱਖ ਦਿਨੋ੍ਦਿਨ ਡਾਵਾਂਡੋਲ ਹੁੰਦਾ ਜਾ ਰਿਹਾ ਹੈ ਇਸੇ ਕਰਕੇ ਪ੍ਰਚਾਰ ਦੀ ਘਾਟ ਦੁਆਰਾ ਲੋਗਾਂ ਦੇ ਜੀਵਨ ਅਸਤ ਵਿਅਸਤ ਹੋ ਰਹੇ ਹਨ। ਸੋ ਜਦੋਂ ਆਹਾਰ ਵਿਹਾਰ ਆਚਾਰ ਹੀ ਗਿਰ ਗਿਆ ਫਿਰ ਅਧਿਆਤਮ ਵਾਦ ਨੂੰ ਕੌਣ ਪਛਾਣੇਗਾ ਇਸ ਮਾਰਗ ਤੇ ਕੌਣ ਤੁਰੇਗਾ ਕਿਵੇਂ ਜੀਵਨ ਦੀ ਨੌਕਾ ਸੰਸਾਰ ਸਾਗਰ ਵਿੱਚੋਂ ਪਾਰ ਹੋਵੇਗੀ। ਇਸ ਵਾਸਤੇ ਡੇਰਿਆਂ, ਗੁਰਦੁਆਰਿਆਂ, ਧਾਰਮਿਕ ਸੰਸਥਾਵਾਂ ਉਤੇ ਸੰਗੀਤ, ਸਾਹਿਤ, ਜੋਤਿਸ਼, ਵੈਦਿਕ ਦਾ ਵੀਚਾਰ ਹੋਣਾਂ, ਨੀਤੀ ਦਾ ਵੀਚਾਰ ਹੋਣਾਂ ਬਹੁਤ ਜ਼ਰੂਰੀ ਹੈ ਕੁਟਲ ਨੀਤੀ, ਰਾਜਨੀਤੀ, ਧਰਮ ਨੀਤੀ, ਧਰਮ ਨੀਤੀ ਦਾ ਗ੍ਰਹਿਣ ਕਰਨਾਂ ਅਤਿਸੈ ਜ਼ਰੂਰੀ ਹੈ ਨੀਤੀ ਨਾਲ ਹੀ ਬੰਦਾ ਦੁਨੀਆਂ ਉਤੇ ਬਦੀ ਬਿਕਾਰ ਤੋਂ ਬਚ ਸਕਦਾ ਹੈ। ਧਰਮ ਧ੍ਰੀ ਧਾਤੂ ਤੋਂ ਬਣਿਆ ਇਸ ਦਾ ਮੈਨੇ ਹੈ ਧਾਰਨ ਕਰਨਾਂ ਗੁਰੂ ਦੇ ਦੱਸੇ ਹੋਏ ਅਸੂਲਾਂ ਨੂੰ ਧਾਰਨ ਕਰਨਾਂ ਧਰਮ ਦੇ ਦਸ ਚਿੰਨ ਹਨ:

ਖਿਮਾਂ ਅਹਿੰਸਾ ਦਯਾ ਮ੍ਰਿਦ ਸਤ ਬਚਨ ਤਪ ਦਾਨ ॥

ਸੀਲ ਸੌਚ ਤ੍ਰਿਸਨਾਂ ਬਿਨਾਂ ਧਰਮ ਲਿੰਗ ਦਸ ਜਾਨ ॥

ਖਿਮਾਂ, ਅਹਿੰਸਾ ਮਨ ਬਾਣੀ ਸ਼ਰੀਰ ਕਰਕੇ ਕਿਸੇ ਦੀ ਹਿੰਸਾ ਨਾਂ ਕਰਨੀ, ਦਯਾ ਗਰੀਬਾਂ ਤੇ ਦਯਾ ਕਰਨੀ ,ਮ੍ਰਿਦ ਕੋਮਲ ਬਚਨ ਬੋਲਣਾਂ, ਸਤ ਬਚਨ ਸੱਚਾ ਬਚਨ ਬੋਲਣਾਂ ,ਤਪ ਤਪੱਸਿਆ ਕਰਨੀ, ਦਾਨ ਦੇਣਾਂ ਆਪਣੀ ਕਮਾਈ ਵਿੱਚੋਂ, ਧਰਮ ਦੀ ਕਿਰਤ'ਚੋਂ ਭੁੱਖੇ ਨੂੰ ਰੋਟੀ, ਨੰਗੇ ਨੂੰ ਬਸਤਰ, ਰੋਗੀ ਨੂੰ ਦਵਾਈ ਬੂਟੀ, ਵਿਦਿਆਰਥੀ ਨੂੰ ਪੁਸਤਕਾਂ ਅਤੇ ਸਹਾਇਤਾ, ਸੀਲ ਸੌਚ ਜਤ ਸਤ ਰੱਖਣਾਂ, ਸੌਚ ਪਵਿੱਤਰਤਾ ਰੱਖਣੀ ਮਨ ਬਾਣੀ ਸ਼ਰੀਰ ਕਰਕੇ, ਤ੍ਰਿਸ਼ਨਾਂ ਬਿਨਾਂ ਤ੍ਰਿਸ਼ਨਾਂ ਤੋਂ ਬਿਨਾਂ ਹੋਣਾਂ ਸੰਤੋਖੀ ਜੀਵਨ ਧਾਰਨਾਂ, ਧਰਮ ਲਿੰਗ ਦਸ ਜਾਨ, ਇਹ ਧਰਮ ਦੇ ਦਸ ਲਿੰਗ ਚਿੰਨ ਹਨ।ਇਸ ਤਰਾਂ ਨੌਂ ਪ੍ਰਕਾਰ ਦੀ ਭਗਤੀ ਗ੍ਰਹਿਣ ਕਰਨੀ :-

ਸ੍ਰਵਨ ਸਿਮਰਨ ਕੀਰਤਨ ਪਦ ਸੇਵਾ ਅਰਚਾਨ॥

ਦਾਸਾ ਸਖਪਨ ਬੰਦਨਾਂ ਭਗਤ ਨਵੇਦਨ ਜਾਨ ॥

ਸ੍ਰਵਨ: ਮਨ ਬਾਣੀ ਸ਼ਰੀਰ ਨੂੰ ਇਕਾਗਰ ਕਰਕੇ ਗੁਰੂ ਵੇਦ ਵਾਕ ਮਹਾਤਮਾ ਦੇ ਬਚਨ ਸੁਨਣੇ, ਸਿਮਰਨ: ਗੁਰੂ ਦੇ ਦਿੱਤੇ ਹੋਏ ਗੁਰਮੰਤਰ ਦਾ ਸਿਮਰਨ ਅਤੇ ਉਪਦੇਸ਼ਾਂ ਦਾ ਸਿਮਰਨ ਕਰਕੇ ਵਿਕਾਰਾਂ ਤੋਂ ਬਚਨਾਂ, ਕੀਰਤਨ: ਪ੍ਰਮੇਸ਼ਰ ਸਬੰਧੀ ਜਸ ਕਰਨਾਂ, ਪਦ ਸੇਵਾ: ਗੁਰੂ ਦੇ ਚਰਨਾਂ ਦੀ ਖਿਦਮਤ ਕਰਨੀ, ਅਰਚਾਨ: ਇਸ਼ਟ ਉਪਰ ਸੁਗੰਧੀ ਵਾਲੇ ਦ੍ਰਵ ਛਿੜਕਣੇ, ਦਾਸਾ: ਦਾਸਾ ਭਾਵ ਧਾਰਨਾਂ, ਸਖਪਨ: ਮਿੱਤਰ ਭਾਵ ਧਾਰਨਾਂ, ਬੰਦਨਾਂ: ਗੁਰੂ ਨੂੰ ਇਸ਼ਟ ਨੂੰ ਨਮਸ਼ਕਾਰ ਕਰਨੀ, ਵੱਡਿਆਂ ਦਾ ਅਦਬ ਕਰਨਾਂ,

ਸ੍ਰਵਨ ਸਿਮਰਨ ਕੀਰਤਨ ਪਦ ਸੇਵਾ ਅਰਚਾਨ॥

ਦਾਸਾ ਸਖਪਨ ਬੰਦਨਾਂ, (ਨਮਸ਼ਕਾਰ ਕਰਨੀ) ਭਗਤ ਨਿਵੇਦਨ ਜਾਨ। ਅਤੇ ਜਲ ਪਾਣੀ ਲੰਗਰ ਦਾ ਅਰਦਾਸਾ ਕਰਕੇ ਗੁਰੂ ਨੂੰ ਭੋਜਨ ਅੰਗੀਕਾਰ ਕਰਾਉਣਾਂ, ਜਲ ਪਾਣੀ ਅੰਗੀਕਾਰ ਕਰਾਉਣਾਂ।

ਸ੍ਰਵਨ ਸਿਮਰਨ ਕੀਰਤਨ ਪਦ ਸੇਵਾ ਅਰਚਾਨ॥

ਦਾਸਾ ਸਖਪਨ ਬੰਦਨਾਂ ਭਗਤ ਨਿਵੇਦਨ ਜਾਨ ॥

ਇਹ ਨੌਂ ਪ੍ਰਕਾਰ ਦੀ ਭਗਤੀ ਹੈ। ਪ੍ਰੇਮੀ ਭਗਤੀ ਮਹਾਂਨ ਹੈ ਜੇ ਪ੍ਰੇਮ ਨੂੰ ਧਾਰਨ ਕਰਕੇ, ਸ਼ਰਧਾ ਨੂੰ ਧਾਰ ਕੇ, ਭਗਤੀ ਗ੍ਰਹਿਣ ਕੀਤੀ ਜਾਏ ਔਰ ਨਾਮ ਦੀ ਕਮਾਈ ਕੀਤੀ ਜਾਏ ਫਿਰ ਮੋਕਸ਼ ਦੀ ਪ੍ਰਾਪਤੀ ਹੋ ਜਾਂਦੀ ਹੈ, ਮੁਕਤੀ ਕੀ ਹੈ ?

ਅਵਿੱਦਿਆ ਤੱਤ ਕਾਰਜ ਦੀ ਨਵਿਰਤੀ, ਪਰਮ ਆਨੰਦ ਦੀ ਪ੍ਰਾਪਤੀ। ਸੋ ਇਸੇ ਤਰਾਂ ਫਿਰ ਸ੍ਰਵਨ ਮੰਨਣ ਨਿਧਿਆਸਣ ਤਤਤਸ਼ੰ ਦਾ ਸੋਧਨ, ਚਾਰ ਇਹ ਸਾਧਨ ਹਨ: ਬੈਰਾਗ, ਵਿਵੇਕ ਖਟ ਸੰਪਤੀ, ਮੋਕਸ਼ ਇੱਛਾ, ਚਾਰੇ ਸਾਧਨ ਹਨ ਖਟਸੰਪਤੀ ਵਿੱਚ :

ਸਮ ਦਮ ਸ਼ਰਧਾ ਤੀਸਰੀ ਸਮਾਧਾਨ ਉਪਰਾਮ॥ ਛਠੀ ਤਤਿਕਸ਼ਾ ਜਾਨੀਏ ਭਿੰਨ ਭਿੰਨ ਯਹ ਨਾਮ॥

ਸਮ: ਮਨ ਦਾ ਰੋਕਣਾ, ਦਮ:ਇੰਦਰੀਆਂ ਦਾ ਵਿਕਾਰਾਂ ਵਲੋਂ ਰੋਕਣਾ, ਸ਼ਰਧਾ: ਗੁਰੂ, ਵੇਦ, ਗੁਰੂ ਗ੍ਰੰਥ ਸਾਹਿਬ, ਮਹਾਂਪੁਰਸ਼ਾਂ ਦੇ ਬਚਨਾਂ ਤੇ ਸ਼ਰਧਾ ਹੋਣੀ, ਸਮ ਦਮ ਸ਼ਰਧਾ ਤੀਸਰੀ ਇਹ ਤਿੰਨ ਹੋ ਗਏ ਸਮਾਧਾਨ: ਸਮਾਧ ਚਿੱਤ ਹੋਣਾਂ, ਉਪਰਾਮ:ਉਦਾਸ ਬਿਰਤੀ, ਛਠੀ ਤਤਿਕਸ਼ਾ: ਸੀਤ ਆਤਪ, ਗਰਮੀ ਸਰਦੀ, ਭੁੱਖ ਪਿਆਸ, ਹਰਖ ਸ਼ੋਕ, ਮਾਨ ਅਪਮਾਨ, ਬਰਦਾਸ਼ਤ ਕਰ ਜਾਣਾਂ, ਇਹ ਛੇਆਂ ਦਾ ਇੱਕ ਸਾਧਨ ਬਣਦਾ ਹੈ ਜੋ ਇੰਨਾਂ ਅੱਠਾਂ ਅੰਤਰੀਵ ਔਰ ਬਹਿਰੰਗ ਸਾਧਨਾਂ ਨੂੰ ਧਾਰਨਾ ਵਾਲਾ ਉਹ ਜਗਿਆਸੂ ਹੈ ਜਗਿਆਸੂ ਦਾ ਮਤਲਬ, ਮੁਕਤੀ ਦੀ ਇੱਛਾ ਵਾਲਾ, ਗਿਆਨ ਦੀ ਇੱਛਾ ਵਾਲਾ।

ਚਾਰ ਪ੍ਰਕਾਰ ਦੇ ਭਗਤ ਹਨ :ਅਰਤਾਰਥੀ, ਅਰਥਾਰਥੀ ,ਜਗਿਆਸੂ, ਗਿਆਨੀ।

ਅਰਤਾਰਥੀ ਕੌਣ ਹਨ ਜੋ ਦੁੱਖ ਦੀ ਨਵਿਰਤੀ ਵਾਸਤੇ ਜੋ ਸੇਵਾ ਸਿਮਰਨ ਕਰਦੇ ਹਨ।

ਅਰਥਾਰਥੀ: ਜੋ ਮਾਇਆ ਦੀ ਇੱਛਾ ਵਿੱਚ ਕਰਦੇ ਹਨ।

ਜਗਿਆਸੂ: ਜੋ ਰੱਬ ਦੀ ਪ੍ਰਾਪਤੀ ਦੀ ਇੱਛਾ ਵਿੱਚ ਭਜਨ, ਬਾਣੀ, ਸੇਵਾ ਕਰਦੇ ਹਨ।

ਗਿਆਨੀ: ਸਾਰਿਆਂ ਵਿੱਚ ਬ੍ਰਹਮ ਰੂਪ ਜਾਣ ਕੇ ਚਿੰਤਨ ਕਰਦੇ ਹਨ ਆਤਮਾ ਰਾਮ ਨੂੰ ਰਵਿਆ ਹੋਇਆ ਜਾਣ ਕੇ ਚਿੰਤਨ ਕਰਦੇ ਹਨ।

ਜਗਿਆਸੂ ਮੱਧਮ ਹੈ ਤੇ ਦੋਨੋ ਕਨਿਸ਼ਟ ਹਨ ਗਿਆਨੀ ਉਤਮ ਹੈ ਇਹ ਸਭ ਨੂੰ ਪਿਆਰਾ ਹੈ। ਸੋ ਇਸੇ ਪ੍ਰਕਾਰ ਫਿਰ ਗੁਰਸਿੱਖ ਵਾਸਤੇ ਅੰਮ੍ਰਿਤ ਛਕ ਕੇ ਗੁਰ ਦੀਖਿਅਤ ਹੋਣਾਂ, ਤੜਕੇ ਸਮੇਂ ਨਾਲ ਉਠਣਾਂ, ਇੱਕ ਵਜੇ ਉਠ ਕੇ ਇਸ਼ਨਾਨ ਕਰਕੇ ਸੂਰਜ ਚੜਦੇ ਤਾਂਈ ਨਾਮ ਅਭਿਆਸ ਕੀਤਾ ਜਾਏ ਸਵਾ ਮਣ ਸੋਨਾਂ ਮਣਸਨ ਦੇ ਬਰਾਬਰ ਪੁੰਨ ਪ੍ਰਾਪਤ ਹੁੰਦਾ ਹੈ। ਦੋ ਵਜੇ ਉਠ ਕਰਕੇ ਇਸ਼ਨਾਨ ਕਰਕੇ ਇਸੇ ਪ੍ਰਕਾਰ ਕੀਤਾ ਜਾਏ, ਸਵਾ ਮਣ ਚਾਂਦੀ ਮਣਸਨ ਦੇ ਤੁੱਲ ਪੁੰਨ ਮਿਲਦਾ ਹੈ। ਤਿੰਨ ਵਜੇ ਸਵਾ ਮਣ ਤਾਂਬੇ ਦੇ ਤੁੱਲ, ਚਾਰ ਵਜੇ ਸਵਾ ਮਣ ਪਿੱਤਲ ਦੇ ਤੁੱਲ, ਪੰਜ ਵਜੇ ਸਵਾ ਮਣ ਦੁੱਧ ਦੇ ਤੁੱਲ, ਛੇ

ਵਜੇ ਸਵਾ ਮਣ ਪਾਣੀ ਦੇ ਤੁੱਲ, ਸੂਰਜ ਚੜਨ ਤੋਂ ਜਿਹੜਾ ਨਹਾਉਣਾਂ, ਇਹ ਚਮੜਾ ਧੋਣ ਹੈ, ਪੁੰਨ ਪਾਪ ਨਹੀ। ਸੋ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾਂ ਪਹਿਲਾਂ ਸੌਚ ਕਿਰਿਆ, ਫਿਰ ਪੰਜ ਇਸ਼ਨਾਨਾਂ ਕਰਕੇ ਦਾਤਣ ਕੁਰਲਾ, ਫਿਰ ਇਸ਼ਨਾਨ, ਭੂਮੀ ਆਸਣ ਲਗਾ ਕੇ ਸਿੱਧ ਆਸਣ ਪਰ ਬੈਠਣਾਂ, ਧੂਫ ਜੋਤ, ਕੁੰਭ ਨਾਰੀਅਲ, ਧਰੂਅ ਦੀ ਦਿਸ਼ਾ ਜਾਂ ਪੂਰਬ ਦੀ ਦਿਸ਼ਾਂ ਚਿਹਰਾ ਕਰਨਾਂ, ਖੱਬੀ ਅੱਖ ਮੀਟ ਕੇ ਨੱਕ ਦੀ ਕੁੰਬਲੀ ਤੇ ਧਿਆਨ ਜਮਾਂਉਣਾਂ, ਜਪੁਜੀ ਸਾਹਿਬ ਦਾ ਜਾਪ ਕਰਕੇ, ਸੋ ਜਾਪ ਤੋਂ ਪਹਿਲਾਂ ਅਰਦਾਸ ਕਰਨੀ ਨਿਰਵਿਘਨਤਾ ਲਈ, ਜਾਪ ਸ਼ੁਰੂ ਕਰਨਾਂ ਧਿਆਨ ਜਮਾ ਕੇ ਜਦੋਂ ਧਿਆਨ ਇਕਾਗਰ ਹੋਵੇ, ਤ੍ਰਿਕੁਟੀ ਦੋ ਭਰਵੱਟਿਆਂ ਦੇ ਮੱਧ ਸੁਰਤੀ ਟਿਕਾਉਣੀ, ਫਿਰ ਮੂਲਮੰਤਰ ਦਾ ਜਾਪ ਇਤਨਾਂ ਉਚੀ ਸੁਰ ਨਾਲ ਜਿੰਨਾਂ ਕੰਨਾਂ ਨੂੰ ਸੁਣ ਸਕੇ ਜਦੋਂ ਬਿਰਤੀ ਇਕਾਗਰ ਤੇ ਸੂਖਮ ਹੁੰਦੀ ਜਾਏ ਮਨ ਸੰਕਲਪਾਂ ਤੋਂ ਰਹਿਤ ਹੁੰਦਾ ਜਾਏ ਫਿਰ ਗੁਰਮੰਤਰ ਦਾ, ਫਿਰ ਅੱਖਾਂ ਮੀਟ ਕਰਕੇ, ਵਾਹਿ ਸ਼ਬਦ ਨਾਭੀ ਵੱਲ ਲਜਾਨਾਂ ਤੇ ਗੁਰੂ ਸ਼ਬਦ ਤ੍ਰਿਕੁਟੀ ਵੱਲ, ਇਸ ਤਰਾਂ ਲਗਾਤਾਰ ਨਿਰੰਤਰ ਲੰਬਾਂ ਸਮਾਂ ਜਾਪ ਕਰਦੇ ਰਹਿਣਾਂ, ਪਹਿਲਾਂ ਬੈਖਰੀ ਬਾਣੀ ਰਸਨਾਂ ਦੁਆਰਾ, ਫਿਰ ਕੰਠ ਮੱਧਮਾ ਬਾਣੀ, ਫਿਰ ਹਿਰਦੇ ਵਿੱਚ ਪਸ਼ਿਅੰਤੀ ਬਾਣੀ ਦਾ, ਫਿਰ ਨਾਭੀ ਵਿੱਚ ਪਰਾ ਬਾਣੀ, ਫਿਰ ਹੌਲੀ ਹੌਲੀ ਇਹ ਜਾਪ ਆਪਣੇਂ ਆਪ :

॥ ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥

ਦੀ ਅਵਸਥਾ ਵਾਲਾ ਬਣ ਜਾਏਗਾ। ਪਹਿਲਾਂ ਨੱਕ ਦੀ ਕੁੰਬਲੀ'ਚੋ ਕੁੱਝ ਵਾਸਨਾਂ, ਰਸਨਾਂ ਤੇ ਮਿੱਠਾ ਮਿੱਠਾ ਸੁਆਦ ਆਵੇਗਾ, ਹਿਰਦੇ ਵਿਚੋਂ ਠੰਢੀ ਠੰਢੀ ਫੁਹਾਰ, ਟਨਾਣੇ ਵਾਂਗੂ ਪ੍ਰਕਾਸ਼ ਫਿਰ ਬਿਜ਼ਲੀ ਦੇ ਚਮਤਕਾਰਿਆਂ ਵਾਂਗੂ, ਫਿਰ ਤਾਰਿਆਂ ਵਾਂਗੂ, ਫਿਰ ਚੰਦਰਮਾਂ, ਫਿਰ ਸੂਰਜ ਵਾਂਗੂ, ਫਿਰ ਕਰੋੜਾਂ ਸੂਰਜਾਂ ਦੇ ਪ੍ਰਕਾਸ਼ ਨਾਲੋਂ ਵੀ ਵੱਧ ਪ੍ਰਕਾਸ਼ ਪ੍ਰਾਪਤ ਹੋ ਜਾਏਗਾ, ਫਿਰ ਇਹ ਸ਼ਬਦ ਦੀ ਕਮਾਈ ਕਰਦਾ ਹੋਇਆ, ਸ਼ਬਦ ਜੋ ਬ੍ਰਹਮ ਹੈ ਨਾਮ ਜਪਦਾ ਹੋਇਆ ਨਾਮੀ ਵਿੱਚ ਅਭੇਦ ਹੋ ਕੇ ਜੀਵਨ ਮੁਕਤੀ ਔਰ ਬਿਦੇਹ ਮੁਕਤੀ ਦਾ ਅਨੰਦ ਪ੍ਰਾਪਤ ਕਰਕੇ, ਆਵਾ ਗਵਣ ਜਨਮ ਮਰਨ ਦੇ ਚੱਕਰ'ਚੋ ਰਹਿਤ ਹੋ ਜਾਵੇਗਾ।

**ਸਾਰਗ ਮਹਲਾ ੫ ॥ ਮਨਿ ਬਿਰਾਗੈਗੀ ॥ ਖੋਜਤੀ ਦਰਸਾਰ ॥ ੧ ॥ ਰਹਾਉ ॥ ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ ॥ ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥ ੧ ॥ ਕਾਮ ਕਰੀ ਸਭ ਤਿਆਗਿ ਕੈ ਹਉ ਸਰਨਿ ਪਰਉਗੀ ॥ ਨਾਨਕ ਸੁਆਮੀ ਗੁਰਿ ਮਿਲੇ ਹਉ ਗੁਰ ਮਨਾਵਉਗੀ ॥ ੨ ॥ ੭ ॥ ੧੩੬ ॥**

(ਪੰਨਾ ੧੨੩੦)

ਵਾਹਿਗੁਰੂ ਦੇ ਚਰਨਾਂ ਵਿੱਚ ਦੋਨੋਂ ਵੇਲੇ ਨਿੱਤਨੇਮ ਕਰਨਾਂ ਹੈ ਪੰਜ ਬਾਣੀਆਂ ਦਾ, ਸ੍ਰੀ ਜਪੁਜੀ ਸਾਹਿਬ: ਬ੍ਰਹਮ ਗਿਆਨ ਵਾਸਤੇ, ਜਾਪੁ ਸਾਹਿਬ: ਮਨ ਦੇ ਔਗੁਣਾਂ ਦੀ ਨਵਿਰਤੀ ਲਈ ਗੁਰੂ ਦੇ ਪਵਿੱਤਰ 1400 ਨਾਮਾਂ ਦਾ ਉਚਾਰਣ ਜੋ ਜਾਪੁ ਸਾਹਿਬ ਵਿੱਚ ਦਸਮ ਗੁਰੂ ਜੀ ਨੇ ਕੀਤਾ ਹੈ, ਮਨ ਦੀ ਇਕਾਗਰਤਾ ਵਾਸਤੇ ਪਾਪਾਂ ਦੀ ਨਵਿਰਤੀ ਲਈ, ਸਵੈਯੇ: ਬੈਰਾਗ ਵਾਸਤੇ ਦੁਨੀਆਂ 'ਚ ਉਪਰਾਮ ਅਵਸਥਾ ਰਹੇ, ਚੌਪਈ: ਵਿਘਨਾਂ ਦੀ ਨਵਿਰਤੀ ਵਾਸਤੇ ਰੱਖਿਆ ਲਈ, ਅਨੰਦ ਸਾਹਿਬ: ਮਨ ਦੇ ਖੇੜੇ ਵਿਗਾਸ ਵਾਸਤੇ, ਰਹਰਾਸਿ: ਕੁਟਲ ਰਸਤੇ ਦਾ ਤਿਆਗ ਕਰਨ ਲਈ ਸਹੀ ਰਸਤੇ ਤੁਰਨ ਲਈ, ਆਰਤੀ: ਦੁੱਖਾਂ ਦੀ ਨਵਿਰਤੀ ਵਾਸਤੇ ਅਰਦਾਸ, ਕੀਰਤਨ ਸੋਹਿਲਾ: ਭੈੜੇ ਸੁਪਨਿਆਂ ਬਦਰੂਹਾਂ ਦੀ ਛਾਇਆ ਛਪਾਇਆ ਤੋਂ ਰੱਖਿਆ ਵਾਸਤੇ, ਆਸਾ ਜੀ ਦੀ ਵਾਰ: ਆਸਾ ਮੁਰਾਦਾਂ ਦੀ ਸੰਪੂਰਨਤਾ ਲਈ ਜੋ ਗੁਰਮਤਿ ਅਨੁਸਾਰ ਹਨ, ਸੁਖਮਨੀ ਸਾਹਿਬ: 24000 ਸੁਆਸ ਦੀ ਸਫਲਤਾ ਵਾਸਤੇ ਔਰ ਮੂਲਮੰਤਰ ਗੁਰਮੰਤਰ ਦਾ ਜਾਪ ਸਰਬ ਪਾਪਾਂ ਦਾ ਨਾਸ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ

ਆਵਾ ਗਵਣ ਮਿਟਾਉਣ ਵਾਸਤੇ। ਜਿਵੇਂ ਦਸਮ ਪਾਤਸ਼ਾਹ ਦੇ ਪਾਸ ਨਾਰਦ ਜੀ ਆਏ, ਹਿਮਾਯੂ ਪੰਛੀ ਦੇ ਪਰ ਭੇਟ ਕੀਤੇ ਹਜ਼ੂਰ ਨੇ ਪੰਜਾਂ ਤੀਰਾਂ ਨਾਲ ਪਿੱਛੇ ਬੰਨ ਕੇ ਤੀਰ ਚਲਾ ਦਿੱਤੇ, ਅੱਗੇ ਵੀ ਚੋਜ਼ ਕਰਿਆ ਕਰਦੇ ਸਨ ਅੱਜ ਵੀ ਗੁਰਸਿੱਖਾਂ ਨੂੰ ਕਿਹਾ ਤੀਰ ਢੂੰਢ ਕਰਕੇ ਲਿਆਉ ਬੜੀ ਭਾਲ ਕੀਤੀ ਤੀਰ ਨਾਂ ਮਿਲੇ ਕਹਿਣ ਲੱਗੇ ਮਹਾਰਾਜ ਤੀਰ ਨਹੀ ਮਿਲੇ ਹਜ਼ੂਰ ਕਹਿੰਦੇ ਉਨਾਂ ਨੂੰ ਨਾਰਦ ਜੀ ਜੋ ਹਿਮਾਯੂ ਜਾਨਵਰ ਦੇ ਖੰਭ ਦੇ ਗਏ ਸਨ ਬੰਨ ਦਿੱਤੇ ਸਨ ਹਿਮਾਯੂ ਜਾਨਵਰ ਆਕਾਸ਼ਚਾਰੀ ਜ਼ਾਨਵਰ ਹੈ ਖੰਭਾਂ ਵਿੱਚ ਬਰਕਤ ਹੈ ਜਿਹੜੀ ਚੀਜ਼ ਨਾਲ ਬੰਨੀ, ਉਹ ਆਪਣੇਂ ਦੇਸ਼ ਵਿੱਚ ਲੈ ਜਾਂਦੇ ਹਨ ਜਿਵੇਂ ਹਿਮਾਯੂ ਦੇ ਪਰ ਤੀਰਾਂ ਨੂੰ ਆਪਣੇਂ ਦੇਸ਼ ਵਿੱਚ ਲੈ ਗਏ ਹਨ ਇਸ ਤਰਾਂ ਇਹ ਗੁਰਬਾਣੀ ਮੂਲਮੰਤਰ ਗੁਰਮੰਤਰ ਬ੍ਰਹਮ ਦੇ ਦੇਸ਼ ਵਿੱਚੋਂ ਵਸਤੂਆਂ ਆਈਆਂ ਹਨ ਅਰ ਬ੍ਰਹਮ ਦੇ ਦੇਸ਼ ਵਿਚੋਂ ਜਿਹੜੇ ਇਹਨਾਂ ਦਾ ਪਠਨ ਪਾਠਨ ਨਾਮ ਅਭਿਆਸ ਸਿਮਰਨ ਕਰਦੇ ਹਨ ਸਿਮਰਨ ਕਰਨ ਵਾਲੇ ਗੁਰਮੁਖ ਨੂੰ ਬ੍ਰਹਮ ਗਿਆਨ ਦੇ ਕੇ ਮੁਕਤ ਅਵਸਥਾ ਜੀਵ ਆਤਮਾ ਨੂੰ ਪਾਰਬ੍ਰਹਮ ਦੇ ਦੇਸ਼ ਵਿੱਚ ਇਹ ਸਿਮਰਨ ਲੈ ਜਾਂਦਾ ਹੈ ਇਸ ਕਰਕੇ ਭਾਈ ਗੁਰਬਾਣੀ ਦਾ, ਮੂਲ ਮੰਤਰ ਦਾ, ਨਾਮ ਦਾ ਅਭਿਆਸ ਕਰਨਾਂ ਇਤਨਾ ਲਾਭਕਾਰੀ ਹੈ। ਪ੍ਰਭੂ ਦੇ ਮਿਲਣ ਵਾਸਤੇ ਬੜੀ ਭਾਰੀ ਉਤਕੰਠਾ ਤੇ ਸ਼ਰਧਾ ਹੋਣੀ ਚਾਹੀਦੀ ਹੈ:

ਰਾਗੁ ਗਉੜੀ ਪੂਰਬੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥ ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥ ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥ ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ ॥ ੪ ॥ ੧ ॥ ੧੧੮ ॥ (ਪੰਨਾ ੨੦੪)

ਨਾਮ ਅਭਿਆਸ ਵਿੱਚ ਜਤ ਸਤ ਦੀ ਬੜੀ ਭਾਰੀ ਲੋੜ ਹੈ ਜਤ ਵੀ ਹੋਵੇ ਤੇ ਸਤ ਵੀ, ਜਤ ਹੈ ਇੰਦਰੀਆਂ ਦਾ ਵਿਕਾਰਾਂ ਵੱਲੋਂ ਕਾਬੂ ਰੱਖਣਾਂ, ਅੱਠ ਪ੍ਰਕਾਰ ਦੇ ਵਿਕਾਰ ਉਪਰ ਵਿਜੇ ਪਾਉਣੀ। ਸਤ ਹੈ, ਸੱਚ ਧਾਰਨ ਕਰਨਾਂ ਕਿਉਕਿ ਸਤ ਤੋਂ ਬਿਨਾਂ ਜਤ ਨਹੀ ਬਣਦਾ ਸਤ ਆਵੇਗਾ ਤੇ ਜਤ ਬਣੇਗਾ ਜਿੱਥੇ ਝੂਠ ਹੈ ਉਥੇ ਜਤ ਨਹੀ ਝੂਠ ਹੋਵੇ ਤੇ ਮੈਥਨ ਹੈ ਜਿਥੇ ਸਤ ਹੈ ਉਥੇ ਮੈਥਨ ਨਹੀ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੱਕ ਵਾਰੀ ਬਿਸ਼ੰਭਰਪੁਰ ਸਵਰਨਪੁਰ ਦੇਸ਼ ਵਿੱਚ ਗਏ ਮਰਦਾਨਾਂ ਜੀ ਨੂੰ ਭੁੱਖ ਲੱਗੀ ਜਿਹੜੀ ਵੀ ਦੁਕਾਨ ਤੇ ਜਾਣ ਸੋਨੇ ਦੀਆਂ ਤੱਕੜੀਆਂ, ਸੋਨੇ ਦੇ ਵੱਟੇ, ਸਵਾ ਕਿੱਲੋ ਕਿੱਲੋ ਦੇਸੀ ਘਿਉ ਦੀ ਮਠਿਆਈ ਔਰ ਦੁੱਧ ਕਿਲੋ ਕਿਲੋ, ਜਿਹੜੀ ਮਰਜੀ ਦੁਕਾਨ ਤੋਂ ਲੈ ਲਉ ਸੇਵਾ ਵਿੱਚ ਹੀ ਮਿਲੇ ਪੈਸਾ ਦਾਮ ਕੋਈ ਨਹੀ ਲੈਂਦੇ, ਮਰਦਾਨਾਂ ਜੀ ਨੂੰ ਧਰਮ ਸਿੰਘ ਮਿਲਿਆ, ਪੁੱਛਿਆ ਕਿ ਮਾਇਆ ਕਹਿਣ ਲੱਗੇ ਧਰਮ ਨੱਗਰੀ ਹੈ ਇੱਥੇ ਸਭ ਕੁੱਝ ਸੇਵਾ ਵਿੱਚ ਹੈ ਇੱਥੇ ਦਾ ਰਾਜਾ ਬੜਾ ਧਰਮੀ ਹੈ ਪਰਜਾ ਵੀ ਧਰਮੀ ਹੈ ਸੱਚ ਬੋਲਦੇ ਹਨ, ਝੂਠ ਨਹੀ ਬੋਲਦੇ ਮਰਦਾਨਾਂ ਜੀ ਨੇ ਕਿਹਾ ਵਿਵਹਾਰ ਕਿਵੇਂ ਚਲਦਾ ਹੈ ਕਹਿਣ ਲੱਗੇ ਸੱਚ ਦੇ ਆਸਰੇ ਹੀ ਚਲਦਾ ਹੈ ਮਠਿਆਈ ਲਈ, ਗੁਰੂ ਨਾਨਕ ਸਾਹਿਬ ਵਾਸਤੇ ਵੀ ਲੈ ਆਇਆ ਭਾਈ ਬਾਲਾ ਜੀ ਵਾਸਤੇ ਆਪਣੇਂ ਵਾਸਤੇ ਦੁੱਧ ਵੀ ਲੈ ਆਇਆ, ਮਹਾਰਾਜ ਨੂੰ ਕਹਿੰਦੇ ਮਹਾਰਾਜ ਇੱਥੇ ਹੀ ਰਹੀਏ ਕੈਸੀ ਧਰਮ ਨੱਗਰੀ ਹੈ ਪੈਸਾ ਲੈਂਦਾ ਕੋਈ ਨਹੀ ਸੋਨੇ ਦੇ ਤੱਕੜੀਆਂ ਵੱਟੇ ਹਨ ਧਰਮ ਦਾ ਹੀ ਸਾਰਾ ਵਿਉਪਾਰ ਹੁੰਦਾ ਹੈ ਮਰਦਾਨਾਂ ਜੀ ਨੇ ਕਿਹਾ ਹਜ਼ੂਰ ਰਾਜਾ ਵੀ ਧਰਮੀ ਹੈ, ਪਰਜਾ ਵੀ ਧਰਮੀ ਵਿਵਹਾਰ ਕਿਵੇ ਚਲਦਾ ਹੈ, ਸਤਿਗੁਰੂ ਜੀ ਕਹਿਣ ਲੱਗੇ ਮਰਦਾਨਿਆਂ ਇੱਥੇ ਮੈਥਨ ਨਹੀ ਹੈ ਕਾਮ ਭੋਗ ਦੀ ਵਾਸ਼ਨਾਂ ਨਹੀ ਜਿੱਥੇ ਮੈਥਨ ਹੈ ਉਥੇ ਸੱਚ ਨਹੀ ਝੂਠ ਹੈ ਮਰਦਾਨਾਂ ਜੀ ਨੇ ਕਿਹਾ ਮਹਾਰਾਜ ਫਿਰ ਇੰਨਾਂ ਦੇ ਔਲਾਦ ਕਿਵੇਂ ਪੈਦਾ ਹੁੰਦੀ ਹੈ ਮਹਾਰਾਜ ਕਹਿਣ ਲੱਗੇ ਮਰਦਾਨਿਆਂ ਦ੍ਰਿਸ਼ਟੀ ਭੋਗ ਹੈ ਜਦੋਂ ਕਿਸੇ ਨੂੰ ਪੁੱਤਰ ਲਾਲਸਾ ਹੁੰਦੀ ਹੈ, ਸਾਰੇ

ਆਤਮ ਗਿਆਨੀ ਹਨ ਦਿੱਬ ਦ੍ਰਿਸ਼ਟੀ ਨਾਲ ਹੀ ਔਲਾਦਾਂ ਪੈਦਾ ਹੁੰਦੀਆਂ ਹਨ ਜਿੱਥੇ ਮੈਥਨ ਹੈ ਉਥੇ ਸੱਚ ਨਹੀ ਧਰਮ ਨੱਗਰੀ ਤਾਂ ਹੀ ਹੈ ਇੱਥੇ ਮੈਥਨ ਨਹੀ ਇਹ ਦਿੱਬ ਲੋਕ ਹਨ, ਨਾਮ ਅਭਿਆਸੀ ਹਨ, ਰੋਮ ਰੋਮ ਸਿਮਰਨ ਕਰਦੇ ਹਨ, ਸਤ ਦੇ ਬਲ ਨਾਲ ਜਤ ਹੈ ਐਸੀ ਸਤਵਾਦੀ ਇੰਨਾਂ ਦੀ ਔਲਾਦ ਹੈ, ਇਹ ਧਰਮ ਨੱਗਰੀ ਹੈ, ਮਰਦਾਨਾਂ ਜੀ ਨੇ ਕਿਹਾ ਮਹਾਰਾਜ ਹਮੇਸ਼ਾਂ ਇੱਥੇ ਰਹੀਏ, ਸਤਿਗੁਰੂ ਜੀ ਕਹਿਣ ਲੱਗੇ ਜੋ ਅਕਾਲ ਵੱਲੋਂ ਸੇਵਾ ਲਾਈ ਹੈ ਦੁਨੀਆਂ ਦੇ ਸੁਧਾਰ ਕਰਨ ਦੀ,

ਕਲਿ ਤਾਰਣ ਗੁਰੁ ਨਾਨਕ ਆਇਆ।

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।

ਮਰਦਾਨਾਂ ਜੀ ਇਹ ਵੀ ਪੂਰਾ ਕਰਨਾਂ ਹੈ ਸੋ ਜੋ ਅੱਠ ਪ੍ਰਕਾਰ ਦਾ ਕਾਮ ਹੈ ਇਸ ਨੂੰ ਜਿੱਤਣ ਦਾ ਨਾਮ ਜਤ ਹੈ। ਵਿਕਾਰ ਦੀਆਂ ਗੱਲਾਂ ਸੁਨਣੀਆਂ, ਸਿਮਰਨ ਕਰਨਾਂ, ਇਕਾਂਤ ਵਿੱਚ ਚਿਤਵਨਾਂ ਕਰਨੀ ਔਰ ਮਿਲਣ ਦੀ ਇੱਛਾ, ਸਪਰਸ਼ ਦੀ ਇੱਛਾ, ਮਿਲਣਾਂ ਔਰ ਕਰੀੜਾਂ ਔਰ ਚਿਤਵਨੀ ਕਰਨੀ ਵਿਕਾਰ ਭੋਗਣ ਵਾਸਤੇ ਜਾਣਾਂ, ਵਿਕਾਰ ਭੋਗਣਾਂ, ਵਿਕਾਰ ਦਾਈ ਗੀਤ ਸੁਨਣੇ, ਇਸ ਤਰਾਂ ਦਾ ਜੋ ਇਹ ਵਿਕਾਰ ਹੈ ਇਸ ਵੱਲੋਂ ਬਿਰਤੀ ਦਾ ਰੋਕਣਾਂ

॥ਸੁਪਨੈ ਬਿੰਦੁ ਨ ਦੇਈ ਝਰਨਾ॥(ਪੰਨਾਂ ੧੧੯੦)

ਜਤੁ ਪਾਹਾਰਾ ਧੀਰਜੁ ਸੁਨਿਆਰੁ॥ਅਹਰਣਿ ਮਤਿ ਵੇਦੁ ਹਥੀਆਰੁ॥ਭਉ ਖਲਾ ਅਗਨਿ ਤਪ ਤਾਉ॥ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥ਘੜੀਐ ਸਬਦੁ ਸਚੀ ਟਕਸਾਲ॥ਜਿਨ ਕਉ ਨਦਰਿ ਕਰਮੁ ਤਿਨ ਕਾਰ॥ਨਾਨਕ ਨਦਰੀ ਨਦਰਿ ਨਿਹਾਲ॥੩੮॥

ਭੀਸ਼ਮ ਪਿਤਾਮਾ ਜੀ ਜਤ ਦੇ ਬਲ ਨਾਲ ਮਹਾਂਭਾਰਤ ਦੇ ਜੰਗ ਵਿੱਚ 18 ਦਿਨਾਂ ਵਿੱਚੋਂ 12 ਦਿਨ ਇੱਕ ਫਰੰਟ ਤੇ ਲੜੇ। ਬਾਬਾ ਦੀਪ ਸਿੰਘ ਜੀ ਬ੍ਰਹਮਚਰਜ਼ ਦੇ ਬਲ ਨਾਲ ਤਲੀ ਤੇ ਸੀਸ ਲੈ ਕੇ ਅਬਦਾਲੀ ਦੀ ਤਿੰਨ ਲੱਖ ਫੌਜ ਨਾਲ ਲੜੇ, 60000 ਲੜਕੀ ਦੀ ਇੱਜ਼ਤ ਬਚਾ ਕੇ ਬਹਾਦਰ ਘਰੋਂ ਘਰੀ ਭੇਜਿਆ ਹਰਿਮੰਦਰ ਦੀ ਪਵਿੱਤਰਤਾ ਲਈ ਸੋ ਆਪਣਾਂ ਸੀਸ ਦਾ ਬਲੀਦਾਨ ਸੋ ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਭੇਟ ਕੀਤਾ ਇਹ ਜਤ ਦੀ ਤਾਕਤ ਹੈ ਜਤ ਸਤ ਦੀਆਂ ਮਿਸਾਲਾਂ ਹਨ। ਗੁਰੂ ਕੀ ਬਖਸ਼ਿਸ਼ ਨਾਲ ਸੁਰਤੀ ਨਾਮ ਵਿੱਚ ਜੁੜ ਜਾਏ, ਨਾਮੀ ਵਿੱਚ ਜੁੜ ਜਾਏ ਫਿਰ ਇੰਦਰੀਆਂ ਔਰ ਇੰਦਰੀਆਂ ਦੇ ਜਿਹੜੇ ਵਿਕਾਰ ਹਨ, ਇੰਨਾਂ ਤੇ ਇਨਸਾਨ ਵਿਜੈ ਪ੍ਰਾਪਤ ਕਰ ਸਕਦਾ ਹੈ :

ਗਉੜੀ ਮਾਝ ਮਹਲਾ ੪ ॥ ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥ ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥ ਹਰਿ ਪਾਇਅੜਾ ਮਨਿ ਜੀਵਾ ਜੀਉ ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥ ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥ ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥ ੨ ॥ ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥ ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥ ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥ ਹਰਿ ਨਾਮੇ ਨਾਮਿ ਸਮਾਈ ਜੀਉ ॥ ੩ ॥ ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥ ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥ ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥ ਜਨ ਨਾਨਕ ਹਰਿ ਰਸੁ ਪਾਈ ਜੀਉ ॥ ੪ ॥ ੬ ॥ ੨੦ ॥ ੧੮ ॥ ੩੨ ॥ ੭੦ ॥ (ਪੰਨਾ ੧੭੫)

ਸਤਿਗੁਰੂ ਗਰੀਬ ਨਿਵਾਜ ਜੀ ਦੀ ਕਿਰਪਾ ਨਾਲ ਸੰਤ ਆਸ਼ਰਮ ਵਿੱਚ ਭਾਈ ਮੋਹਣ ਸਿੰਘ, ਸਰਬਜੀਤ ਸਿੰਘ, ਭਾਈ ਗੁਰਮੀਤ ਸਿੰਘ ਤਥਾ ਹੋਰ ਗ੍ਰਾਮੀਨ ਵਿਦਿਆਰਥੀ ਲਾਭ ਲੈਂਦੇ ਹਨ। ਭਾਈ ਜੋਗਾ ਸਿੰਘ ਬੇਰ ਸਾਹਿਬ ਦੇ ਗ੍ਰੰਥੀ ਸਿੰਘ, ਗੈਰ ਹਾਜ਼ਰੀ ਵਿੱਚ ਸੰਥਾ ਦੀ ਸੇਵਾ ਨਿਭਾਂਦੇ ਹਨ ਕਿਉਕਿ ਉਹ ਦਾਸਾਂ ਦੇ ਪਹਿਲੇ ਵਿਦਿਆਰਥੀ ਹਨ, ਭਾਈ ਜੋਗਾ ਸਿੰਘ, ਭਾਈ ਸਰਬਜੀਤ ਸਿੰਘ, ਭਾਈ ਸਵਰਨ ਸਿੰਘ, ਭਾਈ ਕੇਵਲ ਸਿੰਘ ਸੋ ਇਸੇ ਪ੍ਰਕਾਰ ਭਾਈ ਚਮਕੌਰ ਸਿੰਘ, ਭਾਈ ਨਰਿੰਦਰ ਸਿੰਘ, ਭਾਈ ਕੁਲਵਿੰਦਰ ਸਿੰਘ ਹੋਰ ਬਹੁਤ ਸਾਰੇ ਬੀਬੀਆਂ ਨੇ ਵੀ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ। ਸਾਰਕੁਤਾਵਲੀ ਤੋਂ ਵਿਚਾਰ ਸਾਗਰ ਤੱਕ ਬਹੁਤੇ ਪੜੇ ਹਨ। ਗੁਰੂ ਗ੍ਰੰਥ ਸਾਹਿਬ ਦੇ ਪਾਠੀ ਸੋ ਸੰਤ ਆਸ਼ਰਮ ਦਾ ਭਾਵ ਹੀ ਇਹ ਹੈ ਕਿ ਮਹਾਂਪੁਰਸ਼ਾਂ ਦੇ ਆਸ਼ਰਮ ਵਿੱਚ ਬ੍ਰਹਮ ਵਿੱਦਿਆ ਦੀ ਦਾਤ ਦੇ ਕਰਕੇ ਭਾਰਤੀ ਸੱਭਿਅਤਾ ਦਾ, ਗੁਰਮਤਿ ਵਿੱਦਿਆ ਦਾ, ਵੇਦਾਂਤ ਵਿੱਦਿਆ ਦਾ ਪ੍ਰਚਾਰ ਕਰਨ ਲਈ ਵਿੱਦਵਾਨ ਪੈਦਾ ਕੀਤੇ ਜਾਣ, ਸਾਹਿਤਕਾਰ, ਸੰਗੀਤਕਾਰ ਬੈਦਯਰਾਜ ਜੋਤਸ਼ੀ ਤਾਂ ਜੋ ਦੇਸ਼ ਕੌਮ ਦੀ ਸੇਵਾ ਕਰਕੇ ਸੋ ਨਾਮਨਾਂ ਪ੍ਰਾਪਤ ਕਰਨ, ਦੇਸ਼ ਕੌਮ ਦਾ ਨਾਮ ਉਚਾ ਤੇ ਸੁੱਚਾ ਕਰਨ। ਸਤਿਗੁਰੂ ਜੀ ਬਖਸ਼ਿਸ਼ ਕਰਨ ਇਸੇ ਤਰਾਂ ਐਸੇ ਵਿਦਿਆਲੇ ਥਾਂ ਥਾਂ ਖੋਲੇ ਜਾਣ ਤਾਂ ਜੋ ਸਾਧ ਸੰਗਤ ਦਾ ਉਧਾਰ ਹੋ ਸਕੇ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥

ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥ (ਪ੍ਰਭਾਤੀ ਮਹਲਾ ੧) ਅੰਗ ੧੩੨੯)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੜਨ ਵਾਲੇ ਵਿਦਿਆਰਥੀਆਂ ਲਈ ਸੋ ਦਮਦਮਾ ਸਾਹਿਬ, ਗੁਰੂ ਕੀ ਕਾਸ਼ੀ ਨਿਯਮ ਰਖਾਏ ਸਨ ਇੰਨਾਂ ਨਿਯਮਾਂ ਅਨੁਸਾਰ ਵਿਦਿਆਰਥੀ ਵਰਤੇ ਤੇ ਵਿੱਦਿਆ ਦੀ ਪੜਾਈ ਵਿੱਚ ਸਫਲ ਹੋ ਸਕਦਾ ਹੈ ।

1) ਅੰਮ੍ਰਿਤਧਾਰੀ ਹੋਵੇ, ਦਸਾਂ ਸਤਿਗੁਰਾਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਹੋਰ ਨੂੰ ਗੁਰੂ ਨਾਂ ਮੰਨੇ ਗਾਤਰੇ ਕ੍ਰਿਪਾਨ ਧਾਰੀ ਹੋਵੇ, ਪੰਜ ਕਕਾਰ ਦੀ ਰਹਿਤ ਮਰਯਾਦਾ ਰੱਖਦਾ ਹੋਵੇ, ਪੰਜਾਂ ਕੁਰਹਿਤਾਂ ਤੋਂ ਬਚਿਆ ਹੋਵੇ। ਨਿੱਤਨੇਮ ਦੀ ਬਾਣੀ ਦਾ ਨੇਮੀ ਹੋਵੇ, ਪੰਜ ਗ੍ਰੰਥੀ ਆਦਿ ਦਾ ਪਾਠ ਕਰਦਾ ਹੋਵੇ ਸਾਰੀ ਨਿੱਤਨੇਮ ਦੀ ਬਾਣੀ ਤੋਂ ਇਲਾਵਾ ਪੰਜ ਗ੍ਰੰਥੀ ਵੀ ਜੁਬਾਨੀ ਕੰਠ ਹੋਵੇ ।

2) ਮੂਲਮੰਤਰ, ਗੁਰਮੰਤਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

3) ਮਨ ਬਾਣੀ ਸਰੀਰ ਕਰਕੇ ਨਿਮਰਤਾ ਸਹਿਤ ਹੋਵੇ। ਲੜਾਕਾ ਨਾਂ ਹੋਵੇ।

4) ਸਭ ਸੰਗਤ ਨਾਲ ਗੁਰੂ ਕਾ ਰੂਪ ਜਾਣ ਕੇ ਪ੍ਰੇਮ ਕਰਦਾ ਹੋਵੇ, ਰਾਗ ਦਵੈਖ ਤੋਂ ਰਹਿਤ ਇੱਕ ਰਸ ਪ੍ਰੇਮੀ ਹੋਵੇ।

5) ਖਾਲਸਾ ਪੰਥ ਦੀ ਜੱਥੇਬੰਦੀ ਵਿੱਚ ਆਪਣੇਂ ਆਪ ਨੂੰ ਸਦਾ ਸ਼ਾਮਲ ਜਾਣੇ। ਪੰਥ ਤੋਂ ਉਲਟ ਨਾਂ ਹੋਵੇ। ਪੰਥ ਦੀ ਨਿੰਦਾ ਨਾਂ ਕਰੇ। ਸ਼ਸ਼ਤਰ ਧਾਰੀ, ਸੂਰਬੀਰ ਧਰਮ ਦੀ ਰਾਖੀ ਵਾਸਤੇ ਸਮੇ ਸਿਰ ਸੀਸ ਕੁਰਬਾਨ ਕਰ ਦੇਵੇ ਕਾਇਰ ਨਾਂ ਬਣੇ।

6) ਦਸਮ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਸੁੱਧ ਪਾਠ ਕਰਨ ਵਾਲਾ ਤੇ ਅਰਥ ਪਕਾਉਣ ਵਾਲਾ ਹੋਵੇ।

7) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ੴ ਤੋਂ ਲੈ ਕੇ "ਅਠਾਰਹ ਦਸ ਬੀਸ" ਤੱਕ ਸੰਪੂਰਨ ਸਰੂਪ ਜਾਣ ਕੇ ਭਾਵਨਾਂ ਕਰੇ।

8) ਦਸਾਂ ਗੁਰਾਂ ਦਾ ਪੂਰਾ ਇਤਿਹਾਸ ਜਾਨਣ ਵਾਲਾ ਹੋਵੇ।

9) ਭਾਈ ਗੁਰਦਾਸ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜ੍ਹੇ ।ਦਸਮ ਦੀ ਬੀੜ ਸਾਰੀ ਸ੍ਰੀ ਮੁੱਖਵਾਕ ਨਿਸਚਾ ਕਰਕੇ ਪੜ੍ਹੇ।

10) ਹੋਰ ਮੱਤਾਂ ਦੇ ਪੁਸਤਕ ਪੜ੍ਹੇ ਹੋਣ। ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾਂ ਜਾਣੂੰ ਹੋਵੇ।

11) ਇੱਕ ਪ੍ਰਮੇਸ਼ਰ ਦਾ ਦ੍ਰਿੜ ਵਿਸ਼ਵਾਸ਼ੀ ਤੇ ਆਸ਼ਕ ਹੋਵੇ।ਦੋਵੇਂ ਵਕਤ ਸਤਸੰਗਤ ਕਰਦਾ ਹੋਵੇ, ਜਥਾ ਸ਼ਕਤ ਲੰਗਰ ਦੀ ਸੇਵਾ ਕਰਨ ਦਾ ਉਦਮੀ ਹੋਵੇ।

12) ਕਿਸੇ ਮੱਤ ਨਾਲ ਵੈਰ ਨਾ ਕਰੇ।ਸਾਰਿਆਂ ਵਿੱਚ ਪ੍ਰਮੇਸ਼ਰ ਇੱਕੋ ਜਿਹਾ ਵਿਆਪਕ ਜਾਣ ਕੇ ਹਿੱਤ ਕਰੇ। ਜ਼ੁਲਮ ਦਾ ਵੈਰੀ ਹੋਵੇ। ਆਪਣੇਂ ਖਾਲਸਾ ਧਰਮ ਵਿੱਚ ਪੱਕਾ ਹੋਵੇ।

13) ਮਨ ਵਿੱਚ ਪੂਰਨ ਗਿਆਨ, ਮੁੱਖ ਵਿੱਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤ ਜੀ ਦੀ ਸੇਵਾ ਕਰੇ।

14) ਆਪਣੇਂ ਗੁਣਾਂ ਦੀ ਸ਼ਲਾਘਾ ਤੇ ਪਰਾਏ ਅਉਗੁਣ ਨੂੰ ਪ੍ਰਗਟ ਨਾਂ ਕਰੇ, ਜੀਵਾਂ ਨੂੰ ਦੁੱਖ ਨਾਂ ਦੇਵੇ, ਕਪਟ ਤੋਂ ਰਹਿਤ ਹੋਵੇ ਗੁਰ ਸੇਵੀ ਹੋਵੇ।

15) ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ ਗੁਰਸਿੱਖੀ ਨੂੰ ਸਭ ਤੋਂ ਉਚੀ ਜਾਣੇ, ਦੁੱਖ ਸੁੱਖ ਵਿਚ ਸਮ ਰਹੇ। ਬਾਹਜ ਮੁਖ ਦੀ ਸੰਗਤ ਨਾਂ ਕਰੇ। ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵੱਡਾ ਜਾਣ ਕੇ ਗੁਰਮਤਿ ਦੁਆਰਾ ਜਪੇ। ਮੁਕਤੀ ਦਾਤਾ ਕੇਵਲ ਨਾਮ ਦ੍ਰਿੜ ਕਰੇ।

16) ਨਾਮ ਦੀ ਦ੍ਰਿੜਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਹਜ਼ੂਰ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਣ ਵੇਲੇ ਕੀਤੀ ਹੋਵੇ ਦ੍ਰਿੜ ਲਿਵ ਲੱਗੀ ਹੋਵੇ ।

17) ਸ਼ਰਾਬ, ਮਾਸ ਤੇ ਆਂਡਾ ਹੋਰ ਕੋਈ ਅਮਲ ਨਾਂ ਵਰਤਦਾ ਹੋਵੇ ਹਠ ਚੁਗਲੀ ਈਰਖਾ ਪਾਰਟੀ ਬਾਜ਼ੀ ਤੋਂ ਰਹਿਤ ਹੋਵੇ ਕਾਮ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ।

18) ਅਲਪ ਅਹਾਰੀ ਹੋਵੇ। ਥੋੜ੍ਹਾ ਸੌਂਦਾ ਹੋਵੇ। ਥੋੜ੍ਹਾ ਬੋਲਦਾ ਹੋਵੇ, ਨਾਮ ਰੰਗ ਵਿੱਚ ਰੱਤਾ ਹੋਵੇ। ਅੰਮ੍ਰਿਤ ਨਾਮ ਦਾ ਦ੍ਰਿੜ ਵਿਸ਼ਵਾਸ਼ੀ ਹੋਵੇ।

19) ਧਾਰਮਿਕ ਖ਼ਿਆਲਾਂ ਵਿੱਚ ਪੱਕਾ ਹੋਵੇ, ਪ੍ਰੀਤ ਨਾਲ ਪੜ੍ਹਦਾ ਹੋਵੇ, ਕੁਤਰਕੀ ਨਾਂ ਹੋਵੇ ਸਮਝਣ ਵਿੱਚ ਚਤੁਰ ਹੋਵੇ, ਆਲਸ ਹੀਣ ਹੋਵੇ।

20) ਸਰੀਰ ਦੀ ਸ਼ੁਧੀ ਰੱਖੇ, ਪਾਖੰਡੀ ਨਾਂ ਹੋਵੇ, ਸਤਿਗੁਰਾਂ ਦੇ ਸਿਧਾਂਤ ਤੋਂ ਵਿਰੁੱਧ ਦਾ ਤਿਆਗ ਕਰੇ, ਬਕਤੇ ਨਾਲ ਪ੍ਰੀਤਵਾਨ ਹੋਵੇ, ਚਤੁਰ ਹੋਵੇ ਤੇ ਇਕਾਂਤ ਦੇਸ਼ ਵਿੱਚ ਵਿੱਦਿਆ ਪਕਾਵੇ।

21) ਅੰਮ੍ਰਿਤ ਵੇਲੇ ਜਾਗਣ ਵਾਲਾ ਹੋਵੇ, ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ, ਸੰਗਤ ਦੀ ਜੱਥੇਬੰਦੀ ਵਿੱਚ ਰਹੇ, ਆਗਿਆਕਾਰੀ ਹੋਵੇ।

22) ਲਾਲਚ ਤੋਂ ਰਹਿਤ ਹੋਵੇ, ਪੜ੍ਹਨ ਪੜ੍ਹਾਉਣ ਦੀ ਮੁਫਤ ਸੇਵਾ ਕਰਦਾ ਹੋਵੇ। ਦੇਸ਼ ਇਲਾਕੇ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ ਦੁਆਰਾ ਸਿੱਖ ਧਰਮ ਦਾ ਪ੍ਰਚਾਰ ਕਰੇ।

23) ਆਪ ਜੋ ਵਿੱਦਿਆ ਪੜ੍ਹੀ ਪ੍ਰਾਪਤ ਕੀਤੀ ਹੋਵੇ। ਅੱਗੇ ਸੰਗਤਾਂ ਵਿੱਚ ਪ੍ਰੇਮ ਨਾਲ ਪੜ੍ਹਾਵੇ।ਆਪ ਦੇ ਸਰੀਰ ਨਾਲੋਂ ਸਾਰੇ ਸਿੰਘਾਂ ਦਾ ਜਿਆਦਾ ਅਦਬ ਕਰੇ, ਪਿਆਰ ਕਰੇ ।

24) ਠੱਗੀ ਨਾਂ ਮਾਰੇ, ਝੂਠ ਨਾਂ ਬੋਲੇ ਹਰ ਹਾਲਤ ਵਿੱਚ ਪਿਆਰੀ ਸਿੱਖੀ ਨਾਂ ਤਿਆਗੇ ਨਾਸਤਕ ਨਾਂ ਹੋਵੇ ਮਨ ਬਾਣੀ ਸ਼ਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ।

25) ਨਿਰ ਅਭਿਮਾਨ ਹੋ ਕੇ ਸੱਚਾ ਪ੍ਰੇਮ ਲਾ ਕੇ ਆਪ ਨਾਮ ਜਪੇ। ਹੋਰਨਾਂ ਤੋ ਂਨਾਮ ਜਪਾਵੇ। ਜੀਵਨ ਮੁਕਤੀ ਪਾਵੇ ।

ਇਹ ਪੱਚੀ ਨਿਯਮ ਵਿਦਿਆਰਥੀਆਂ ਵਾਸਤੇ ਹਨ। ਜਿਹੜੇ ਗੁਰਮੁਖ ਪਿਆਰੇ ਇੰਨਾਂ ਬਚਨਾਂ ਅਨੁਸਾਰ ਗੁਰੂ ਕੀ ਬਾਣੀ ਦੇ ਅਰਥ ਵੀਚਾਰ ਪੜਦੇ ਹਨ ਉਹ ਲਾਭ ਪ੍ਰਾਪਤ ਕਰਦੇ ਹਨ।

ਧੂਫ ਸਮੱਗਰੀ:

ਕਸਤੂਰੀ 2 ਰੱਤੀ, ਕੇਸਰ 4 ਮਾਸੇ, ਮੁਸਕਪੂਰ 3 ਮਾਸੇ, ਸੁੱਚੇ ਮੋਤੀ 1 ਰੱਤੀ, ਗੋਕਾ ਘਿਉ 3 ਛਟਾਂਕ, ਦੇਸੀ ਖੰਡ 2 ਛਟਾਂਕ, ਜਾਵਿਤ੍ਰੀ, ਦੇਸੀ ਜੌਂ, ਇੰਦਰ ਜੌਂ, ਛਲ ਛਲੀੜਾ, ਕਪੂਰ ਕਚਰੀ, ਚੰਦਨ ਚਿੱਟਾ, ਚੰਦਨ ਲਾਲ ,ਬਾਲ ਛੜ, ਭੋਜ ਪੱਤਰ, ਅਗਰ, ਤਗਰ, ਅਲਾਚੀ ਛੋਟੀ, ਅਲਾਚੀ ਵੱਡੀ ਸਭ 1-1 ਤੋਲਾ। ਖੋਪਾ, ਗਿਰੀ ਬਦਾਮ, ਛੁਹਾਰੇ, ਖਸ, ਧੂਪ ਲੱਕੜ, ਕਾਲੇ ਤਿਲ, ਚਿੱਟੇ ਤਿਲ, ਨਾਗਰ ਮੋਥਾਂ 2-2 ਤੋਲੇ, ਬਾਸਮਤੀ ਚੌਲ 3 ਤੋਲੇ । ਅਤਰ ਗੁਲਾਬ, ਬ੍ਰਹਮੀ ਖੁਸ਼ਬੂਦਾਰ, ਹਾਊ ਬੇਰ, ਫੁੱਲ ਧਾਵੇ, ਲੋਹ ਬਾਨ, ਮੁਸ਼ਕ ਅੰਬਰ, ਕਚੂਰ ਉਦ, ਦਾਲ ਚੀਨੀ, ਇਹ ਸਾਰੀਆਂ ਚੀਜ਼ਾਂ ਤੋਲਾ-ਤੋਲਾ ਪਾ ਲੈਣੀਆਂ ਉਪਰੰਤ ਖੰਡ ਤੇ ਘਿਉ ਮਿਲਾ ਕੇ ਧੂਫ ਤਿਆਰ ਕਰਨਾਂ ਔਰ ਜਿੱਥੇ ਰੋਜ਼ਾਨਾਂ ਧੂਫ ਜੋਤ ਹੋਵੇ ਔਰ ਨਾਲ ਨਿਯਮ ਨਾਲ ਜਾਪ ਕੀਤਾ ਜਾਵੇ ਮਹਾਂਨ ਬਖਸ਼ਿਸ਼ ਪ੍ਰਾਪਤ ਹੁੰਦੀ ਹੈ ਔਰ ਕੁਝ ਗੁਰੂ ਘਰ ਦੇ ਪਾਠਾਂ ਸਮੇ ਖਾਸ ਨਿਯਮ :

1) ਗੁਰਦੁਆਰੇ ਤੇ ਮਹਾਰਾਜ ਜੀ ਦੇ ਪ੍ਰਕਾਸ਼ ਅਸਥਾਨ ਤੇ ਹਰ ਜਗਾਂ ਦੋਵੇਂ ਵਕਤ ਧੂਫ ਧੁਖਾਉਣੀ।

2) ਗੁਰਦਆਰੇ ਵਿੱਚ ਮਹਾਰਾਜ ਜੀ ਦੇ ਹਜ਼ੂਰ ਰਾਤ ਨੂੰ ਘਿਉ ਦੀ ਜੋਤ ਜਗਾਉਣੀ।

3) ਅਖੰਡ ਪਾਠ ਸਮੇ ਧੂਫੀਏ ਹਰ ਵਕਤ ਬੈਠੇ ਰਹਿਣ, ਧੂਫ ਜਗਾਉਣ ਤੇ ਮੂਲਮੰਤਰ ਦਾ ਪਾਠ ਕਰਦੇ ਰਹਿਣ।

4) ਮਹਾਰਾਜ ਜੀ ਦੇ ਹਜੂਰ ਫੁੱਲ ਚੜ੍ਹਾਉਣੇ ਚਾਹੀਦੇ ਹਨ ਤੇ ਖੁਸ਼ਬੂ ਵੀ ਛਿੜਕੋ।

5) ਮਹਾਰਾਜ ਜੀ ਦੇ ਕਮਰੇ ਵਿੱਚ ਗੱਲਾਂ ਦਾ ਸੰਕੋਚ ਹੋਵੇ। ਹਰ ਪ੍ਰਕਾਰ ਦੇ ਅਖੰਡ ਪਾਠ ਨਾਲ ਜਪੁਜੀ ਸਾਹਿਬ ਦਾ ਪਾਠ ਤੇ ਮੂਲਮੰਤਰ ਦਾ ਪਾਠ ਜਾਰੀ ਰੱਖਣਾਂ ।

6) ਬਹੁਤੇ ਅਖੰਡ ਪਾਠਾਂ ਨਾਲ ਉਤਨੇ ਹੀ ਜਪੁਜੀ ਸਾਹਿਬ ਰੱਖਣੇ, ਨਹੀ ਤਾਂ ਇੱਕ ਤਾਂ ਜ਼ਰੂਰ ਰੱਖਣਾਂ।

7) ਜਪੁਜੀ ਸਾਹਿਬ ਖ਼ਾਸ ਕਰਕੇ ਖੱਬੇ ਪਾਸੇ ਰੱਖਣਾਂ। ਜਿਸ ਪਾਸੇ ਮਹਾਰਾਜ ਜੀ ਦੇ ਜਪੁਜੀ ਸਾਹਿਬ ਲਿਖਿਆ ਹੁੰਦਾ ਹੈ ਜੇ ਖਾਸ ਵਜ੍ਹਾ ਕਰਕੇ ਨਾਂ ਹੋ ਸਕੇ ਤਾਂ ਦੂਜੇ ਪਾਸੇ ਵੀ ਰੱਖਿਆ ਜਾ ਸਕਦਾ ਹੈ।

8) ਅਰਦਾਸ ਕਰਕੇ ਮੁੱਖ ਵਾਕ ਲੈ ਕੇ ਪਾਠ ਆਰੰਭ ਕਰ ਦੇਣਾਂ। ਸੰਗਤ ਤੋਂ ਆਗਿਆ ਨਹੀ ਮੰਗਣੀ ਕਿ ਆਗਿਆ ਹੈ? ਇਹ ਠੀਕ ਨਹੀ ਹੈ।

9) ਹਰ ਪਾਠ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ, ਸ਼ਾਮ ਨੂੰ ਰਹਿਰਾਸ ਸਾਹਿਬ ਤੇ ਕੀਰਤਨ ਸੋਹਿਲੇ ਦਾ ਪਾਠ ਕਰਨਾਂ ਚਾਹੀਦਾ ਹੈ।

10) ਭੋਗ ਪਾਉਣ ਵਕਤ ਤੇ ਅਰਦਾਸ ਵਕਤ ਮਹਾਰਾਜ ਜੀ ਦੇ ਉਤੇ ਚੌਰ ਹੁੰਦਾ ਰਹੇ ਖੜ੍ਹੇ ਹੋ ਕੇ ਸਾਰਿਆਂ ਨੇ ਅਰਦਾਸ ਸੁਨਣੀ ਇੱਕ ਸਿੰਘ ਨੇ ਕਰਨੀ ਹੈ।

11) ਹਰ ਪਾਠ ਦੇ ਭੋਗ ਤੇ ਮਹਾਰਾਜ ਜੀ ਦੀ ਭੇਟਾ ਸੁੰਦਰ ਰੁਮਾਲਾ (ਪੁਸ਼ਾਕਾ) ਕਰੇ।

12) ਹਰ ਪਾਠ ਦੇ ਆਦਿ, ਮੱਧ, ਅੰਤ ਕੜਾਹ ਪ੍ਰਸ਼ਾਦਿ ਕਰਨਾਂ। ਸਿਰਫ ਸਹਿਜ ਪਾਠ ਤੇ ਸਹਿਜ ਮ੍ਰਿਤਕ ਦੇ ਮੱਧ ਵਿੱਚ ਨਹੀ ਕੀਤਾ ਜਾਂਦਾ ਹੈ।

13) ਪਾਠ ਦੇ ਆਰੰਭ ਵਕਤ ਅਤੇ ਭੋਗ ਪੈਣ ਤੋਂ ਬਾਅਦ ਕੀਰਤਨ ਹੋਵੇ।

14) ਭੋਗ ਪਾ ਕੇ ਆਰਤੀ ਕਰਨੀ।

15) ਸੰਪਟ ਅਖੰਡ ਪਾਠ ਤੇ, ਕੜਾਹ ਪ੍ਰਸ਼ਾਦ ਰੋਜ ਕਰਨਾਂ ਤੇ ਸਹਿਜ ਸੰਪਟ ਪਾਠ ਤੇ ਰੋਜ਼ਾਨਾਂ ਆਰੰਭ ਸਮੇਂ ਮੱਧ ਅਤੇ ਭੋਗ ਸਮੇਂ ਭੀ ਜ਼ਰੂਰੀ ਕਰਨਾਂ ।

16) ਹਰ ਇੱਕ ਪਾਠ ਉਚੀ ਸੁਰ ਨਾਲ ਪੜਨਾਂ।

17) ਹਰ ਪਾਠ ਤੇ ਕੁੰਭ, ਧੂਪ, ਨਰੇਲ, ਜੋਤ, ਫੁੱਲ ਆਦਿ ਜ਼ਰੂਰ ਰੱਖਣੇ।

18) ਭੋਗ ਪੈਣ ਵਕਤ ਸਵਾ ਰੁਪਏ ਮਹਾਰਾਜ ਜੀ ਦੀ ਭੇਟਾ ਕਰਨਾਂ ਜੋ ਸਰੂਪ ਦੇ ਨਾਲ ਜਾਏ, ਸਗੋਂ ਪੰਜ ਰੁਪਏ ਚਾਹੀਦੇ ਹਨ।

19) ਕੜਾਹ ਪ੍ਰਸ਼ਾਦ ਮਹਾਰਾਜ ਜੀ ਦੇ ਸਾਹਮਣੇ ਤਾਬਿਆ ਬੈਠੇ ਸਿੰਘ ਦੇ ਸੱਜੇ ਹੱਥ ਰੱਖਣਾਂ, ਸੰਪੂਰਨ ਅਨੰਦੁ ਸਾਹਿਬ ਦਾ ਪਾਠ ਕਰਨਾਂ।

20) ਦੇਗ ਠੰਢੀ ਕਰਕੇ ਭੋਗ ਲਵਾਉਣਾਂ, ਗਰਮ ਪ੍ਰਸ਼ਾਦ ਨੂੰ ਭੋਗ ਨਹੀ ਲਾਉਣਾਂ।

21) ਭੋਗ ਪੌਣਾਂ ਸ਼ੁਰੂ ਕਰਨ ਤੇ ਅਰਦਾਸ ਕਰਨ ਵਕਤ ਕੜਾਹ ਪ੍ਰਸ਼ਾਦ ਤੇ ਰੁਮਾਲਾ ਪਾ ਦੇਣਾ ਪ੍ਰਸ਼ਾਦ ਦੇ ਤਾਬਿਆ ਮੂਲਮੰਤਰ ਪੜ੍ਹਦੇ ਰਹਿਣਾਂ।

22) ਭੋਗ ਪਾਉਣ ਵਕਤ ਪ੍ਰਸ਼ਾਦ ਦੇ ਵਿੱਚ ਖੁਰਚਨਾਂ ਆਦਿਕ ਕੋਈ ਚੀਜ਼ ਨਾਂ ਹੋਵੇ।

23) ਹਰ ਪਾਠ ਦੇ ਭੋਗ ਪੈਣ ਤੇ ਕੀਰਤਨ ਤੇ ਆਰਤੀ ਉਚਾਰੇ, ਬਿਨਾਂ ਮਿਰਤਕ ਪਹਿਲੀ ਵਾਰ ਦਾ।

24) ਮਹਾਰਾਜ ਜੀ ਦੇ ਪ੍ਰਕਾਸ਼ ਵਾਲੀ ਥਾਂ ਪੱਕੀ ਹੋਵੇ ਤੇ ਇਸ਼ਨਾਨ ਕਰਾਇਆ ਜਾਵੇ, ਜੇ ਕੱਚੀ ਜਗ੍ਹਾਂ ਹੋਵੇ ਤਾਂ ਮਿੱਟੀ ਦਾ ਪੋਚਾ ਫੇਰਿਆ ਜਾਵੇ, ਗੋਹਾ ਕਿਤੇ ਨਹੀ ਵਰਤਣਾਂ ਫਿਰ ਮਹਾਰਾਜ ਜੀ ਦਾ ਪ੍ਰਕਾਸ਼ ਕੀਤਾ ਜਾਵੇ, ਦੀਵਾ ਘ੍ਰਿਤ ਦਾ ਜਗਾਉਣਾਂ ਫੁੱਲ ਚੜ੍ਹਾਉਣੇ ਕਿਉੜਾ ਆਦਿਕ ਛਿੜਕਣਾਂ।

25) ਮਹਾਰਾਜ ਜੀ ਦਾ ਕਮਰਾ, ਬਸਤਰਾਂ ਕਰਕੇ ਸਜਾ ਕੇ ਰੱਖਣਾਂ, ਸਫ਼ਾਈ ਰੱਖਣੀ।

26) ਪਾਠੀ ਸਿੰਘ ਕਸੁੰਭੇ ਬਸਤਰ ਨਾਂ ਪਹਿਨੇ। ਬ੍ਰਹਮਚਾਰਜ਼ ਧਾਰੇ। ਕਸੁੰਭੇ ਰੰਗ ਦਾ ਪੁਸ਼ਾਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਨਾਂ ਚੜ੍ਹਾਵੇ।

27) ਪਾਠ ਕਰਨ ਵਕਤ ਸਦਾ ਮੰਜੀ ਸਾਹਿਬ ਜੀ ਤੋਂ ਪਿੱਛੇ ਹੱਟ ਕੇ ਬੈਠੇ ਮੰਜੀ ਸਾਹਿਬ ਜੀ ਦੇ ਥੱਲੇ ਪੈਰ ਨਾਂ ਹੋਵੇ ਤੇ ਉਤੇ ਕੂਹਣੀਆਂ (ਅਰਕਾਂ) ਆਦਿਕ ਰੱਖ ਕੇ ਨਾ ਬੈਠੇ। ਪੱਤਰਿਆਂ ਤੇ ਹੱਥ ਨਾਂ ਰੱਖੇ ਲੋੜ ਪੈਣ ਤੇ ਰੁਮਾਲਾ ਰੱਖ ਲੈਣਾਂ, ਪੱਤਰੇ ਸਦਾ ਸੱਜੇ ਹੱਥ ਨਾਲ ਉਪਰਲੇ ਪਾਸੇ ਤੋਂ ਪਲਟਾਣਾਂ।

28) ਮਹਾਰਾਜ ਜੀ ਦੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੇ ਪੋਥੀਆਂ ਆਦਿ ਲਿਖ ਕੇ ਮੁਫਤ ਸੇਵਾ ਕਰਨੀ, ਗੁਰਪੁਰੀ ਦੀ ਪ੍ਰਾਪਤੀ ਹੁੰਦੀ ਹੈ ।

29) ਅਖੰਡ ਪਾਠ ਸੋਲਾਂ ਪਹਿਰਾਂ ਦੇ ਅੰਦਰ ਕਰਨਾਂ ਹੈ। ਮ੍ਰਿਤਕ ਪਾਠ ਦਸਵੇਂ ਦਿਨ ਹੀ, ਸਪਤਾਹਕ ਪਾਠ ਦਾ ਸੱਤਵੇਂ ਦਿਨ ਭੋਗ ਪਾਉਣਾਂ, ਬਾਕੀ ਜਦੋਂ ਖੁਸ਼ੀ ਹੋਵੇ ਭੋਗ ਪਾਉਣਾਂ।

30) ਹਰ ਇੱਕ ਪਾਠ ਰੱਖਣ ਵਾਸਤੇ ਜਗਾਂ ਸਾਫ ਹੋਵੇ, ਲੇਪ ਮਿੱਟੀ ਦਾ ਕਰਨਾ, ਜੇ ਪੱਕਾ ਹੋਵੇ ਧੋਣਾਂ ਥਾਂ ਖੁੱਲੀ ਹੋਵੇ ਜਿੱਥੇ ਹਵਾ ਅਤੇ ਰੌਸ਼ਨੀ ਆ ਸਕੇ ।

31) ਪਾਠ ਆਰੰਭ ਕਰਨ ਵਕਤ ਅਰਦਾਸ ਸਮੇਂ ਸਾਰੇ ਪਾਠੀ ਹਾਜ਼ਰ ਹੋਣ ।

32) ਅਖੰਡ ਪਾਠ ਆਰੰਭ ਕਰਨ ਲੱਗਿਆਂ ਪਹਿਲਾਂ ਅਰਦਾਸ ਕਰਨੀ, ਫਿਰ ਹੁਕਮ ਲੈਣਾਂ। ਫਿਰ ੧ੳ ਸਤਿਨਾਮ ਕਰਤਾ ਪੁਰਖ ਤੋਂ ਆਰੰਭ ਕਰਨਾਂ।

33) ਮੱਧ ਦੀ ਅਰਦਾਸ 705 ਅੰਗ ਜੈਤਸਰੀ ਕੀ ਵਾਰ ਦੇ ਆਰੰਭ ਸਮੇ ਆਰੰਭ ਕਰਨੀ, ਫਿਰ ਭੋਗ ਪਾ ਕੇ "ਅਠਾਰਹ ਦਸ ਬੀਸ" ਮਗਰੋਂ ਜਪੁਜੀ ਸਾਹਿਬ ਦਾ ਪਾਠ ਕਰਕੇ ਫਿਰ ਅਨੰਦ ਸਾਹਿਬ ਕਰਕੇ, ਅਰਦਾਸ ਕਰਕੇ ਫਤਹ ਬੁਲਾਉਣੀ ਤੇ ਫਿਰ ਹੁਕਮ ਲੈ ਕੇ ਦੇਗ ਵਰਤਾਉਣੀ।

34) ਜਦੋਂ ਤਾਬਿਆ ਜਾਣਾਂ ਹੈ ਸਹਿਜ ਪਾਠ ਹੋਵੇ ਚਾਹੇ ਅਖੰਡ ਪਾਠ ਸਾਹਿਬ ਜੀ ਹੋਵੇ, ਤਾਂ ਪੰਜ ਇਸ਼ਨਾਨਾ ਗੋਡਿਆਂ ਤੱਕ ਕਰਕੇ ਜਾਣਾਂ ਤੇ ਜੰਗਲ (ਮੈਦਾਨ) ਗਿਆ ਹੋਵੇ ਤਾਂ ਇਸ਼ਨਾਨ ਕਰਕੇ ਸਤਿਗੁਰਾਂ ਦੀ ਤਾਬਿਆ ਜਾਣਾ ਹੈ।

## ਗੁਰਬਾਣੀ ਅਦਬ

1) ਗੁਰਬਾਣੀ ਦਾ ਅਦਬ ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੀਂ ਪਾਤਸ਼ਾਹੀ ਨੇ ਬਾਣੀ ਇੱਕਤਰ ਕਰਨ ਵਾਸਤੇ ਸ੍ਰੀ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਪਾਸੋਂ ਜੋ ਮਹਾਰਾਜ ਜੀ ਦੇ ਮਾਮੇ ਲੱਗਦੇ ਸਨ ਪੋਥੀਆਂ ਪ੍ਰਾਪਤ ਕਰਨ ਵਾਸਤੇ ਗਲੀ ਵਿੱਚ ਬੈਠ ਕੇ ਬਿਨਾ ਬਸਤਰ ਵਿਛਾਏ ਜਸ ਕੀਰਤਨ ਕੀਤਾ ਤੇ ਪੋਥੀਆਂ ਪ੍ਰਾਪਤ ਕੀਤੀਆਂ ।

2) ਫਿਰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਪੋਥੀਆਂ ਨੂੰ ਪਾਲਕੀ ਵਿੱਚ ਸਥਾਪਨ ਕਰਕੇ ਤੇ ਆਪ ਪੈਦਲ ਨੰਗੇ ਚਰਨੀ ਸ੍ਰੀ ਅੰਮ੍ਰਿਤਸਰ ਸਾਹਿਬ ਤੱਕ ਚੌਰ ਕਰਦੇ ਆਏ ਇੱਥੋਂ ਸਿੱਖਿਆ ਮਿਲਦੀ ਹੈ ਕਿ ਸਤਿਗੁਰਾਂ ਦੇ ਸਰੂਪ ਨੂੰ ਜਦੋਂ ਇੱਕ ਥਾਂ ਤੋਂ ਦੂਜੀ ਥਾਂ ਲੈ ਜਾਣਾਂ ਹੋਵੇ ਤਾਂ ਘੱਟ ਤੋਂ ਘੱਟ ਪੰਜ ਸਿੰਘ ਹੋਣ ਇੱਕ ਚੌਰ ਕਰੇ ਇੱਕ ਅੱਗੇ ਜਲ ਛਿੜਕੇ, ਇੱਕ ਘੰਟੀ ਵਜਾਏ ਇੱਕ ਸ਼ਬਦ ਪੜ੍ਹਦੇ ਨੰਗੇ ਚਰਨੀ ਸਾਰਿਆਂ ਨੇ ਜਾਣਾਂ ਹੈ ਜੋੜਾ ਕਦੇ ਨਹੀ ਪਹਿਨਣਾਂ।

3) ਪੋਥੀਆਂ ਅਠਸਠ ਤੀਰਥ ਤੇ ਬਿਰਾਜਮਾਨ ਕਰਕੇ ਸਤਿਗੁਰਾਂ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਆਗਿਆ ਦੇ ਕੇ ਸੰਗਤਾਂ ਤੋਂ ਸਾਰੀ ਰਾਤ ਸਤਿਕਾਰ ਸਾਹਿਤ ਕੀਰਤਨ ਕਰਵਾਇਆ।

4) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚੌਹਾਂ ਪਾਤਸ਼ਾਹੀਆਂ ਦੀ ਬਾਣੀਂ ਤੇ ਆਪਣੀ ਬਾਣੀਂ ਤੇ ਭਗਤਾਂ ਦੀ ਬਾਣੀਂ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕੀਤਾ, ਜੋ ਭਾਦਰੋਂ ਸੁਦੀ ਏਕਮ, ਸੰਮਤ 1661 ਬਿਕ੍ਰਮੀ ਨੂੰ ਪਹਿਲੇ ਦਿਨ ਸ੍ਰੀ ਰਾਮਸਰ ਤੋਂ ਚੌਰ ਕਰਦੇ ਹੋਏ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ। ਪਹਿਲਾ ਗ੍ਰੰਥੀ ਬਾਬਾ ਬੁੱਢਾ ਜੀ ਦੇ ਤਾਂਈ ਥਾਪਿਆ ਤੇ ਸੇਵਾ ਵਾਸਤੇ ਬਾਬਾ ਜੀ ਮਹਾਰਾਜ ਜੀ ਦੀ ਤਾਬਿਆ ਬੈਠਦੇ ਤੇ ਚੌਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਰਦੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਦਿਨ ਤੋਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਸੰਗਤ ਵਿੱਚ ਬੈਠਣਾ ਸ਼ੁਰੂ ਕੀਤਾ ਚੌਰ ਆਪਣੇਂ ਤੇ ਨਹੀਂ ਕਰਵਾਇਆ। ਸੰਗਤਾਂ ਦੇ ਨਾਲ ਵਿਛਾਈ ਤੇ ਬੈਠਦੇ ਰਹੇ। ਆਪ ਜੀ ਨੇ ਸਤਿਕਾਰ ਤੇ ਅਦਬ ਕਰਕੇ ਸਾਨੂੰ ਸਿੱਖਿਆ ਦਿੱਤੀ।

ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗਿ ਜੁਗਤਿ ਸਿਵ ਰਹਤਾ॥(ਅੰਗ ੧੪੦੭)

5) ਰਾਤ ਨੂੰ ਬਿਰਾਜਮਾਨ ਕਰਨ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਕੋਠੜੀ ਸਾਹਿਬ ਜੀ ਵਿੱਚ ਜਿੱਥੇ ਆਪ ਬਿਰਾਜਮਾਨ ਹੁੰਦੇ ਸਨ ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਲੰਘ ਤੇ ਬਿਰਾਜਮਾਨ ਕਰਦੇ ਤੇ ਆਪ ਇੱਕ ਚਾਦਰ ਵਿਛਾ ਕੇ ਪਲੰਘ ਦੇ ਥੱਲੇ ਭੂਮ ਆਸਣ ਤੇ ਬਿਰਾਜਦੇ ਰਹੇ ਹੁਣ ਵੀ ਉਹ ਹੀ ਮਰਯਾਦਾ ਹੈ ਤੇ ਪਲੰਘ ਸਾਹਿਬ ਦੇ ਥੱਲੇ ਸਤਿਗੁਰਾਂ ਦੀ ਇੱਕ ਦਰੀ ਤੇ ਚਾਦਰ ਵਿਛਾਈ ਜਾਂਦੀ ਹੈ ਯਾਦ ਵਿੱਚ।

6) ਇਸ ਪ੍ਰਕਾਰ ਇੱਕ ਸਮੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਲੰਘ ਤੇ ਬਿਰਾਜਮਾਨ ਸਨ ਤੇ ਕਾਬਲ ਆਦਿ ਤੋਂ ਸੰਗਤ ਆਈ ਤੇ ਥੱਲੇ ਬੈਠ ਕੇ ਕੀਰਤਨ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਸੁਣ ਕੇ ਝੱਟ ਉਠੇ, ਛੇਤੀ ਉਠੱਣ ਕਾਰਨ ਗੋਡੇ ਤੇ ਪਲੰਘ ਨਾਲ ਵੱਜ ਕੇ ਸੱਟ ਲੱਗੀ। ਸਿੱਖਾਂ ਦੇ ਪੁੱਛਣ ਤੇ ਕਿਹਾ ਕਿ ਕੀਰਤਨ ਹੁੰਦੇ ਪਲੰਘ ਤੇ ਬੈਠਣਾਂ ਕੀਰਤਨ ਦੇ ਅਦਬ ਵਿੱਚ ਬੜਾ ਭਾਰੀ ਫਰਕ ਪੈਂਦਾ ਹੈ ਗੁਰਬਾਣੀ ਦਾ ਸਤਿਕਾਰ ਅਸੀਂ ਨਾਂ ਕਰਾਂਗੇ ਤਾਂ ਸੰਗਤਾਂ ਕਿਵੇ ਕਰਨਗੀਆਂ?

ਇਹ ਸਤਿਕਾਰ ਮਹਾਰਾਜ ਜੀ ਨੇ ਆਪ ਕਰਕੇ ਸਾਨੂੰ ਸਿੱਖਿਆ ਦਿੱਤੀ ਹੈ ਸਾਨੂੰ ਇੰਨਾਂ ਸਿੱਖਿਆਵਾਂ ਨੂੰ ਮੰਨਣਾਂ ਚਾਹੀਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲੈ ਜਾਣ ਵਾਸਤੇ ਨੰਗੇ ਪੈਰੀਂ ਚੌਰ ਕਰਦੇ ਹੋਏ, ਪਾਣੀ ਛਿੜਕਦੇ ਹੋਏ ਜਾਣਾਂ ਚਾਹੀਦਾ ਹੈ ਘੱਟ ਤੋਂ ਘੱਟ ਪੰਜ ਸਿੰਘ ਨਾਲ ਹੋਣ। ਮਹਾਰਾਜ ਦੀ ਦੇ ਕਮਰੇ ਵਿੱਚ ਹਮੇਸ਼ਾਂ ਭੁੰਵੇ ਸੌਣਾਂ ਚਾਹੀਦਾ ਹੈ।

ਮਹਾਰਾਜ ਜੀ ਦੇ ਤਖ਼ਤ ਤੇ ਅਤੇ ਸਾਹਮਣੇ ਅਤੇ ਕਿਤੇ ਵੀ ਗੱਦੀ ਲਾ ਕੇ ਨਹੀ ਬੈਠਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਖ਼ਤ ਤਿਆਰ ਕਰਕੇ ਮੰਜੀ ਸਾਹਿਬ ਥੱਲੇ ਇੱਕ ਵਾਧੂ ਕੱਪੜਾ ਵਿਛਾਉਣਾਂ ਚਾਹੀਦਾ ਹੈ। ਗ੍ਰੰਥੀ ਸਿੰਘ ਥੱਲੇ ਇੱਕ ਕੱਪੜਾ ਘੱਟ ਹੋਵੇ। ਮਹਾਰਾਜ ਜੀ ਦੇ ਹਜ਼ੂਰ ਸਿਰਫ ਕੀਰਤਨ ਦੇ ਥੱਲੇ ਇੱਕ ਕੱਪੜਾ ਵਿਛਾਇਆ ਜਾ ਸਕਦਾ ਹੈ ਤੇ ਜਾਂ ਮਹਾਂਰਾਜ ਜੀ ਦੀ ਬਾਣੀਆਂ ਦੀਆਂ ਪੋਥੀਆਂ ਆਦਿਕ ਥੱਲੇ, ਹੋਰ ਕਿਤੇ ਨਹੀ ਜਿਸ ਥਾਂ ਕੀਰਤਨ ਹੁੰਦਾ ਹੋਵੇ ਸਾਹਮਣੇ ਮੰਜੇ ਤੇ ਨਹੀ ਬੈਠਣਾਂ ਜਿੱਥੇ ਸੰਗਤ ਬੈਠੀ ਹੋਵੇ, ਸਾਹਮਣੇ ਮੰਜੇ ਤੇ ਨਹੀ ਬੈਠਣਾਂ ਲੰਗਰ ਛਕਦੀ ਹੋਵੇ ਸੰਗਤ, ਤਾਂ ਵੀ ਮੰਜੇ ਨਹੀ ਬੈਠਣਾ। ਇਹ ਮਹਾਂਪੁਰਖਾਂ ਵੱਲੋਂ ਨਿਯਮ ਹਨ। ਇਸ ਤਰਾਂ ਸਤਿਕਾਰ ਪਿਆਰ ਨਾਲ ਸੋ ਹਮੇਸ਼ਾਂ ਚੱਲਣਾਂ ਹੈ। ਸੋ ਗੁਰੂ ਕੀ ਮਰਿਯਾਦਾ ਦੇ ਅਨੁਸਾਰ ਹੀ ਸੰਤ ਮਹਾਂਪੁਰਸ਼ ਭਿੰਡਰਾਂ ਵਾਲੇ ਜਦੋਂ ਗੁਰਬਾਣੀ ਸੁਣਦੇ ਤਾਂ ਗੁਰਬਾਣੀ ਪੜਨ ਵਾਲੇ ਸਿੰਘ ਨੂੰ ਉਚੀ ਥਾਂ ਬੈਠਾਂਉਦੇ ਸਨ, ਕਥਾ ਕੀਰਤਨ ਕਰਨ ਵਖਤ, ਕਥਾ ਕੀਰਤਨ ਦੇ ਸਤਿਕਾਰ ਲਈ ਵਿਛਾਈ ਕੀਤੀ ਜਾਂਦੀ ਸੀ, ਕੀਰਤਨ ਕਥਾ ਦੇ ਭੋਗ ਪੈਣ ਤੋਂ ਝੱਟ ਵਿਛਾਈ ਚੁੱਕੀ ਜਾਂਦੀ ਸੀ। ਮਹਾਂਪੁਰਖ ਸਦਾ ਸੰਗਤ ਦੇ ਨਾਲ ਸਦਾ ਦਰੀ ਤੇ ਬੈਠਦੇ ਸਨ ਕਥਾ ਕਰਨ ਵਖਤ ਗ੍ਰੰਥੀ ਸਿੰਘ ਸੱਜੇ ਪਾਸੇ ਤੇ ਮਹਾਂਪੁਰਖ ਖੱਬੇ ਪਾਸੇ ਬੈਠਕੇ ਕਥਾ ਕਰਦੇ ਹਨ। ਪੰਜਵੇ ਪਾਤਸ਼ਾਹ ਦਾ ਹੁਕਮ ਹੈ :

ਸ੍ਰੀ ਦਰਬਾਰ ਕਰਾਏ ਇਸਨਾਨਾ॥ਨਵੀਨ ਪੁਸ਼ਾਕ ਸਿੰਘਾਸਣ ਬਾਨਾ॥

ਸਦਾ ਘਿਰਤ ਕੀ ਜੋਤ ਜਗਾਵੋ॥ਇਹ ਬਿਧਿ ਕਰਿ ਸੇਵੇ ਫਲ ਪਾਵੋ॥

ਏਕ ਜਾਮ ਜਬ ਨਿਸ ਰਹਿ ਜਾਵੈ॥ਗੁਰੂ ਗ੍ਰੰਥ ਜੀ ਪੁਨ ਹੀਆਂ ਆਵੈ॥

ਲੈ ਅਵਾਜ ਜਪੁਜੀ ਕਾ ਪਾਠ॥. . . . .ਸਾਰੋ ਦਿਨਸ ਕੀਰਤਨ ਹੋਵੈ॥

(ਇਹ ਹਰਿਮੰਦਰ ਸਾਹਿਬ ਦੀ ਕੁਝ ਕੁ ਮਰਯਾਦਾ ਹੈ)

ਸੋ ਇਸ ਮਰਯਾਦਾ ਨੇ ਨਾਲ, ਹਰ ਵਿਦਿਆਰਥੀ ਨੂੰ ਪਾਠ ਸਮੇ, ਸੰਥਿਆ ਸਮੇ ਜੋ ਨਿਯਮ ਉਪ ਨਿਯਮ ਦੱਸੇ ਗਏ ਹਨ ਇੰਨਾਂ ਉਪਰ ਚੱਲਣਾ ਚਾਹੀਦਾ ਹੈ ਜੋ ਸਤਿਗੁਰ ਸੱਚੇ ਪਾਤਸ਼ਾਹ ਦੇ ਦੱਸੇ ਹੋਏ ਨਿਯਮਾਂ ਅਨੁਸਾਰ ਚਲਦਾ ਹੈ ਸਤਿਗੁਰੂ ਗਰੀਬ ਨਿਵਾਜ਼ ਮਹਾਂਨ ਬਖਸ਼ਿਸ਼ ਕਰਕੇ ਉਸ ਉਪਰ ਅਨੇਕ ਹੀ ਦਾਤਾਂ ਬਖਸ਼ਿਸ਼ ਕਰਦੇ ਹਨ। ਇਸੇ ਤਰਾਂ ਕਥਾ ਪ੍ਰਚਾਰ ਕਰਨ ਵਾਲੇ ਮਹਾਂਪੁਰਸ਼ਾਂ ਬਕਤਿਆਂ ਦੇ ਵੀ ਕੁੱਝ ਗੁਣ ਹਨ ਸੋ ਉਨਾਂ ਗੁਣਾਂ ਅਨੁਸਾਰ ਚੱਲਣਾਂ ਚਾਹੀਦਾ ਹੈ :

1)ਰਸ ਦਾਇਕ ਬਾਣੀ ਵਾਲਾ 2)ਕਾਵਿ ਦਾ ਗਿਆਤਾ 3)ਸਰੋਤਾ ਵੀ ਉਸ ਅਨੁਸਾਰ ਅਰਥ ਦਾ ਵਿਸਥਾਰ ਅਤੇ ਸੰਖੇਪ ਕਰਨ ਵਾਲਾ 4) ਸਤ ਵਾਦੀ 5) ਖੰਡਣ ਮੰਡਨ ਵਿੱਚ ਚਤੁਰ 6) ਪ੍ਰਸੰਗ ਅਨੁਸਾਰ ਪ੍ਰਮਾਣ ਦੇਣ ਵਾਲਾ 7) ਅਨੇਕਾਂ ਮੱਤਾਂ ਦਾ ਜਾਣੂੰ 8) ਧੀਰਜਵਾਨ 9) ਚੰਚਲਤਾ ਰਹਿਤ 10) ਸਰੋਤਾ ਦੀ ਬੁੱਧੀ ਅਨੁਸਾਰ ਉਸ ਦੀ ਸਮਝ ਵਿੱਚ ਅਰਥ ਗਡਾਉਣ ਵਾਲਾ 11) ਹੰਕਾਰ ਤੋਂ ਬਿਨਾਂ 12)ਸੰਤੋਖੀ 13) ਧਰਮ ਵਿੱਚ ਪੱਕਾ 14) ਜੋ ਹੋਰਨਾਂ ਨੂੰ ਸੁਣਾਂਉਦਾ ਹੈ ਉਸ ਉਪਰ ਆਪ ਅਮਲ ਕਰਨ ਵਾਲਾ।

## ਸਰੋਤਾ ਦੇ 14 ਗੁਣ

1)ਸ਼ਰਧਵਾਨ 2)ਨਿਮਰਤਾ ਵਾਲਾ 3) ਪ੍ਰੇਮੀ 4) ਉਦਾਰ 5)ਅਰਥ ਸਮਝਣ ਦੀ ਬੁੱਧੀ ਰੱਖਣ ਵਾਲਾ 6)ਆਲਸ ਰਹਿਤ 7)ਪ੍ਰਸ਼ਨ ਵਾਲਾ 8)ਮਿੱਠੀ ਬਾਣੀ ਵਾਲਾ 9)ਇੰਦਰੀ ਜਿੱਤ 10)ਪ੍ਰਸੰਗ ਦੇ

ਸਿਧਾਂਤ ਨੂੰ ਜਾਨਣ ਵਾਲਾ 11)ਕੁਟਲਤਾ ਤੋਂ ਬਿਨਾਂ 12)ਸੇਵਾ ਕਰਨ ਦਾ ਪ੍ਰੇਮੀ 13)ਪਾਖੰਡ ਅਤੇ ਜਸ ਦਾ ਤਿਆਗੀ 14) ਜੋ ਸੁਣਿਆ ਹੋਵੇ ਉਸ ਤੇ ਅਮਲ ਕਰਨ ਵਾਲਾ ।

ਇਸ ਤਰਾਂ ਗੁਰਮੁਖ ਪਿਆਰਿਆਂ ਨੂੰ ਨਿਯਮਾਂ ਉਪ ਨਿਯਮਾਂ ਵਿੱਚ ਵਰਤਣਾਂ ਪੈਂਦਾ ਹੈ। ਸੋ ਵਿੱਦਵਾਨਾਂ ਦੇ ਅੰਦਰ ਇਹ 14 ਲੱਛਣ ਅਤੇ ਕਥਾ ਪੜਨ ਤੇ ਸੁਨਣ ਵਾਲਿਆਂ ਵਿੱਚ ਵੀ ਇਹ 14 ਗੁਣ ਹੋਣੇ ਚਾਹੀਦੇ ਹਨ ਫਿਰ ਇਨਸਾਨ ਨੂੰ ਪਵਿੱਤਰ ਜੀਵਨ ਪ੍ਰਾਪਤ ਹੁੰਦਾ ਹੈ ਫਿਰ ਮਹਾਂਪੁਰਸ਼ਾਂ ਤੋਂ ਪੜੀ ਸੁਣੀ ਵਿੱਦਿਆ ਦਾ ਪੂਰਾ ਪੂਰਾ ਲਾਭ ਪ੍ਰਾਪਤ ਹੁੰਦਾ ਹੈ। ਸੋ ਸਤਿਗੁਰੂ ਗਰੀਬ ਨਿਵਾਜ ਜੀ ਦੀ ਕਿਰਪਾ ਦੁਆਰਾ ਸੋ ਕਈ ਵੇਰ ਕੁੰਭਾਂ ਦੇ ਮੇਲਿਆਂ ਤੇ ਜਾਣੇ ਦਾ ਸੁਭਾਗ, ਸਾਧੂ ਸੰਤਾਂ ਦੀਆਂ ਮੰਡਲੀਆਂ ਦੇ ਦਰਸ਼ਨ ਕਿਸ ਤਰਾਂ ਸ਼ਾਹੀਆਂ ਨਿਕਲਦੀਆਂ ਹਨ, ਤੀਰਥ ਇਸ਼ਨਾਨ ਕਰਦੀਆ ਹਨ ਸੁਭਾਗ ਪ੍ਰਾਪਤ ਹੋਇਆ। ਹਰਿਦੁਆਰ ਅਰਧ ਕੁੰਭੀ ਦੇ ਮੇਲੇ ਤੇ ਨਿਰਮਲ ਬਾਗ ਸੰਤ ਬਾਬਾ ਬੁੱਢਾ ਸਿੰਘ ਜੀ ਦੇ ਆਸ਼ਰਮ ਵਿਖੇ ਵਿਸ਼ਰਾਮ ਕੀਤਾ। ਸੰਤ ਆਤਮਾ ਸਿੰਘ ਜੀ ਮਹੰਤ ਸਨ ਪੰਡਿਤ ਨਿੱਕਾ ਸਿੰਘ ਸਾਹਿਬ ਜੀ ਰੋਜ਼ਾਨਾਂ ਕਥਾ ਕਰਦੇ ਰਹੇ। ਸੰਤ ਨਰੈਣ ਸਿੰਘ ਜੀ, ਸੰਤ ਦਰਸ਼ਨ ਸਿੰਘ ਜੀ, ਆਈ ਸੰਗਤ ਦੀ ਮਹਾਂਨ ਸੇਵਾ ਕਰਦੇ ਰਹੇ ਖਾਸ ਕਰਕੇ ਵੇਖਣ ਵਾਲੀ ਚੀਜ਼ ਜਿਵੇਂ ਮਹਾਂਪੁਰਸ਼ਾਂ ਨੇ ਆਏ ਸਾਧੂਆਂ ਦਾ ਸਤਿਕਾਰ ਪਿਆਰ ਉਨਾਂ ਦਾ ਆਸਣ ਲਵਾਉਣਾਂ ਉਨਾਂ ਦਾ ਸਤਿਕਾਰ ਪਿਆਰ ਕਰਨਾਂ ਇੱਕ ਵਿਸ਼ੇਸ਼ ਹੀ ਸੋ ਮਰਯਾਦਾ ਵੇਖਣ ਵਿੱਚ ਆਈ ਹੈ। ਇਸੇ ਪ੍ਰਕਾਰ ਸਿੰਧ ਦੇ ਇਲਾਕੇ ਦੀ ਜੋ ਬਾਬਾ ਬੁੱਢਾ ਸਿੰਘ ਜੀ ਦੀ ਪ੍ਰੇਰਨਾਂ ਦੁਆਰਾ ਗੁਰੂ ਨਾਨਕ ਦੀ ਨਾਮ ਲੇਵਾ ਸੰਗਤ ਹੈ ਤੜਕੇ ਉਠ ਕੇ ਪ੍ਰਭਾਤ ਫੇਰੀ ਕੱਢਣੀ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿੱਚ ਆ ਕਰਕੇ ਸੁਖਮਨੀ ਸਾਹਿਬ ਦੇ ਪਾਠ ਤੋਂ ਬਾਅਦ ਆਸਾ ਜੀ ਦੀ ਵਾਰ ਦਾ ਕੀਰਤਨ, ਸ਼ਬਦ ਕੀਰਤਨ ਕਰਨਾਂ ਯੁਦੇ ਯੁਦੇ ਵਿਦਵਾਨਾਂ ਨੇ ਵਿਆਖਿਆ ਭਾਸ਼ਣ ਦੇਣੇ ਇਸ ਤਰਾਂ ਨਿਰਮਲ ਪੰਚਾਇਤੀ ਅਖਾੜਾ ਕਨਖਲ ਵਿਖੇ ਪੰਡਿਤ ਸੁੱਚਾ ਸਿਘ ਜੀ ਮਹਾਰਾਜ ਉਸ ਅਸਥਾਂਨ ਵਿਖੇ ਗੁਰੂ ਨਾਨਕ ਸਾਹਿਬ ਦੇ ਪਰਮ ਪਵਿੱਤਰ ਉਪਦੇਸ਼ਾਂ ਨੂੰ ਯੁਦੇ ਯੁਦੇ ਮਹਾਂਪੁਰਸ਼ਾਂ ਨੇ ਬਿਆਨਣਾਂ ਅਤੇ ਗੁਰਸਿੱਖੀ ਦਾ ਪ੍ਰਚਾਰ ਕਰਨਾਂ ਇਸ ਤਰਾਂ ਹੋਰ ਮਹਾਂਪੁਰਖਾਂ ਦੇ ਆਸ਼ਰਮਾਂ ਵਿੱਚ ਬੈਰਾਗੀ ਸੰਨਿਆਸੀ, ਉਦਾਸੀ ਦਾਦੂ ਪੰਥੀਏ, ਕਬੀਰ ਪੰਥੀਏ, ਗਰੀਬ ਦਾਸੀਏ ਜਾਣ ਦਾ ਸੋ ਮੌਕਾ ਬਣਿਆਂ ਉਨਾਂ ਮਹਾਂਪੁਰਸ਼ਾਂ ਨੇ ਵੀ ਬੜੇ ਸਤਿਕਾਰ ਪਿਆਰ ਬਖਸ਼ਿਸ ਕੀਤੇ। ਨਿਰਮਲ ਬਿਰੱਕਤ ਕੁਟੀਆ ਬੜੇ ਤਿਆਗੀ ਬੈਰਾਗੀ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰੇ ਹੋਏ ਪੰਡਿਤ ਈਸ਼ਰ ਸਿੰਘ ਜੀ ਮਹਾਰਾਜ, ਪੰਡਿਤ ਜੀਵਾ ਸਿੰਘ ਜੀ ਦੀ ਯਾਦ ਵਿੱਚ ਇਹ ਕੁਟੀਆ ਬਣੀਆਂ ਉਨਾਂ ਦੇ ਪਵਿੱਤਰ ਚਿੱਤਰ ਵੇਖਣ ਤੋਂ ਉਨਾਂ ਦੇ ਤਿਆਗ ਬੈਰਾਗ ਦੇ ਚਿੰਨ ਪ੍ਰਗਟ ਹੁੰਦੇ ਹਨ। ਸੋ ਇਸੇ ਪ੍ਰਕਾਰ ਅਵਧੂਤ ਮੰਡਲ ਸੋ ਹਰੀ ਪ੍ਰਕਾਸ਼ ਜੀ ਜੋ ਪੰਡਿਤ ਭਾਨ ਸਿੰਘ ਜੀ ਮਹਾਰਾਜ ਦੇ ਵਿਦਿਆਰਥੀ ਸਨ, ਕੋਕਰੀ ਵਾਲਿਆਂ ਦੇ ਉਨਾਂ ਦੇ ਆਸ਼ਰਮ ਵਿਖੇ ਗਏ। ਆਪ ਜੀ ਨੇ ਬੜਾ ਸਤਿਕਾਰ ਕੀਤਾ ਆਪਣੀ ਲਿਖੀ ਹੋਈ ਇਕ ਪੁਸਤਕ ਵੀ ਵੇਦਾਂਤ ਦੀ ਭੇਟ ਕੀਤੀ ਅਤੇ ਮਹਾਂਪੁਰਸ਼ਾਂ ਬਾਰੇ ਬਚਨ ਬਿਲਾਸ ਹੋਏ। ਸੋ ਜਵਾਲਾ ਸਿੰਘ ਜੀ ਨੇ ਕਿਹਾ ਮਹਾਰਾਜ ਕੋਈ ਬਚਨ ਸੁਣਾਉ। ਕਹਿਣ ਲੱਗੇ ਕਿ ਹੁਣ ਸ਼ਰੀਰ ਬਿਰਧ ਹੋ ਗਿਆ ਜੀਵਨ ਦੀ ਨੌਕਾ ਸੰਸਾਰ ਸਾਗਰ ਵਿੱਚ ਠੇਲੀ ਹੋਈ ਹੈ ਉਰਲਾ ਕਿਨਾਰਾ ਛੱਡ ਬੈਠੇ ਹਾਂ ਪਰਲਾ ਨਜ਼ਰ ਨਹੀ ਆਂਉਦਾ ਇਹ ਕਿਸੇ ਵੇਲੇ ਬਚਨ ਹੋਇਆ ਸੀ। ਜਵਾਲਾ ਸਿੰਘ ਨੇ ਅੱਜ ਫਿਰ ਬਚਨ ਕੀਤਾ ਕਹਿਣ ਲੱਗੇ ਹੁਣ ਤਾਂ ਪਰਲਾ ਕਿਨਾਰਾ ਕੁੱਝ ਨੇੜੇ ਹੈ ਛਾਲ ਮਾਰ ਕੇ ਵੀ ਭਾਈ ਉਸ ਕਿਨਾਰੇ ਤੇ ਪਹੁੰਚ ਜਾਂਵਾਗੇ ਮਹਾਂਪੁਰਸਾਂ ਦੇ ਬਚਨ। ਉਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ ਪ੍ਰਕਾਸ਼ ਕਰਦੇ ਹਨ ਤੇ ਸਨਾਤਨ ਮੱਤ ਦੇ ਕੁਝ ਅੰਗਾਂ ਨਾਲ ਵੀ ਪ੍ਰੀਤੀ ਹੈ ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਪਿਆਰ ਉਥੇ ਰਾਮਾਇਣ ਆਦਿਕ ਦੀ ਕਥਾ ਵੀ ਇੰਨਾਂ ਦੇ ਆਸ਼ਰਮ ਵਿੱਚ ਚਲਦੀ ਹੈ। ਸ੍ਰੀਮਾਨ ਸੰਤ ਬਾਬਾ ਜੈਮਲ ਸਿੰਘ ਜੀ ਭੂਰੀ ਵਾਲਿਆਂ ਦਾ ਆਸ਼ਰਮ ਸੋ ਇਸੇ ਤਰਾਂ ਸਪਤ ਸਰੋਵਰ, ਲਛਮਣ ਝੂਲਾ, ਨੀਲ

ਕੰਠ ਮਹਾਂਪੁਰਸ਼ਾਂ ਦੇ ਯੁਦੇ ਯੁਦੇ ਸਥਾਨ ਪੰਜਾਬੀ ਸਿੰਧੀ ਛੇਤਰ ਜਿਹੜੇ ਸਾਧੂ ਜੰਗਲਾਂ ਵਿੱਚ ਬਿਰਾਜਦੇ ਹਨ ਅੱਠੀ ਪਹਿਰੀਂ ਆ ਕੇ ਇਸ ਛੇਤਰ ਵਿੱਚੋਂ ਫੁਲਕਾ ਲੈ ਕੇ ਛਕ ਕੇ ਫਿਰ ਜਾ ਕਰਕੇ ਤਪੱਸਿਆ ਭਜਨ ਕਰਦੇ ਹਨ ਬੇਅੰਤ ਬਿਰਕਤ ਮੰਡਲੀਆਂ ਔਰ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰੇ ਵਿੱਦਵਾਨਾਂ ਦੇ, ਕਰਨ ਦਾ ਸੁਭਾਗ ਕੁੰਭਾਂ ਦੇ ਮੇਲਿਆਂ ਤੇ ਪ੍ਰਾਪਤ ਹੁੰਦਾ ਹੈ। ਕਿਉਂਕਿ

॥ਉਠ ਫਰੀਦਾ ਗਵਨ ਕਰ ਦੁਨੀਆਂ ਵੇਖਣ ਜਾ॥

॥ਕੋਈ ਬਖਸ਼ਿਆ ਮਿਲ ਜਾਏ ਰੱਬ ਦਾ ਤੂੰ ਭੀ ਬਖਸ਼ਿਆ ਜਾ॥

ਇਸ ਕਰਕੇ ਤੀਰਥਾਂ ਤੇ ਜਾਣਾਂ ਯਾਤਰਾ ਕਰਨੀ ਬੜਾ ਭਾਰੀ ਪੁੰਨ ਹੈ ਸੋ ਮਹਾਂਪੁਰਸ਼ਾਂ ਦੀ ਸੰਗਤ ਵਿੱਚੋਂ ਬੜਾ ਕੁੱਝ ਪ੍ਰਾਪਤ ਹੁੰਦਾ ਹੈ। ਸੋ ਗੁਰੂ ਕੀ ਬਖਸ਼ਿਸ਼ ਨਾਲ ਪਟਨਾ ਸਾਹਿਬ, ਹਜ਼ੂਰ ਸਾਹਿਬ ਦੀਆਂ ਯਾਤਰਾ, ਰਸਤੇ ਵਿੱਚ ਆਉਣ ਵਾਲੇ ਸਾਰੇ ਤੀਰਥਾਂ ਦਿੱਲੀ ਦੇ ਗੁਰਦੁਆਰੇ ਆਗਰਾ ਪਾਤਸ਼ਾਹੀ ਨੌਵੀਂ ਗੁਰਦੁਆਰਾ ਗੁਰੂ ਕਾ ਤਾਲ, ਗੁਆਲੀਅਰ ਗੁਰਦੁਆਰਾ ਬੰਦੀ ਛੋੜ, ਇੰਦੌਰ, ਧੁਲੀਆ, ਮਨਵਾੜ ਸੋ ਨੰਦੇੜ ਸਾਹਿਬ ਸੋ ਅੰਤ ਸਾਰੇ ਗੁਰੂ ਘਰ, ਇਸੇ ਤਰਾਂ ਨਾਨਕ ਝੀਰਾ ਬਿਦਰ, ਹੋਰ ਵੀ ਬਹੁਤ ਸਾਰੇ ਪਰਮ ਪਵਿੱਤਰ ਅਸਥਾਂਨ ਹਨ ਜਿੰਨਾਂ ਦੀ ਯਾਤਰਾ ਨਾਲ ਸੰਗਤਾਂ ਦੇ ਦਰਸ਼ਨ ਦੀਦਾਰੇ ਕਰਕੇ ਬੜਾ ਭਾਰੀ ਉਤਸ਼ਾਹ ਹੁੰਦਾ ਹੈ ਸੋ ਕਿਉਕਿ ਧਰਮ ਦੇ ਚਾਰ ਪੈਰ ਹਨ ॥ਤੀਰਥੁ ਤਪੁ ਦਇਆ ਦਤੁ ਦਾਨੁ॥ ਤੀਰਥ ਯਾਤਰਾ ਕਰਨੀ, ਤਪ ਤਪੱਸਿਆ ਕਰਨੀ ਔਰ ਦਇਆ ਤੇ ਦਾਨ ਇਹ ਚਾਰ ਅੰਗ ਹਨ ਇੰਨਾਂ ਨੂੰ ਗ੍ਰਹਿਣ ਕਰਨੇ ਨਾਲ ਧਰਮ ਵਿੱਚ ਦ੍ਰਿੜਤਾ ਔਰ ਪ੍ਰੀਤੀ ਪ੍ਰਾਪਤ ਹੁੰਦੀ ਹੈ। ਸੋ ਹਮੇਸ਼ਾਂ ਇਹ ਸਾਰੀਆਂ ਵਸਤੂਆਂ ਨੇਕ ਮਹਾਂਪੁਰਸ਼ਾ ਦੀ ਸੰਗਤ ਤੋਂ ਹੀਂ ਪ੍ਰਾਪਤ ਹੁੰਦੀਆਂ ਹਨ:

ਸੋਰਠਿ ਮਹਲਾ ੫ ॥ ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥ ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥ ੧ ॥ ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥ ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥ ੨ ॥ ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥ ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥ ੩ ॥ ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥ ੪ ॥ ੮ ॥ ੧੯ ॥ (ਪੰਨਾ ੬੧੪)

ਮਹਾਂਪੁਰਸ਼ਾਂ ਨੇ ਮਹਾਂਨ ਬਖਸ਼ਿਸ਼ ਕਰਦਿਆਂ ਹੋਇਆਂ ਇੱਕ ਵੇਰੀ ਬਚਨ ਸੰਤ ਬਾਬਾ ਸੁਹੇਲ ਸਿੰਘ ਜੀ ਨੇ ਫੁਰਮਾਇਆ ਸੀ ਕਿ ਪੰਡਿਤ ਭਾਨ ਸਿੰਘ ਜੀ ਨੂੰ ਹੋਰ ਨਿਆਇ ਸ਼ਾਸ਼ਤਰ ਤੇ ਦੂਸਰੇ ਸ਼ਾਸ਼ਤਰਾਂ ਦੀ ਵਿੱਦਿਆ ਪੜਨ ਵਾਸਤੇ ਬੇਨਤੀ ਕੀਤੀ। ਮਹਾਂਪੁਰਸ਼ ਕਹਿਣ ਲੱਗੇ ਕਿ ਕੋਈ ਔਸ਼ਧੀ ਕਰਿਆ ਕਰੋ ਸੋ ਦਾਸਾਂ ਨੂੰ ਵੀ ਉਨਾਂ ਨੇ ਦਵਾਈ ਬੂਟੀ ਦਾ ਗੁਣ ਬਖਸ਼ਿਸ ਕੀਤਾ ਸੋ ਕੁੱਝ ਐਸੇ ਨੁਕਸ਼ੇ ਜਿਸ ਤਰਾਂ ਸੋ ਜਿੰਨਾਂ ਦੇ ਪੁੱਤਰ ਆਦਿਕ ਨਾਂ ਪ੍ਰਾਪਤ ਹੋਣ ਔਲਾਦ ਤੋਂ ਹੀਣੇ ਜਿਹੜੇ ਹਨ ਸੋ ਮਹਾਂਪੁਰਸ਼ਾਂ ਨੇ ਨੁਕਸ਼ੇ ਬਖਸ਼ੇ ਗੁਰੂ ਕੀ ਕਿਰਪਾ ਨਾਲ ਉਨਾਂ ਦਵਾਈਆਂ ਬੂਟੀਆਂ ਨਾਲ ਸਾਡੇ ਪਰਿਵਾਰ ਅੰਦਰ ਹੀ ਸੂਬੇਦਾਰ ਸਵਰਨ ਸਿੰਘ, ਸੂਬੇਦਾਰ ਹਰੀ ਸਿੰਘ ਇਸੇ ਤਰਾਂ ਦਾਸਾਂ ਦੇ ਵੱਡੇ ਭਾਈ ਸਰਦਾਰ ਅਜਾਇਬ ਸਿੰਘ ਇਸੇ ਤਰਾਂ ਸਾਡੇ ਭਤੀਜੇ ਭਾਈ ਸੁਰਜੀਤ ਸਿੰਘ, ਅਵਤਾਰ ਸਿੰਘ ਆਦਿਕ ਸੋ ਬਹੁਤ ਸਾਰੇ ਪ੍ਰੇਮੀ ਸੁਲਤਾਨਪੁਰ ਨੰਬਰਦਾਰ ਹਰੀ ਸਿੰਘ, ਨੰਬਰਦਾਰ ਇੰਦਰ ਸਿੰਘ, ਔਰ ਇਸ ਇਲਾਕੇ ਵਿੱਚ ਹੋਰ ਵੀ ਗੁਰੂ ਕੀ ਕਿਰਪਾ ਦੁਆਰਾ ਪਹਿਲਾਂ ਸੁਲਤਾਨਪੁਰ ਲੋਧੀ ਵੇਈਂ ਸਾਹਿਬ ਵਿੱਚ ਇਸ਼ਨਾਨ ਕਰਾਉਣਾਂ ਫਿਰ ਬੇਰ ਸਾਹਿਬ ਫਲ ਲਿਜਾ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿੱਚ ਸੋ ਦੰਪਤੀ ਨੂੰ ਅਰਦਾਸ ਕਰਾਉਣੀ ਗ੍ਰੰਥੀ ਸਿੰਘ ਝੋਲੀ ਵਿੱਚ ਫਲ

ਪਾਂਉਦੇ ਹਨ ਅਤੇ ਨਾਲ ਕੁਝ ਸ਼ਬਦਾਂ ਦਾ, ਬਾਣੀ ਦਾ ਜਾਪ ਦੱਸਣਾਂ, ਤੇ ਫਿਰ ਦਵਾਈ ਬੂਟੀ ਸਮੇਂ ਅਨੁਸਾਰ ਕਰਨੀ ਸੋ ਗੁਰੂ ਕੀ ਕਿਰਪਾ ਨਾਲ ਸੋ ਬਹੁਤ ਸਾਰੀਆਂ ਮਾਤਾਵਾਂ ਦੀਆਂ ਕੁੱਖਾਂ ਹਰੀਆਂ ਹੋਈਆਂ ਭਾਗ ਲੱਗੇ ਉਨਾਂ ਦੀ ਸੰਸਾਰ ਤੇ ਪੀੜੀ ਚੱਲੀ ਕਿਉਕਿ ਪੁੱਤਰ ਜਿਹੜਾ ਕੁੱਲ ਦਾ ਚਿਰਾਗ ਹੈ ਪੂੰ ਨਰਕ ਤੋਂ ਤਰ ਤਰੇ ਅਤੇ ਪਿੱਤਰਾਂ ਨੂੰ ਤਾਰੇ।

॥ ਪੁਤੀਂ ਗੰਢੁ ਪਵੈ ਸੰਸਾਰਿ ॥ (ਪੰਨਾਂ ੧੪੩)

ਪੁੱਤਰ ਨਿਸ਼ਾਨ ਆਦਿਕ ਕਥਨ ਕੀਤਾ ਗਿਆ ਹੈ। ਸੋ ਇਸੇ ਤਰਾਂ ਵਲੈਤਾਂ ਦੇ ਅੰਦਰ ਵੀ ਕੈਨੇਡੇ ਦੇ ਅੰਦਰ ਭਾਈ ਜਗਜੀਤ ਸਿੰਘ ਟਰਾਂਟੋ ਉਨਾਂ ਦੇ ਵੀ ਸੱਚੇ ਪਾਤਸ਼ਾਹ ਨੇ ਸੋ ਸਪੁੱਤਰ ਦੀ ਦਾਤ ਬਖਸ਼ਿਸ਼ ਕੀਤੀ ਸੋ ਇਸੇ ਪ੍ਰਕਾਰ ਸੋ ਵੈਨਕੂਵਰ ਦੇ ਇਲਾਕੇ ਵਿੱਚ ਵੀ ਕੁੱਝ ਸੱਜਣਾਂ ਨੂੰ ਸੱਚੇ ਪਾਤਸ਼ਾਹ ਨੇ ਸਪੁੱਤਰਾਂ ਦੀਆਂ ਦਾਤਾਂ ਬਖਸ਼ਿਸ਼ ਕੀਤੀਆਂ ਇਸੇ ਪ੍ਰਕਾਰ ਇੰਗਲੈਂਡ ਦੇ ਅੰਦਰ ਸੋ ਭਾਈ ਸ਼ਿੰਗਾਰਾ ਸਿੰਘ ਸੋ ਇਸੇ ਪ੍ਰਕਾਰ ਹੋਰ ਬਹੁਤ ਸਾਰੇ ਗੁਰਮੁਖ ਪਿਆਰੇ ਬੱਲ ਸਾਹਿਬ ਉਨਾਂ ਨੂੰ ਵੀ ਪੁੱਤਰਾਂ ਦੀਆਂ ਦਾਤਾਂ ਪ੍ਰਾਪਤ ਹੋਈਆਂ ਸੋ ਨਾਲ ਨਾਲ ਕਈਆਂ ਨੂੰ ਇਹ ਬੇਨਤੀ ਕਰੀਦੀ ਹੈ ਕਿ ਸਵਾ ਲੱਖ ਮੂਲਮੰਤਰ ਦਾ ਪਾਠ ਕਰਨਾਂ, ਧੂਫ ਜੋਤ ਵਿਧੀ ਪੂਰਵਕ ਜਾਂ 25 ਜਪੁਜੀ ਸਾਹਿਬ ਰੋਜ਼ਾਨਾਂ ਇੱਕ ਸਾਲ ਭਰ ਕਰਨੇ ਗੁਰਦੁਆਰਾ ਸਾਹਿਬ ਰੋਜ਼ਾਨਾਂ ਜੋਤ ਜਗਾਉਣੀ ਸਵੇਰੇ ਸਾਧ ਸੰਗਤ ਦੇ ਜੋੜੇ ਝਾੜਨੇ ਸੋ ਇਸੇ ਪ੍ਰਕਾਰ ਨਾਲ ਨਾਲ ਨਾਮ ਅਭਿਆਸ ਕਰਨਾਂ ਗੁਰੂ ਕੀ ਕਿਰਪਾ ਨਾਲ ਸੇਵਾ ਸਿਮਰਨ ਕਰਨ ਤੋਂ ਨਾਲ ਔਸਧੀ ਸ਼ਬਦ ਨਾਮ ਦਾ ਅਭਿਆਸ ਫਿਰ ਸਤਿਗੁਰ ਸੱਚੇ ਪਾਤਸ਼ਾਹ ਟੁੱਟੇ ਹੋਏ ਕਰਮਾਂ ਦੀ ਲੜੀ ਨੂੰ ਜੋੜ ਦਿੰਦੇ ਹਨ ਬਖਸ਼ਿਸ਼ ਕਰ ਦਿੰਦੇ ਹਨ ਸੋ ਇਸ ਤਰਾਂ ਬਹੁਤ ਸਾਰੇ ਵੱਡੇ ਵੱਡੇ ਰੋਗੀ ਜਿਨਾਂ ਦਾ ਇਲਾਜ ਕੀਤਾ ਤੰਦਰੁਸਤੀ ਮਿਲੀ। ਇਹ ਸਤਿਗੁਰੂ ਦੀ ਕਿਰਪਾ ਨਾਲ ਮਹਾਂਪੁਰਸ਼ਾਂ ਦੀ ਬਖਸ਼ਿਸ਼ ਹੈ ਕਿ ਇਸ ਪੱਖੋਂ ਵੀ ਜਿੱਥੇ ਕਥਾ ਪ੍ਰਚਾਰ, ਵਿੱਦਿਆ ਪੜਾਉਣ ਦੀ ਸੇਵਾ ਸੋ ਧਰਮ ਅਸਥਾਨਾਂ ਦੀ ਸੇਵਾ ਕਰਾਉਣ ਦੀ ਸੇਵਾ, ਗੁਰੂ ਕੇ ਨਿਸ਼ਾਨ ਝਲਾਉਣ ਦੀ ,ਲੰਗਰਾਂ ਦੀਵਾਨਾਂ ਦੀ ਸੇਵਾ ਉਥੇ ਉਥੇ ਮਹਾਰਾਜ ਨੇ ਔਸਧੀ ਦੁਆਰਾ ਬਹੁਤ ਸਾਰੇ ਰੋਗੀਆਂ ਨੂੰ ਤੰਦਰੁਸਤ ਕਰਨ ਦੀ ਸੇਵਾ ਦਾ ਸੁਭਾਗ ਵੀ ਬਖਸ਼ਿਸ਼ ਹੋਇਆ ਇਹ ਗੁਣ ਮਹਾਂਪੁਰਸ਼ਾਂ ਤੋਂ ਹੀ ਪ੍ਰਾਪਤ ਹੁੰਦੇ ਹਨ।

ਸੋਰਠਿ ਮਹਲਾ ੫ ॥ ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥ ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥ ੧ ॥ ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥ ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥ ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥ ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥ ੨ ॥ ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥ ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥ ੩ ॥ ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥ ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥ ੪ ॥ ੭ ॥

(ਪੰਨਾ੬੧੦)

ਭਾਈ ਦਇਆ ਸਿੰਘ ਜੀ ਤੋਂ ਬਾਅਦ ਬਾਬਾ ਸੋਭਾ ਸਿੰਘ ਜੀ ਮਹਾਂਪੁਰਸ਼ ਹੋਏ ਹਨ ਉਨਾਂ ਦਾ ਬਚਨ ਸੀ ਜਿਹੜਾ ਦੁਖੀਆਂ ਦਾ ਇਲਾਜ਼ ਕਰਨਾਂ ਇਹ ਵੀ ਇੱਕ ਬੜਾ ਭਾਰੀ ਭਜਨ ਹੈ ਕਿਉਕਿ ਦੁੱਖ ਦੇ ਬਹਾਂਨੇ ਆਮ ਆਦਮੀ ਪ੍ਰਮੇਸ਼ੁਰ ਨਾਲ ਛੇਤੀ ਜੁੜਦਾ ਹੈ ਉਸ ਨੂੰ ਪੁੰਨ ਦਾਨ ਵਾਸਤੇ ਬਾਣੀ ਪੜਨ ਵਾਸਤੇ ਜਿੱਧਰ ਨੂੰ ਵੀ ਪਰੇਰੋ ਛੇਤੀ ਲੱਗ ਜਾਂਦਾ ਦੁੱਖ ਨਾਲ ਮਨ ਨਰਮ ਹੋਇਆ ਹੁੰਦਾ ਇਸ ਕਰਕੇ ਦੁਖੀ ਪੁਰਸ਼ਾਂ ਨੂੰ ਨਾਮ ਬਾਣੀ ਨਾਲ ਜੋੜਨਾਂ ਬੜਾ ਭਾਰੀ ਪੁੰਨ ਔਰ ਮਹਾਤਮ ਹੈ ਸੋ ਇਸ ਕਰਕੇ ਫਿਰ ਦੁਖੀ ਦੀ ਅਸੀਸ ਵੀ ਪ੍ਰਾਪਤ ਹੁੰਦੀ ਹੈ ਕਿਉਕਿ ਸਾਰੀ ਕਾਇਨਾਤ ਵਾਹਿਗੁਰੂ ਪ੍ਰਮੇਸ਼ਰ ਨੇ ਰਚੀ ਹੈ ਉਸ ਦੀ ਸ੍ਰਿਸਟੀ ਨੂੰ ਸੁੱਖ ਦੇਣ ਨਾਲ ਫਿਰ ਵਾਹਿਗੁਰੂ ਖੁਸ਼ ਹੁੰਦਾ ਹੈ ਤੇ ਪ੍ਰਮੇਸ਼ਰ ਦੇ ਦਰਬਾਰ ਵਿੱਚੋਂ ਵੀ

ਭਾਈ ਸੁੱਖ ਦੀ ਦਾਤ ਪ੍ਰਾਪਤ ਹੁੰਦੀ ਹੈ ਇਹ ਮਹਾਂਪੁਰਸ਼ਾਂ ਦਾ ਹੁਕਮ ਸੀ ਕੋਈ ਵੀ ਦੁਖੀ ਆਵੇ ਉਸ ਨੂੰ ਜ਼ਰੂਰ ਤੰਦਰੁਸਤੀ ਦੇਣੀ ਆਮ ਨਿਰਮਲੇ ਸੰਤਾਂ ਦੇ ਡੇਰਿਆਂ ਵਿੱਚ ਰਿਵਾਜ਼ ਹੈ ਕਿ ਗੁਰੂ ਨਾਨਕ ਨਾਮ ਤੇ, ਗੁਰੂ ਨਾਨਕ ਔਸਧਾਲਿਆ ਖੋਲੀਆਂ ਹਨ ਜਿੱਥੇ ਦੁਖੀ ਸੁਖੀ ਲੋਕਾਂ ਨੂੰ ਮੁਫਤ ਦਵਾਈ ਦਿੰਦੇ ਹਨ ਅਤੇ ਇਲਾਜ਼ ਕਰਦੇ ਹਨ ਤੇ ਨਾਲ ਨਾਲ ਸੋ ਕਥਾ ਕੀਰਤਨ ਪਾਠ ਅਤੇ ਵਿੱਦਿਆ ਪੜ੍ਹਾਉਣ ਦਾ ਵੀ ਵੀਚਾਰ ਮਹਾਂਪੁਰਸ਼ਾਂ ਦੇ ਅਸਥਾਨਾਂ ਤੇ ਹੋਇਆ ਕਰਦਾ ਸੀ ਅੱਜ ਕੁੱਝ ਸਮੇਂ ਨਾਲ ਘਾਟ ਪੈਂਦੀ ਜਾ ਰਹੀ ਹੈ ਸਤਿਗੁਰ ਸੱਚੇ ਪਾਤਸ਼ਾਹ ਜੀ ਕਿਰਪਾ ਕਰਨ। ਸੋ ਇਸੇ ਤਰਾਂ ਇੱਕ ਵੇਰ ਸੰਤ ਭਗਵੰਤ ਸਿੰਘ ਜੀ ਜੋ ਪਹਿਲਾਂ ਤਹਿਸੀਲਦਾਰ ਰਹਿ ਚੁੱਕੇ ਸਨ। ਸੁਲਤਾਨਪੁਰ ਦੇ ਇਲਾਕੇ ਵਿੱਚ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਚੀਫ ਮਨਿਸਟਰ ਸਨ ਸੋ ਦਰਿਆਂਵਾਂ ਦੇ ਕਿਨਾਰਿਆਂ ਤੇ ਬੰਨ ਲਾਉਣ ਦੀ ਸਕੀਮ ਹੋਈ ਕਿ ਬਰਸਾਤਾਂ ਦੇ ਦਿਨਾਂ ਵਿੱਚ ਦਰਿਆਂਵਾਂ ਦੇ ਪਾਣੀ ਸੋ ਇਲਾਕੇ ਵਿੱਚ ਬੜੀ ਮਾਰ ਕਰਦੇ ਹਨ ਸੋ ਆਮ ਲੋਕਾਂ ਦਾ ਬੜਾ ਨੁਕਸਾਨ ਹੁੰਦਾ ਹੈ ਜੇ ਬੰਨ ਲਾਏ ਜਾਣ ਫਿਰ ਆਮ ਪਬਲਿਕ ਬਚ ਸਕਦੀ ਹੈ ਤੇ ਲੱਖਾਂ ਏਕੜ ਜ਼ਮੀਨ ਜਿਹੜੀ ਕਾਸ਼ਤ ਕੀਤੀ ਜਾਵੇ ਦੇਸ਼ ਵਿੱਚ ਅੰਨ ਭੰਡਾਰ ਪੈਦਾ ਹੋ ਸਕਦਾ ਇੰਨਾਂ ਸਕੀਮਾਂ ਨੂੰ ਮੁੱਖ ਰੱਖਕੇ ਐਸੇ ਵੀਚਾਰ ਹੋਏ ਸਨ। ਸੋ ਇਸ ਇਲਾਕੇ ਦੇ ਅੰਦਰ ਇਹ ਤਹਿਸੀਲਦਾਰ ਸਨ, ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣ ਵਾਲਿਆਂ ਦੇ ਸੰਗੀ ਸਨ ਉਦੋਂ ਛੋਟੀ ਉਮਰ ਵਿੱਚ ਸਨ ਜਦੋਂ ਮਹਾਂਪੁਰਸ਼ ਜੋਤੀ ਜੋਤ ਸਮਾ ਗਏ ਸੋ ਇਸ ਇਲਾਕੇ'ਚ ਇੰਨਾਂ ਨੇ ਬੜੀ ਸੇਵਾ ਨਿਭਾਈ ਸੋ ਗੁਰਮੁਖ ਸਨ ਸੋ ਬੂੜੇਵਾਲ ਉਦਾਸੀ ਸਾਧੂਆਂ ਦਾ ਡੇਰਾ ਹੈ ਉਥੇ ਮਹਾਂਪੁਰਸ਼ਾਂ ਦੀ ਬਰਸੀ ਮਹੋਸ਼ਾ ਸੀ, ਸਾਧੂਆਂ ਦੀ ਮੰਡਲੀ ਇਕੱਤਰ ਹੋ ਗਈ ਭਜਨ ਸਿਮਰਨ ਦੀਆਂ ਵੀਚਾਰਾਂ ਹੋਈਆਂ ਦਾਸ ਬਾਰੇ ਵੀ ਸਾਧੂਆਂ ਵਿੱਚ ਕੁੱਝ ਵੀਚਾਰ ਚੱਲੇ ਸੋ ਭਗਵੰਤ ਸਿੰਘ ਜੀ ਦਾਸ ਕੋਲ ਆਏ ਅਤੇ ਮਹਾਂਪੁਰਸ਼ਾਂ ਦਾ ਜੀ ਆਇਆਂ ਸਤਿਕਾਰ ਕੀਤਾ ਉਸ ਵੇਲੇ ਤਹਿਸੀਲਦਾਰੀ ਛੱਡ ਕੇ ਭਗਵੇਂ ਲੀੜੇ ਪਾ ਕੇ ਸਾਧੂ ਹੋ ਗਏ ਸਨ ਸੋ ਦਾਸ ਉਸ ਵੇਲੇ ਕਥਾ ਵਾਸਤੇ ਤਿਆਰ ਸਨ ਇੰਨਾਂ ਨੇ ਸਿਮਰਨ ਬਾਰੇ ਕੁੱਝ ਵੀਚਾਰਾਂ ਕੀਤੀਆਂ ਆਪ ਜੀ ਨੂੰ ਰਾਤ ਰਹਿਣ ਵਾਸਤੇ ਬੇਨਤੀ ਕੀਤੀ ਰਾਤ ਫਿਰ ਸਿਮਰਨ ਵਿੱਚ ਬੈਠਾਇਆ ਜੁਗਤੀ ਦੁਆਰਾ ਸ਼ਬਦ ਦੀਆਂ ਮਾਤਰਾਂ ਨੂੰ ਸੋ ਜਿਸ ਤਰਾਂ ਸੁਆਸ ਨਾਲ ਜੋੜਨਾਂ ਕਿਹੜੇ ਕਿਹੜੇ ਚੱਕਰ ਉਪਰ ਟਿਕਾਉਣਾਂ ਜਿਵੇਂ ਮਹਾਂਪੁਰਸ਼ਾਂ ਨੇ ਵਿਧੀ ਸਮਝਾਈ ਸੀ ਬੇਨਤੀ ਕੀਤੀ ਆਪ ਜੀ ਨੇ ਉਸੇ ਢੰਗ ਨਾਲ ਅਭਿਆਸ ਕੀਤਾ ਕੁੰਡਲਨੀ ਉਜਾਗਰ ਹੋ ਗਈ ਅਤੇ ਮਨ ਵਿੱਚ ਬੜੇ ਪ੍ਰਸੰਨ ਹੋਏ ਕਈ ਵਾਰ ਚਿੱਠੀਆਂ ਲਿਖਦੇ ਰਹੇ ਕਿ ਲੰਮੇ ਸਮੇਂ ਤੋਂ ਅਭਿਆਸ ਕਰਦੇ ਸਾਂ ਰੁਕਾਵਟ ਹੋਣ ਦੇ ਕਾਰਨ ਪੂਰਾ ਅਨੰਦ ਨਹੀ ਸੀ ਆ ਰਿਹਾ। ਸੋ ਕਹਿਣ ਤੋਂ ਭਾਵ ਵਿਧੀ ਪੂਰਵਕ ਮਰਿਯਾਦਾ ਨਾਲ ਜਦੋਂ ਨਾਮ ਦਾ ਅਭਿਆਸ ਕੀਤਾ ਜਾਏ ਮਿਹਨਤ ਥੋੜੀ ਤੇ ਫਲ ਵੱਡਾ ਹੁੰਦਾ ਹੈ ।ਸੋ ਅਵਿਧੀ ਪੂਰਵਕ ਕੋਈ ਵੀ ਕੰਮ ਕਰੀਏ ਮਸ਼ੱਕਤ ਬਹੁਤੀ ਕਰਨੀ ਪੈਦੀ ਹੈ ਲਾਭ ਘੱਟ ਹੁੰਦਾ ਹੈ ਜੇ ਵਿਧੀ ਪੂਰਵਕ ਮਰਿਯਾਦਾ ਨਾਲ ਕਰੀਏ ਤੇ ਮਿਹਨਤ ਘੱਟ ਤੇ ਫਲ ਵਧੇਰੇ ਹੁੰਦਾ ਹੈ ਸੋ ਇਸ ਕਰਕੇ ਵਿਧੀਆਂ ਦੁਆਰਾ ਹੀ ਸ਼ਸ਼ਤਰ ਵਿੱਦਿਆ ਲੈ ਲਉ, ਸ਼ਾਸ਼ਤਰ ਵਿੱਦਿਆ ਲੈ ਲਉ, ਨਾਮ ਅਭਿਆਸ ਲੈ ਲਉ, ਦੁਨੀਆ ਦਾ ਵਿਵਹਾਰ, ਸਮਾਜ ਰਾਜਨੀਤੀ ਦੇ ਅੰਗ ਲੈ ਲਉ, ਕਿਸੇ ਵੀ ਕਾਰਜ ਵਿੱਚ ਵਿਧੀ ਮਰਿਯਾਦਾ ਨਾਲ ਚੱਲੋਗੇ ਤੇ ਬੜਾ ਭਾਰੀ ਸੁੱਖ ਅਨੰਦ ਕੁਸ਼ਲ ਹੁੰਦਾ ਹੈ। ਅਵਿਧੀ ਪੂਰਵਕ ਕਰੀਏ ਟੱਕਰਾਂ ਬਹੁਤੀਆਂ ਮਾਰਣੀਆਂ ਪੈਂਦੀਆਂ ਹਨ ਪ੍ਰਾਪਤੀ ਬੜੀ ਘੱਟ ਹੁੰਦੀ ਹੈ ਜਿਵੇਂ ਧਰਤੀ ਵਿੱਚ ਪਾਣੀ ਸਾਰੇ ਹੀ ਹੈ ਪਰ ਉਹ ਪਾਣੀ ਹੁੰਦਾ ਹੋਇਆ ਵੀ ਪਿਆਸ ਨਹੀ ਬੁਝਾਂਉਦਾ ਜੇ ਖੂਹ ਨਲਕਾ ਤੇ ਟਿਊਬਵੈਲ ਆਦਿਕ ਲਾ ਲਈਏ ਵਿਧੀ ਮਰਿਯਾਦਾ ਨਾਲ ਸੋ ਖੇਚਲ ਘੱਟ ਹੁੰਦੀ ਹੈ ਤੇ ਪਾਣੀ ਛੇਤੀ ਪ੍ਰਾਪਤ ਹੋ ਜਾਂਦਾ ਹੈ ਪਿਆਸ ਵੀ ਬੁਝਾ ਦਿੰਦਾ ਹੈ। ਇਸ ਤਰਾਂ ਆਤਮਾ ਰੂਪੀ ਵਸਤੂ ਹੈ ਤਾਂ ਸਾਰਿਆਂ ਦੇ ਹਿਰਦੇ ਵਿੱਚ, ਹਿਰਦੇ ਵਿੱਚ ਹੁੰਦਿਆਂ ਹੋਇਆਂ ਮਨ ਨੂੰ ਸ਼ਾਂਤੀ ਨਹੀ ਪੰਜ ਵਿਕਾਰ ਖਹਿੜਾ ਨਹੀ ਛੱਡਦੇ, ਆਸਾ ਤ੍ਰਿਸ਼ਨਾ ਮਮਤਾ ਜੀਵ ਨੂੰ ਕਲੇਸ਼ ਦੇ ਰਹੀਆਂ ਹਨ, ਹੋਰ ਵੀ ਬਹੁਤ ਸਾਰੀਆਂ ਆਸੁਰੀ ਬਿਰਤੀਆਂ ਨੇ, ਜਿਹੜਾ ਇਸ ਨੂੰ ਕਲੇਸ਼ ਦਿੰਦੀਆਂ ਹਨ ਆਸੁਰੀ ਬਿਰਤੀਆਂ

ਤੋਂ ਛੁਟਕਾਰਾ ਪਾਉਣ ਲਈ, ਦੈਵੀ ਬਿਰਤੀਆਂ ਦਾ ਪ੍ਰਕਾਸ਼ ਕਰਨ ਲਈ ਤੀਰਥ ਯਾਤਰਾ ਹੈ ਫਿਰ ਇਸੇ ਤਰਾਂ ਤਪੱਸਿਆ ਹੈ, ਦਾਨ ਹੈ, ਦਇਆ ਹੈ, ਮਹਾਂਪੁਰਸ਼ਾਂ ਦਾ ਸਤਸੰਗ ਹੈ, ਵਾਸ਼ਨਾਂ ਦਾ ਤਿਆਗ ਹੈ, ਸ਼ਾਸ਼ਤਰਾਂ ਦਾ ਪਠਨ ਪਾਠਨ ਅਰਥ ਵੀਚਾਰ ਹੈ ਤੇ ਨਾਮ ਦਾ ਅਭਿਆਸ ਹੈ, ਹੋਰ ਵੀ ਬੜੇ ਪਵਿੱਤਰ ਅੰਗ ਹਨ ਜਦੋਂ ਇਹ ਗ੍ਰਹਿਣ ਕੀਤੇ ਜਾਣ ਤੇ ਹੌਲੀ ਹੌਲੀ ਔਗੁਣ ਘਟਨੇ ਸ਼ੁਰੂ ਹੋ ਜਾਂਦੇ ਹਨ ਪਵਿੱਤਰ ਗੁਣ ਪੈਦਾ ਹੋਣ ਲੱਗ ਜਾਂਦੇ ਹਨ ਫਿਰ ਗੁਰੂ ਕੇ ਚਰਨਾਂ'ਚ ਜਦੋਂ ਅਰਦਾਸ ਬੇਨਤੀ ਕੀਤੀ ਜਾਵੇ ਸਤਿਗੁਰੂ ਦੀ ਬਖਸ਼ਿਸ਼ ਦੁਆਰਾ :

ਬਿਲਾਵਲੁ ਮਹਲਾ ੫ ॥ ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥ ੧ ॥ ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥ ੧ ॥ ਰਹਾਉ ॥ ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥ ੨ ॥ ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥ ੩ ॥ ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥ ੪ ॥ ੭ ॥ ੩੭ ॥ (ਪੰਨਾ ੮੦੯-੮੧੦)

ਸਾਧ ਸੰਗਤ ਵਿੱਚ ਬੜਾ ਭਾਰੀ ਬਲ ਹੈ। ਸਾਧ ਸੰਗਤ ਕਰਨੇ ਨਾਲ ਇਨਸਾਨ ਦੇ ਅੰਦਰੋਂ ਤਤ੍ਵ ਮਨੋਨਾਸ਼ ਵਾਸਨਾਂ ਖੈ ਸੰਪਰੀ ਤਿਆਗ ਅਤੇ ਪ੍ਰਾਣਾਯਾਮ ਸਪੰਧ ਨਿਰੋਧਨ ਅਤੇ ਤਤਗ਼ ਦਾ ਗਿਆਨ ਜਿਹੜਾ ਇਹ ਪ੍ਰਾਪਤ ਹੋ ਜਾਂਦਾ ਹੈ ਵੀਚਾਰਾਂ ਪ੍ਰਾਪਤ ਹੁੰਦੀਆਂ ਹਨ ਜਦੋਂ ਗੁਰੂ ਕੀ ਸਾਧ ਸੰਗਤ ਵਿੱਚ ਆਈਏ ਮਹਾਂਪੁਰਸ਼ਾਂ ਦੀ ਸਾਧ ਸੰਗਤ ਕਰੀਏ ਸਾਧੂਆਂ ਦੀ ਸੰਗਤ ਦਾ ਫਲ ਹਜ਼ੂਰ ਆਪ ਹੀ ਵਰਨਣ ਕਰਦੇ ਹਨ

ਪਉੜੀ॥ ਗਉੜੀ ਕੀ ਵਾਰ (ਪੰਨਾਂ ੩੨੦)

ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ॥ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ॥ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ॥ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ॥੧੧॥

ਸਾਧੂਆਂ ਦੀ ਸੰਗਤ ਨਾਲ ਇਹ ਸੰਸਾਰ ਸਾਗਰ ਸੌਖਿਆਂ ਤਰ ਜਾਈਦਾ ਹੈ ਜਿਸ ਤਰਾਂ ਬੇੜੀ ਵਿੱਚ ਬੈਠ ਕੇ ਸੁਖੈਨ ਢੰਗ ਨਾਲ ਦਰਿਆ ਨਦੀਆਂ ਪਾਰ ਕਰ ਲਈਦੀਆਂ ਹਨ ਬੇੜੇ ਵਿੱਚ ਬੈਠ ਕੇ ਸਾਗਰ ਤਰ ਜਾਈਦਾ ਹੈ, ਇਸ ਤਰਾਂ ਮਹਾਂਪੁਰਖਾਂ ਦੀ ਸੰਗਤ ਕਰਕੇ ਉਨਾਂ ਦੇ ਉਪਦੇਸ਼ਾ ਨੂੰ ਗ੍ਰਹਿਣ ਕਰਕੇ ਨਾਮ ਰੂਪੀ ਬੇੜੇ ਦਾ ਸਹਾਰਾ ਲੈ ਕੇ ਸੰਸਾਰ ਸਾਗਰ ਤੋਂ ਸੌਖਿਆਂ ਹੀ ਤਰ ਜਾਈਦਾ ਹੈ। ਸੋ ਸ੍ਰੀਮਾਨ ਸੰਤ ਬਾਬਾ ਸੁਹੇਲ ਸਿੰਘ ਸਾਹਿਬ ਜੀ ਨੇ ਬੜੀ ਮਹਾਂਨ ਕਿਰਪਾ ਕੀਤੀ ਜਿੰਨਾਂ ਨੇ ਅਧਿਆਤਮਕ ਵਿੱਦਿਆ ਦੀ ਦਾਤ ਬਖਸ਼ਿਸ਼ ਕੀਤੀ ਜਿਸ ਵਿੱਦਿਆ ਦੇ ਬਲ ਨਾਲ ਹੀ ਦਾਸ ਦੇਸ਼ਾਂ ਪਰਦੇਸ਼ਾਂ ਵਿੱਚ ਸੋ ਕਥਾ ਪ੍ਰਚਾਰ ਦੁਆਰਾ ਸਾਧ ਸੰਗਤ ਦੀ ਸੇਵਾ ਨਿਭਾ ਰਹੇ ਹਨ। ਸੋ ਮਹਾਂਪੁਰਸ਼ਾਂ ਦੀ ਬਖਸ਼ਿਸ਼ ਨਾਲ ਕਿਸੇ ਪ੍ਰਕਾਰ ਦੀ ਊਣਤਾਈ ਔਰ ਕਲੇਸ਼ ਨਹੀ, ਹਰ ਪੱਖੋ 'ਬੜੀ ਮਹਾਂਨ ਬਖਸ਼ਿਸ਼ ਹੈ ਸੋ ਮਹਾਂਪੁਰਖਾਂ ਦੀ ਸੰਗਤ ਕਰਨੇ ਨਾਲ ਬੰਦੇ ਨੂੰ ਆਰਥਿਕ ਪੱਖੋਂ ਵੀ ਕੋਈ ਕਮੀ ਨਹੀ ਰਹਿੰਦੀ ਪਰਮਾਰਥ ਪੱਖੋਂ ਵੀ ਪੂਰਾ ਪੂਰਾ ਲਾਭ ਹੋ ਜਾਂਦਾ ਹੈ। ਇਹ ਅਧਿਆਤਮਕ ਵਿੱਦਿਆ ਐਸੀ ਹੈ ਪ੍ਰਾਪਤ ਹੋ ਜਾਏ ਸਾਰੇ ਮਨੋਰਥ ਅਤੇ ਚਾਰੇ ਪਦਾਰਥ ਧਰਮ ਅਰਥ ਕਾਮ ਮੋਖ ਵੀ ਪ੍ਰਾਪਤ ਹੋ ਜਾਂਦੇ ਹਨ ਅਤੇ ਫਿਰ ਇਸੇ ਤਰਾਂ ਨਾਮ ਪਦਾਰਥ ਔਰ ਗਿਆਨ ਪਦਾਰਥ, ਧਰਮ ਪਦਾਰਥ, ਮੁਕਤ ਪਦਾਰਥ ਇਹ ਜਿਹੜੇ ਸੰਪਰਦਾਈ

ਚਾਰੇ ਪਦਾਰਥ ਹਨ ਇਹ ਵੀ ਪ੍ਰਾਪਤ ਹੋ ਜਾਂਦੇ ਹਨ ਅਤੇ ਜੇ ਨਾਮ ਦੀ ਕਮਾਈ ਕੀਤੀ ਜਾਏ ਸਾਧੂਆਂ ਦੀ ਸੰਗਤ ਕੀਤੀ ਜਾਏ ਹੋਰ ਵੀ ਬੜਾ ਭਾਰੀ ਲਾਭ ਹੁੰਦਾ ਹੈ।

ਰਾਮਕਲੀ ਮਹਲਾ ੫ ॥ ਇਹ ਲੋਕੇ ਸੁਖੁ ਪਾਇਆ ॥ ਨਹੀ ਭੇਟਤ ਧਰਮ ਰਾਇਆ ॥ ਹਰਿ ਦਰਗਹ ਸੋਭਾਵੰਤ ॥ ਫੁਨਿ ਗਰਭਿ ਨਾਹੀ ਬਸੰਤ ॥ ੧ ॥ ਜਾਨੀ ਸੰਤ ਕੀ ਮਿਤ੍ਰਾਈ ॥ ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥ ੧ ॥ ਰਹਾਉ ॥ ਗੁਰ ਕੈ ਚਰਣਿ ਚਿਤੁ ਲਾਗਾ ॥ ਧੰਨਿ ਧੰਨਿ ਸੰਜੋਗੁ ਸਭਾਗਾ ॥ ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥ ਕਿਲਬਿਖ ਦੁਖ ਸਗਲੇ ਮੇਰੇ ਲਾਥੇ ॥ ੨ ॥ ਸਾਧ ਕੀ ਸਚੁ ਟਹਲ ਕਮਾਨੀ ॥ ਤਬ ਹੋਏ ਮਨ ਸੁਧ ਪਰਾਨੀ ॥ ਜਨ ਕਾ ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥ ੩ ॥ ਮਿਟਾਨੇ ਸਭਿ ਕਲਿ ਕਲੇਸ ॥ ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥ ਪ੍ਰਗਟੇ ਆਨੂਪ ਗੋੁਵਿੰਦ ॥ ਪ੍ਰਭ ਪੂਰੇ ਨਾਨਕ ਬਖਸਿੰਦ ॥ ੪ ॥ ੩੮ ॥ ੪੯ ॥ (ਪੰਨਾ ੮੯੮)

ਮਹਾਂਪੁਰਸ਼ਾਂ ਦੀ ਕਿਰਪਾ ਨਾਲ ਦੁਨੀਆਵੀ ਸੁੱਖ ਵੀ, ਪਰਲੋਕ ਦੇ ਸੁੱਖ ਵੀ ਪ੍ਰਾਪਤ ਹੋ ਜਾਂਦੇ ਹਨ ਇੱਥੋਂ ਤੱਕ ਵਾਹਿਗੁਰੂ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ ਸੋ ਐਸਾ ਗੁਰਮੁਖਾਂ ਪਿਆਰਿਆਂ ਦਾ ਸੰਗ ਹੈ ਸੋ ਮਹਾਂਪੁਰਸ਼ਾਂ ਨੇ ਇੱਕ ਵੇਰੀ ਬਚਨ ਸੁਣਾਇਆ ਕਿ ਉਨਾਂ ਦੇ ਮੁਰਸ਼ਦ ਬਾਬਾ ਉਦੈ ਸਿੰਘ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਯਾਤਰਾ ਨੂੰ ਗਏ, ਪੈਦਲ ਹੀ ਜਾ ਰਹੇ ਸਨ। ਇੱਕ ਜਗਾਂ ਭਿੱਖਿਆ ਕਰਕੇ ਅੰਨ ਭੋਜਨ ਛਕਣ ਲੱਗੇ ਸੋ ਕਿਸੇ ਪ੍ਰੇਮੀ ਨੇ ਪੁੱਛਿਆ ਮਹਾਰਾਜ ਆਪ ਕਿੱਥੇ ਜਾ ਰਹੇ ਹੋ ਕਹਿਣ ਲੱਗੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਯਾਤਰਾ, ਕਹਿਣ ਲੱਗੇ ਆਪ ਪੈਦਲ ਹੀ ਜਾਉਗੇ, ਕਹਿਣ ਲੱਗੇ ਕਿ ਭਾਈ ਪੈਦਲ ਤੇ ਸਾਰੀ ਦੁਨੀਆ ਤੁਰਦੀ ਹੈ, ਕਹਿਣ ਲੱਗੇ ਆਪ ਧੰਨ ਹੋ ਜਿਹੜੇ ਪੈਦਲ ਯਾਤਰਾ ਕਰ ਰਹੇ ਹੋ, ਮਹਾਂਪੁਰਸ਼ ਕਹਿਣ ਲੱਗੇ ਮਹਾਂਪੁਰਸ਼ ਕਹਿਣ ਲੱਗੇ ਧੰਨ ਤਾਂ ਉਹ ਹਨ ਜਿਹੜੇ ਅੱਖਾਂ ਭਾਰ ਜਾਂਦੇ ਹਨ ਭਾਵ ਅੱਖਾਂ ਦੇ ਆਸਰੇ ਪਾਠ ਕਰ ਲਿਆ ਪੈਸੇ ਕਮਾ ਲਏ ਫਿਰ ਬੱਸ ਗੱਡੀ ਚੜ ਗਏ ਉਹ ਅੱਖਾਂ ਭਾਰ ਹੀ ਜਾਂਦੇ ਹਨ। ਸੋ ਇਸ ਤਰਾਂ ਦੇ ਮਹਾਂਪੁਰਸ਼ਾਂ ਦੇ ਕੋਈ ਬਚਨਾਂ ਰੂਪੀ ਕਟਾਖ੍ਯ ਹੁੰਦੇ ਹਨ ਸੋ ਮਹਾਂਪੁਰਸ਼ਾਂ ਦੀ ਸੰਗਤ ਕਰਨ ਨਾਲ ਐਸੇ ਬੀਚਾਰ ਮਈ ਜਿਹੜੇ ਉਪਦੇਸ਼ ਹਨ ਉਹ ਪ੍ਰਾਪਤ ਹੁੰਦੇ ਹਨ ਤਾਂ ਤੇ ਗੁਰੂ ਕੀ ਬਖਸ਼ਿਸ਼ ਨਾਲ ਜੋ ਸਾਧੂਆਂ ਦੀ ਸੰਗਤ ਤੋਂ ਗੁਰੂ ਕੀ ਕਿਰਪਾ ਨਾਲ ਗੁਣ ਵਿੱਦਿਆ ਪ੍ਰਾਪਤ ਹੋਈ ਹੈ ਉਸ ਦੇ ਅਨੁਸਾਰ ਨਿਯਮਾਂ ਤੇ ਉਪ ਨਿਯਮਾਂ ਦਾ ਜੋ ਪਾਲਣ ਹੈ ਉਹ ਕਰਨ ਦਾ ਸੁਭਾਗ ਸਤਿਗੁਰੂ ਜੀ ਆਪ ਹੀ ਬਖਸ਼ਿਸ਼ ਕਰਦੇ ਰਹਿਣ। ਸੋ ਇਨਸਾਨ ਦੀ ਜਿਹੜੀ ਆਰਬਲਾ ਇਹ ਖਿਨ ਖਿਨ ਖੀਣ ਹੁੰਦੀ ਜਾ ਰਹੀ ਹੈ ਅਸੀ ਂਸਾਰੇ ਵਾਹਿਗੁਰੂ ਦੀ ਬੰਦਗੀ ਕਰਕੇ ਆਪਣਾ ਲੋਕ ਪਰਲੋਕ ਸਵਾਰਨ ਵਾਸਤੇ ਆਏ ਹਾਂ। ਜੋ ਦੁਨੀਆਂ ਤੇ ਆ ਕੇ ਮਨਸੂਬੇ ਬੰਨਣੇ, ਝਗੜਿਆਂ ਝਾਂਝਿਆਂ ਵਿੱਚ ਪੈਣਾਂ ਸੋ ਧੜੇਬਾਜੀਆਂ ਪਾਰਟੀ ਬਾਜ਼ੀਆਂ ਵਿੱਚ ਪੈਣਾਂ, ਇੰਨਾਂ ਚੀਜ਼ਾਂ ਦੇ ਨਾਲ ਚੌਧਰਾਂ ਦੀ ਹਵਸ ਨੂੰ ਮੁੱਖ ਰੱਖਣਾਂ, ਇਹ ਸਾਰੀਆਂ ਚੀਜ਼ਾਂ ਇਨਸਾਨ ਨੂੰ ਪ੍ਰਮੇਸ਼ਰ ਦੇ ਪਾਸੋਂ ਭ੍ਰਸ਼ਟ ਕਰਕੇ ਨਰਕ ਵੱਲ ਲੈ ਜਾਂਦੀਆਂ ਹਨ ਤਾਂ ਤੇ ਸਾਧ ਸੰਗਤ ਗੁਰੂ ਦੇ ਦਾਸ ਬਣ ਕੇ ਸੇਵਾ ਕੀਤੀ ਜਾਏ ਮਨ ਵਿੱਚ ਅਨੰਦ ਵੀ ਬੜਾ ਹੈ, ਖੇੜਾ ਵੀ ਬੜਾ ਹੈ, ਕਲੇਸ਼ ਵੀ ਕੋਈ ਨਹੀ ਸੋ ਜਿਹੜੇ ਪੰਜੇ ਕਲੇਸ਼ ਹਨ, ਰਾਗ, ਦਵੈਸ਼ ਔਰ ਅਵਿੱਦਿਆ, ਅਸੰਮਤਾ, ਅਭੀਨਿਵੇਸ਼ ਝੂਠਾ ਹਠ ਆਦਿਕ ਇਨਾਂ ਦੀ ਨਵਿਰਤੀ ਕਰਕੇ ਸੋ ਗਿਆਨ ਦਾ ਜੋ ਹਿਰਦੇ ਵਿੱਚ ਪ੍ਰਕਾਸ਼ ਹੋ ਜਾਏ ਫਿਰ ਸਤਿਗੁਰ ਸੱਚੇ ਪਾਤਸ਼ਾਹ ਦੀ ਬਖਸ਼ਿਸ਼ ਨਾਲ ਇਸ ਦਾ ਲੋਕ ਪਰਲੋਕ ਸਫਲਾ ਤੇ ਸੁਹੇਲਾ ਹੋ ਜਾਂਦਾ ਹੈ। ਸੋ ਦੁਨੀਆਂ ਵਿੱਚ ਇਨਸਾਨ ਆਇਆ ਹੀ ਨਾਮ ਜਪ ਕੇ ਆਪਣਾ ਜਨਮ ਸੁਧਾਰਨ ਵਾਸਤੇ ਹੈ ਅਤੇ ਸੇਵਾ ਕਰਕੇ ਹਿਰਦੇ ਦੀ ਸੁੱਧੀ ਹੁੰਦੀ ਹੈ ਨਾਮ ਜਪਣ ਨਾਲ ਇਕਾਗਰਤਾ ਅਤੇ ਬਾਣੀ ਦੇ ਗਿਆਨ ਨਾਲ ਵਾਹਿਗੁਰੂ ਦੇ ਮਿਲਾਪ ਦਾ ਗਿਆਨ ਔਰ ਅਦਵੈਤਤਾ ਅਨੰਦ ਅਤੇ ਅਭੇਦਤਾ ਅਨੰਦ ਜਿਹੜਾ ਹੈ ਇਹ ਪ੍ਰਾਪਤ ਹੁੰਦਾ ਹੈ ਫਿਰ ਇਨਸਾਨ ਦਾ ਨਾਂ ਜਨਮ ਹੈ ਨਾਂ

ਮਰਨ ਹੈ ਨਾਂ ਹਰਖ ਹੈ ਨਾਂ ਸ਼ੋਕ ਹੈ ਨਾਂ ਭੁੱਖ ਹੈ ਨਾ ਪਿਆਸ ਹੈ, ਦਵੰਦਾ ਵਾਦ ਤੋਂ ਰਹਿਤ ਹੋ ਕੇ ਜਦੋਂ ਅਦਵੈਤ ਵਾਦ ਦੀ ਅਦਵੈਦਤਾ ਭਾਵ ਵਿੱਚ ਵਰਤਦਾ ਹੋਇਆ ਸੋ ਇਕ ਓਅੰਕਾਰ ਵਾਹਿਗੁਰੂ ਦੇ ਨਾਲ ਸੁਆਸ ਸੁਆਸ ਸਿਮਰਨ ਕਰਦਾ ਹੈ ਫਿਰ ਸਾਸ ਵੀ ਤੇ ਗ੍ਰਾਸ ਵੀ ਜਦੋਂ ਅੰਦਰ ਸੁਆਸ ਜਾਵੇ ਗ੍ਰਾਸ ਬਣਕੇ ਉਦੋਂ ਵੀ ਸ਼ਬਦ ਉਚਾਰੇ ਜਦੋਂ ਬਾਹਰ ਜਾਵੇ ਉਦੋਂ ਵੀ ਸ਼ਬਦ ਦਾ ਉਚਾਰਨ ਕਰੇ ਅਤੇ ਕਾਲ ਦਾ ਭੈ ਹਮੇਸ਼ਾਂ ਧਾਰੇ ਤੇ ਵਾਹਿਗੁਰੂ ਦਾ ਪ੍ਰੇਮ ਮਨ ਵਿੱਚ ਧਾਰ ਕੇ ਨਾਮ ਦਾ ਸਿਮਰਨ ਕਰੇ, ਕਿਉਕਿ ਮੌਤ ਦਾ ਡਰ ਬੰਦੇ ਨੂੰ ਮਾੜੇ ਕੰਮਾਂ ਤੋਂ ਬਚਾਈ ਰੱਖਦਾ ਹੈ ਤੇ ਵਾਹਿਗੁਰੂ ਦਾ ਜਿਹੜਾ ਭੈ ਤੇ ਵਾਹਿਗੁਰੂ ਦਾ ਪਿਆਰ ਹੈ ਇਹ ਸੁਰਤੀ ਨੂੰ ਉਚਾ ਚੁੱਕ ਕੇ ਸੋ ਬ੍ਰਹਮ ਗਿਆਨ ਦਾ ਸੋ ਪ੍ਰਕਾਸ਼ ਕਰਕੇ ਜੀਵਨ ਮੁਕਤੀ ਔਰ ਮਰਨ ਤੋਂ ਬਾਅਦ ਬਿਦੇਹ ਮੁਕਤੀ ਦਾ ਕਾਰਨ ਬਣ ਜਾਂਦਾ ਹੈ। ਉਹ ਜੋ ਮਹਾਂਪੁਰਸ਼ ਹਨ ਉਨਾਂ ਦੀ ਐਸੀ ਅਵਸਥਾ ਹੁੰਦੀ ਹੈ।

ਗਉੜੀ ਮਹਲਾ ੫ ॥ ਤੁਮ ਹਰਿ ਸੇਤੀ ਰਾਤੇ ਸੰਤਹੁ ॥ ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥ ੧ ॥ ਰਹਾਉ ॥ ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥ ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥ ੧ ॥ ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥ ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥ ੨ ॥ ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥ ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥ ੩ ॥ ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ ॥ ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥ ੪ ॥ ੧੪ ॥ ੧੩੫ ॥ (ਪੰਨਾ ੨੦੯)

ਉਹ ਮਨ ਕਰਕੇ, ਬਾਣੀ ਕਰਕੇ, ਸ਼ਰੀਰ ਕਰਕੇ, ਸੋ ਦੁਨੀਆਂ ਦੀ ਤ੍ਰਿਸ਼ਨਾਂ, ਵਾਸ਼ਨਾਂਵਾਂ ਤੋਂ ਰਹਿਤ, ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਕਿ ਤ੍ਰਿਪਤ ਹੋ ਜਾਂਦੇ ਹਨ। ਮਨ ਵਿੱਚ ਕਿਸੇ ਪ੍ਰਕਾਰ ਦਾ ਕਲੇਸ਼, ਦੁੱਖ ਝੋਰਾ ਨਹੀ ਰਹਿ ਜਾਂਦਾ ਹੈ। ਸੋ ਐਸੀ ਭਾਈ ਸਾਧੂਆਂ ਦੀ ਸ੍ਰੇਸ਼ਟ ਸੰਗਤ ਹੈ। ਗੁਰੂ ਕੀ ਕਿਰਪਾ ਨਾਲ ਸੋ 1 ਮਾਰਚ 18 ਫੱਗਣ 1946 ਨੂੰ ਦਾਸ ਦਾ ਜਨਮ ਹੋਇਆ ਸੀ ਤੇ ਅੱਜ ਸੰਨ 1992 ਜਾਰੀ ਹੈ। ਇੱਥੋਂ ਤੱਕ ਗੁਰੂ ਨੇ ਬੜੀ ਮਹਾਂਨ ਬਖਸ਼ਿਸ਼ ਕੀਤੀ ਹੈ ਕਿ ਸਾਧ ਸੰਗਤ ਦੇ ਜੋੜੇ ਝਾੜਨ ਦਾ, ਸਾਧ ਸੰਗਤ ਦੀ ਸੇਵਾ ਕਰਨ ਦਾ, ਮਹਾਂਪੁਰਸ਼ਾਂ ਦੀ ਸੰਗਤ ਕਰਨ ਦਾ ਸੋ ਸੁਭਾਗ ਪ੍ਰਾਪਤ ਹੋ ਰਿਹਾ ਹੈ। ਸਤਿਗੁਰੂ ਗਰੀਬ ਨਿਵਾਜ਼ ਕਿਰਪਾ ਕਰਕੇ ਇਸੇ ਤਰਾਂ ਆਪਣੇਂ ਚਰਨਾਂ ਨਾਲ ਜੋੜੀ ਰੱਖਣ। ਇਨਸਾਨ ਦੀ ਜਿੰਦਗੀ ਇੱਕ ਜੱਦੋ ਜਹਿਦ ਹੈ, ਸੰਘਰਸ਼ ਹੈ। ਸੋ ਇਸ ਦੇ ਅੰਦਰ ਕਈ ਵਾਰੀ ਇਨਸਾਨ ਸੋ ਆਪਣੇਂ ਮਾੜੇ ਕਰਮਾਂ ਦੁਆਰਾ ਫੇਲ ਹੁੰਦਾ ਹੈ, ਕਈ ਵੇਰੀ ਇਨਸਾਨ ਪਾਸ ਹੁੰਦਾ ਹੈ, ਪਰ ਜੇ ਇਹ ਸਾਧ ਸੰਗਤ ਦੀ ਓਟ ਲੈ ਕੇ ਤੁਰੇ ਫਿਰ ਗੁਰੂ ਕੀ ਬਖਸ਼ਿਸ਼ ਰਹਿੰਦੀ ਹੈ, ਜਿਵੇਂ ਗੋਪੀ ਨਾਥ ਦੀ ਮਾਤਾ ਨੇ ਉਸ ਨੂੰ ਸਾਧ ਬਣਾਂਉਣ ਲੱਗਿਆਂ ਤਿੰਨ ਉਪਦੇਸ਼ ਦਿੱਤੇ ਸਨ ਕਿ ਹੇ ਪੁੱਤਰ! ਸਦਾ ਵਾਸਤੇ ਮਠਿਆਈ ਖਾਣੀਂ ਔਰ ਕਿਲਿਆਂ ਵਿੱਚ ਰਹਿਣਾਂ ਅਤੇ ਸੁੰਦਰ ਗਦੈਲਿਆਂ ਤੇ ਸੌਣਾਂ, ਕਹਿਣ ਲੱਗੇ ਮਾਤਾ ਨਾਲੇ ਤਾ ਰਾਜ ਛਡਾ ਕੇ ਸਾਧ ਬਣਾਂ ਰਹੀ ਹੈਂ ਤੇ ਨਾਲੇ ਐਸੇ ਉਪਦੇਸ਼, ਇਹ ਚੀਜ਼ਾਂ ਜੰਗਲਾਂ ਵਿੱਚ ਫਕੀਰਾਂ ਨੂੰ ਕਿੱਥੋਂ ਪ੍ਰਾਪਤ ਹੋਣਗੀਆਂ, ਉਸ ਵੇਲੇ ਮਾਤਾ ਜੀ ਨੇ ਕਿਹਾ ਸੀ ਕਿ ਪੁੱਤਰ ਤੂੰ ਮੇਰੇ ਭਾਵ ਨੂੰ ਨਹੀ ਸਮਝਿਆ। ਕਿਲੇ ਵਿੱਚ ਕੀ ਰਹਿਣਾਂ : ਸਾਧ ਸੰਗਤ ਦੀ ਵਾੜ ਵਿੱਚ ਰਹਿਣਾਂ, ਜਦੋਂ ਬੰਦਾ ਸੰਗਤ ਵਿੱਚ ਰਹਿੰਦਾ ਸਹਿਬਨ ਹੀ ਵਿਕਾਰਾਂ ਤੋਂ ਬਚ ਜਾਂਦਾ ਹੈ ਇਸ ਕਿਲੇ ਵਿੱਚ ਰਹਿਣਾਂ ਹੈ। (2)ਮਿੱਠਾ ਭੋਜਨ ਖਾਣਾਂ: ਮਠਿਆਈ ਖਾਣੀਂ ਭਾਵ ਜਦੋਂ ਭੁੱਖ ਲੱਗੇ ਤੇ ਭੋਜਨ ਖਾਈਏ, ਰੁੱਖੇ ਟੁਕੜੇ ਵੀ ਬੜੇ ਸੁਆਦਲੇ ਲੱਗਦੇ ਹਨ।(3) ਸੁੰਦਰ ਗਦੈਲਿਆਂ ਤੇ ਪੈਣਾਂ: ਜਦੋਂ ਨੀਂਦ ਆਈ ਹੋਵੇ, ਭਾਂਵੇ ਉਚੀ ਨੀਵੀਂ ਜਗਾਂ ਤੇ ਲਿਟਿਆ ਹੋਵੇ ਇਨਸਾਨ ਨੂੰ ਕੋਈ ਪਤਾ ਨਹੀ ਰਹਿੰਦਾ ਪੂਰੀ ਨੀਂਦ ਆਵੇ

ਫਿਰ ਸੌਣਾਂ। ਸੋ ਇਸੇ ਤਰਾਂ ਮਹਾਂਪੁਰਸ਼ਾਂ ਦੇ ਨਿਯਮ ਹੁੰਦੇ ਹਨ ਇਕਾਂਤ ਵਿੱਚ ਰਹਿਣਾਂ ਕਿਉਕਿ ਇਕਾਂਤ ਵਿੱਚ ਰਹਿਣ ਨਾਲ ਅੱਖਾਂ ਕੁਦਰਤੀ ਮਾੜੇ ਰੂਪ ਵੇਖਣ ਤੋਂ ਬਚ ਜਾਂਦੀਆਂ ਹਨ, ਕੰਨਾ ਤੋਂ ਨਿੰਦਿਆ ਸੁਨਣ ਤੋਂ ਬਚ ਜਾਂਦਾ ਹੈ, ਜੁਬਾਨ ਨਾਲ ਝੂਠ ਆਦਿਕ ਬੋਲਣ ਤੋਂ ਬਚ ਜਾਂਦਾ ਹੈ ਫਿਰ ਸਿਰਫ ਇੱਕ ਮਨ ਹੀ ਕਾਬੂ ਕਰਨ ਵਾਲੀ ਗੱਲ ਰਹਿ ਜਾਂਦੀ ਹੈ। ਜਦੋਂ ਨਾਮ ਦਾ ਅਭਿਆਸ ਕਰੇ, ਕਰਦਿਆਂ ਕਰਦਿਆਂ ਸਿਮਰਨ ਪੁਨਾਂ ਪੁਨਾਂ ਚਿੰਤਨੰ ਅਭਿਆਸਾ ਜਿਹੜਾ ਬਾਰ ਬਾਰ ਪ੍ਰਭੂ ਦਾ ਚਿੰਤਨ ਕਰਨਾਂ ਤੇ ਸ਼ਬਦ ਦਾ ਉਚਾਰਨ ਕਰਨਾਂ ਇਹ ਸਾਧ ਸੰਗਤ ਜੀ ਅਭਿਆਸ ਹੈ। ਬਾਰ ਬਾਰ ਕਿਸੇ ਚੀਜ਼ ਦਾ ਦੁਰਾਹੁਣਾਂ ਇਹ ਅਭਿਆਸ ਹੈ ਪਹਿਲਾਂ ਸੰਸਕਾਰ ਸਥੂਲ ਹੁੰਦੇ ਹਨ ਫਿਰ ਸਿਮਰਨ ਕਰਦਿਆਂ ਕਰਦਿਆਂ ਸਥੂਲ ਸੰਸਕਾਰ ਮਿਟ ਜਾਂਦੇ ਹਨ, ਸੂਖਮ ਰਹਿ ਜਾਂਦੇ ਹਨ ਕਰਦਿਆਂ ਕਰਦਿਆਂ ਉਹ ਵੀ ਖਤਮ ਹੋ ਜਾਂਦੇ ਹਨ ਜਿਸ ਵੇਲੇ ਅੰਤਸ਼ਕਰਣ ਦੇ ਤਿੰਨੇ ਦੋਸ਼: ਮਲ, ਵਿਕਸ਼ੇਪ ਤੇ ਆਵਰਣ, ਕਰਮ ਉਪਾਸ਼ਨਾ ਗਿਆਨ ਨਾਲ ਨਵਿਰਤ ਹੋ ਜਾਂਣ ਫਿਰ ਵਾਹਿਗੁਰੂ ਦੀ ਕਿਰਪਾ ਨਾਲ ਹਿਰਦੇ ਵਿੱਚ ਜੋ ਪ੍ਰਕਾਸ਼ਕ ਸਾਖੀ ਚੇਤਨ ਆਨੰਦ ਸਰੂਪੀ ਆਤਮਾ ਹੈ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਕਿ ਵਾਹਿਗੁਰੂ ਸੱਤ ਚਿੱਤ ਆਨੰਦ ਸਰੂਪ ਹੈ ਇਹ ਤਿੰਨ ਗੁਣ ਉਸ ਪ੍ਰਮੇਸ਼ਰ ਦੇ ਵੱਡੇ ਮੰਨੇ ਹਨ, ਉਂਝ ਤਾਂ ਉਹ ਬੇਅੰਤ ਗੁਣਾਂ ਦਾ ਸੋ ਕਾਰਣ ਸਰੂਪ ਹੈ ਇੰਨਾਂ ਤਿੰਨਾਂ ਗੁਣਾਂ ਵਿੱਚ ਸਾਰੇ ਗੁਣ ਆ ਜਾਂਦੇ ਹਨ। ਮਾਇਆ ਦੇ ਦੋ ਹਨ, ਨਾਮ ਔਰ ਰੂਪ, ਜਦੋਂ ਪੁਰਖ ਔਰ ਪ੍ਰਕਿਰਤੀ ਮਿਲਦੀ ਹੈ ਫਿਰ ਇਹ ਸੰਸਾਰ ਦੀ, ਲੋਕਾਂ ਦੀ, ਬ੍ਰਹਮੰਡਾਂ ਖੰਡਾਂ ਦੀ ਰਚਨਾਂ ਹੋ ਜਾਂਦੀ ਹੈ। ਸੋ ਇਸ ਕਰਕੇ ਵਾਹਿਗੁਰੂ ਜੋ ਸੱਤ ਚਿੱਤ ਆਨੰਦ ਸਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਹਮੇਸ਼ਾਂ ਵਾਸਤੇ ਮਹਾਂਪੁਰਸ਼ਾਂ ਦੀਆਂ ਦਰਸਾਂਈਆਂ ਹੋਈਆਂ ਵਿਧੀਆਂ ਮੁਤਾਬਕ ਨਾਮ ਦਾ ਜੋ ਅਭਿਆਸ ਹੈ, ਉਹ ਕਰਣਾਂ ਚਾਹੀਦਾ ਹੈ ।ਸੋ ਜਦੋਂ ਨਾਮ ਜਪਦਿਆਂ ਜਪਦਿਆਂ ਬ੍ਰਹਮ ਗਿਆਨ ਦੀ ਅਵਸਥਾ ਪ੍ਰਾਪਤ ਹੋ ਜਾਏ ਫਿਰ ਜੰਮਣ ਮਰਨ ਆਦਿਕ ਨਵਿਰਤ ਹੋ ਜਾਂਦੇ ਹਨ। ਉਂਝ ਪ੍ਰਮੇਸ਼ਰ ਦਾ, ਪ੍ਰਮੇਸ਼ਰ ਦੀ ਮਾਇਆ ਦਾ, ਸਮੁੰਦਰ ਦੇ ਪਾਣੀ ਦਾ ਔਰ ਮਹਾਂਪੁਰਸ਼ਾਂ ਦੇ ਅਨੁਭਵ ਦਾ ਕੋਈ ਅੰਤ ਨਹੀ ਆਂਉਦਾ ਪਰ ਫਿਰ ਵੀ ਜਦੋਂ ਮਹਾਂਪੁਰਸ਼ਾਂ ਦੀ ਓਟ ਗ੍ਰਹਿਣ ਕਰਕੇ ਨਾਮ ਦੀ ਕਮਾਈ ਕਰੀਏ ਫਿਰ ਵਾਹਿਗੁਰੂ ਵਿੱਚ ਅਭੇਦ ਅਵਸਥਾ ਜ਼ਰੂਰ ਹੋ ਜਾਂਦੀ ਹੈ ।ਜਿਵੇਂ ਲੂਣ ਦੀ ਡਲੀ ਧਾਗੇ ਨਾਲ ਬੰਨ ਕੇ ਸਮੁੰਦਰ ਦੀ ਸੱਤਾ ਦਾ ਅੰਤ ਲੈਣਾਂ ਚਾਹੇ ਅੰਤ ਨਹੀ ਆਵੇਗਾ, ਡਲੀ ਖੁਰ ਕੇ ਸਮੁੰਦਰ ਦਾ ਰੂਪ ਹੋ ਜਾਏਗੀ। ਇਸ ਤਰਾਂ ਵਾਹਿਗੁਰੂ ਦਾ ਭਜਨ ਕਰਦਿਆਂ ਹੋਇਆਂ ਸਿਮਰਨ ਕਰਦਿਆ ਹੋਇਆਂ, ਉਸ ਦਾ ਅੰਤ ਨਹੀ ਆਂਉਦਾ ਪਰ ਇਨਸਾਨ ਵਾਹਿਗੁਰੂ ਵਿੱਚ ਲੀਨ ਅਭੇਦ ਜ਼ਰੂਰ ਹੋ ਜਾਂਦਾ ਹੈ ਸੋ ਜੰਮਣ ਮਰਣ ਖਤਮ ਹੋ ਜਾਂਦਾ ਹੈ ਆਵਾ ਗਵਣ ਮਿਟ ਜਾਂਦਾ ਹੈ। ਇਸੇ ਚੀਜ ਨੂੰ ਮੁੱਖ ਰੱਖ ਕੇ ਇਨਸਾਨ ਦੁਨੀਆਂ ਉਪਰ ਸਾਧ ਸੰਗਤ ਜੀ ਆਇਆ ਹੈ ਸੋ ਮਹਾਂਪੁਰਸ਼ਾਂ ਦੇ ਅਨੇਕਾਂ ਰਸਤੇ ਹਨ ਉਸ ਰੱਬ ਨੂੰ ਮਿਲਣ ਵਾਸਤੇ, ਗੁਰਮਤਿ ਦੇ ਅੰਦਰ ਗੁਰਮਤਿ ਗਾਡੀ ਰਾਹ ਜੋ ਸਤਿਗੁਰੂ ਬਾਬਾ ਨਾਨਕ, ਕਲਗੀਧਰ ਪਾਤਸ਼ਾਹ ਜੀ ਨੇ ਚਲਾਇਆ ਜਿਹੜੇ ਗੁਰਮੁਖ ਇੰਨਾਂ ਨਿਯਮਾਂ ਉਪ ਨਿਯਮਾਂ ਉਪਰ ਵਰਤਦੇ ਹਨ ਤੇ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਸੋ ਇਸ ਸੰਸਾਰ ਵਿੱਚ ਰਹਿੰਦਿਆਂ ਵੀ ਸੁੱਖ ਦੀ ਪ੍ਰਾਪਤੀ ਅਤੇ ਪ੍ਰਲੋਕ ਵਿੱਚ ਵੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ ।

ਜੋ ਬੈ ਭੂਮਾ ਤੱਤ ਸੁਖੰ ਨ ਸੁਖਿਅੰ ਅਲਪੰ ਅਸਤੀ

ਜੋ ਤੁਮਾਰੀ ਆਤਮਾ ਮੈ ਸੁੱਖ ਹੈ ਉਹ ਦੁਨੀਆਂ ਦੇ ਕਿਸੇ ਪਦਾਰਥ ਵਿੱਚ ਨਹੀ, ਦੁਨੀਆਂ ਦੇ ਜਿਹੜੇ ਸੁੱਖ ਹਨ ਮਾਇਕੀ ਪਦਾਰਥਾਂ ਦੇ ਇਹ ਅਲਪ ਮਾਤਰ ਹਨ ਪਰ ਵਾਹਿਗੁਰੂ ਦੇ ਮਿਲਾਪ ਆਤਮਾ ਅਨੰਦ ਦਾ ਜਿਹੜਾ ਸੁੱਖ ਹੈ ਇਹ ਵੱਡਾ ਭਾਰੀ ਹੈ ਕਿਉਕਿ:–

ਵਿਸ਼ਿਆਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ ॥ ਬ੍ਰਹਮਾਨੰਦ ਜੀਵਨ ਮੁਕਤ ਭਈ ਵਾਸ਼ਨਾਂ ਨਾਸ ॥

ਸਾਰਾ ਸੰਸਾਰ ਜਿਹੜਾ ਹੈ ਇਹ ਵਿਸ਼ਿਆਨੰਦ ਵਿੱਚ ਲੱਗਿਆ ਹੋਇਆ ਹੈ ਤੇ ਜਿਹੜੇ ਹਰੀ ਦੇ ਦਾਸ ਹਨ ਉਹ ਭਜਨ ਦੇ ਆਨੰਦ ਵਿੱਚ ਜਗਿਆਸੂ ਲੱਗੇ ਹੋਏ ਹਨ ਤੇ ਜਿਹੜੇ ਬ੍ਰਹਮ ਗਿਆਨੀ ਹਨ, ਉਹ ਬ੍ਰਹਮਾਨੰਦ ਵਿੱਚ ਲੀਨ ਹਨ ਤੇ ਸਾਰੀਆਂ ਵਾਸਨਾਂਵਾਂ ਜਦੋਂ ਨਾਸ ਹੋ ਜਾਂਣ ਉਦੋਂ ਬ੍ਰਹਮਾਨੰਦ ਪ੍ਰਾਪਤੀ ਹੁੰਦੀ ਹੈ। ਵਿਸ਼ਿਆਨੰਦ ਤਾਂ ਇਉਂ ਹੈ ਭੋਗਾਨੰਦ, ਜਿਵੇਂ ਪਿਆਲੀ ਦਾ ਪਾਣੀ, ਸੁੱਕ ਜਾਂਦਾ, ਮੁੱਕ ਜਾਂਦਾ, ਡੁੱਲ ਜਾਂਦਾ ਹੈ, ਰੁੜ ਜਾਂਦਾ ਹੈ, ਉਡ ਜਾਂਦਾ ਹੈ, ਜੰਮ ਜਾਂਦਾ ਹੈ ਔਰ ਤੁੱਛ ਮਾਤਰ ਹੈ ਵਿਸ਼ਿਆਂ ਦਾ ਆਨੰਦ ਸੋ ਇਸੇ ਤਰਾਂ ਦਾ ਹੀ ਹੈ ਤੁੱਛ ਮਾਤਰ। ਭਜਨਾਨੰਦ ਇਉਂ ਬਰਸਾਤੂ ਨਦੀਆਂ ਦੀ ਨਿਆਂਈ, ਜਿਸ ਤਰਾਂ ਵਰਸ਼ਾ ਪਈ, ਪਹਾੜਾਂ ਤੇ ਹੜ ਆ ਗਿਆ ਉਛਲਦੀਆਂ ਫਿਰਦੀਆਂ, ਵਰਸ਼ਾ ਰੁਕ ਗਈ ਸੁੱਕੀਆਂ ਹੋ ਜਾਂਦੀਆਂ, ਭਜਨ ਕਰਦੇ ਰਹੋ ਸੋ ਇਸ ਤਰਾਂ ਜੋਗ ਦਾ ਆਨੰਦ ਆਂਉਦਾ ਪ੍ਰਾਣਾਯਾਮ, ਦਸਮ ਦੁਆਰ ਪ੍ਰਾਣ ਚੜਾ ਲਏ ਮਨ ਟਿਕਿਆ ਰਿਹਾ ਜਦੋਂ ਪ੍ਰਾਣ ਉਤਾਰ ਲਏ ਫਿਰ ਪਹਿਲੇ ਭਾਵਾਂ ਵਿੱਚ ਵਰਤਣਾਂ ਸ਼ੁਰੂ ਹੋ ਗਿਆ। ਬ੍ਰਹਮਾਨੰਦ ਇਸ ਤਰਾਂ ਜਿਵੇਂ ਸਾਗਰ ਹਨ ਨਿਰਚੱਲ ਰਹਿੰਦਾ ਹੈ, ਗੰਭੀਰ ਰਹਿੰਦਾ ਹੈ, ਉਹ ਭਜਨ ਜਿਹੜੇ ਬ੍ਰਹਮਾਨੰਦ ਵਿੱਚ ਹਨ ਉਹ ਗੰਭੀਰ ਹੋ ਜਾਂਦੇ ਹਨ ਗਹਿਰ ਗੰਭੀਰ ਬਣ ਜਾਂਦੇ ਹਨ ਇਕ ਰਸ ਅਵੱਸਥਾ ਪ੍ਰਾਪਤ ਹੋ ਜਾਂਦੀ ਹੈ। ਆਕਾਸ਼ ਵੱਤ ਨਿਰਲੇਪ ਹੋ ਜਾਂਦੇ ਹਨ, ਆਕਾਸ਼ ਤੋਂ ਨਿਰਲੇਪਤਾ ਲੈਣੀ ਹੈ ।

"ਅਸੰਗੋ ਹੀ ਐਅੰ ਜਯੋਤੀ ਪੁਰਸ਼ਾ"

ਹਵਾਂ ਤੋਂ ਸਮਦਰਸ਼ਤਾ ਲੈਣੀ ਹੈ ਔਰ ਇਸੇ ਤਰਾਂ ਅੱਗ ਤੋਂ ਪ੍ਰਕਾਸ਼ਤਾ ਲੈਣੀ ਹੈ। ਇਸ ਤਰਾਂ ਪਾਣੀ ਤੋਂ ਸੀਤਲਤਾ ਲੈਣੀ ਹੈ, ਧਰਤੀ ਤੋਂ ਖਿਮਾ ਲੈਣੀ ਹੈ ਪੰਜੇ ਤੱਤਾਂ ਦੇ ਜਿਹੜੇ ਪੰਜੇ ਸੂਖਮ ਵਿਸ਼ੇ ਹਨ, ਸ਼ਬਦ, ਸ਼ਪਰਸ, ਰੂਪ, ਰਸ, ਗੰਧ ਇੰਨਾ ਦੀ ਨਵਿਰਤੀ ਇੰਨਾ ਦੁਆਰਾ ਹੁੰਦੀ ਹੈ ਪੰਜਾ ਵਿਕਾਰਾਂ ਦੀ ਨਵਿਰਤੀ ਵਾਸਤੇ, ਹੰਕਾਰ ਦੀ ਨਵਿਰਤੀ ਲਈ ਨਿਮਰਤਾ ਧਾਰਨੀ ਹੈ, ਕ੍ਰੋਧ ਦੀ ਨਵਿਰਤੀ ਵਾਸਤੇ ਖਿਮਾਂ ਧਾਰਨੀ ਹੈ, ਲੋਭ ਦੀ ਨਵਿਰਤੀ ਵਾਸਤੇ ਸੰਤੋਖ ਗ੍ਰਹਿਣ ਕਰਨਾਂ ਹੈ, ਕਾਮ ਦੀ ਨਵਿਰਤੀ ਵਾਸਤੇ ਵਸਤੂ ਵੀਚਾਰ ਤੇ ਮੇਰਾ ਸ਼ਰੀਰ ਕੀ ਮਲ ਮੂਤਰ ਦਾ ਅਸਥਾਨ ਹੈ, ਇਸਤਰੀ ਦਾ ਸ਼ਰੀਰ ਇਹ ਮਲ ਮੂਤਰ ਦਾ ਅਸਥਾਨ, ਗੰਦੀ ਦੇਹ ਹੈ ਸੋ ਵਿਸ਼ਿਆਂ ਵਿਕਾਰਾਂ ਵਿੱਚ ਪੈ ਕੇ ਜਨਮ ਕਿਉਂ ਬਰਬਾਦ ਕਰ ਰਿਹਾਂ ਹੈ ਵਸਤੂ ਵੀਚਾਰ ਕਰਨੀ, ਆਤਮ ਔਰ ਅਨਾਤਮ ਵਸਤੂ ਦਾ ਵੀਚਾਰ ਕਰਕੇ ਅਨਾਤਮ ਜਿਹੜੇ ਵਿਸ਼ੇ ਭੋਗ ਹਨ ਇੰਨਾਂ ਦਾ ਤਿਆਗ ਕਰਕੇ ਸੱਤ ਵਸਤੂ ਆਤਮਾਂ ਨੂੰ ਗ੍ਰਹਿਣ ਕਰਨਾਂ ਹੈ, ਵਸਤੂ ਵੀਚਾਰ ਇਉ ਕਾਮ ਨੂੰ ਜਿੱਤ ਲਈਦਾ ਹੈ। ਇਸੇ ਪ੍ਰਕਾਰ ਫਿਰ ਕਾਮ, ਕ੍ਰੋਧ, ਲੋਭ, ਮੋਹ, ਮੋਹ ਜਿਹੜਾ ਹੈ ਇਹ ਦੁਨੀਆਂ ਦਾ ਝੂਠਾ ਬੰਧਨ ਹੈ ਇਸ ਤੋਂ ਬਚਣ ਵਾਸਤੇ ਗੁਰੂ ਪ੍ਰਮੇਸ਼ਰ ਦਾ ਜੋ ਸੱਚਾ ਪ੍ਰੇਮ ਹੈ,

ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥੯॥

ਪ੍ਰੇਮ ਦੇ ਢਾਈ ਅੱਖਰ ਹਨ, ਪੱਪਾ ਤੇ ਮੰਮਾ ਪੂਰੇ ਹਨ, ਰਾਰਾ ਅੱਧਾ, ਸੋ ਪ੍ਰੇਮ ਦੇ ਢਾਈ ਅੱਖਰ ਜਿਹੜੇ ਸੋ ਇਹ ਜੇ ਕੋਈ ਸਿੱਖ ਲਏ ਫਿਰ ਸਾਧ ਸੰਗਤ ਜੀ ਇਹ ਪਰਮ ਪਵਿੱਤਰ ਅਵਸਥਾ ਪ੍ਰਾਪਤ ਹੋ ਜਾਂਦੀ ਹੈ :

ਆਸ਼ਕਾਰਾ ਨਵ ਨਿਸ਼ਾਨੀ ਐ ਪਿਸਰ।

ਆਹ ਸ਼ਰਦੋ, ਰੰਗ ਜ਼ਰਦੋ, ਚਸ਼ਮ ਤਰ, ਕਮ ਗੁਫਤਨੋ, ਕਮ ਖੁਰਦਨੋ,

ਖੁਆਬਸ਼ ਹਰਾਮ, ਇੰਤਜ਼ਾਰੀ, ਬੇਕਰਾਰੀ, ਦਸਤ ਸਰ।

ਇਹ ਨੌਂ ਨਿਸ਼ਾਨੀਆਂ ਉਨਾਂ ਗੁਰਮੁਖਾਂ ਦੀਆਂ ਹਨ ਜਿੰਨਾਂ ਨੂੰ ਵਾਹਿਗੁਰੂ ਦੀ ਪ੍ਰੀਤੀ ਹੋ ਜਾਵੇ ਤੇ ਠੰਢੇ ਹੌਕੇ ਭਰਦੇ ਹਨ ਤੇ ਰੰਗ ਪੀਲ਼ਾ ਹੋ ਜਾਂਦਾ ਹੈ ਤੇ ਅੱਖਾਂ ਵਿੱਚੋਂ ਅੱਥਰੂ ਪਿਆਰ ਦੇ ਵਗਦੇ ਰਹਿੰਦੇ ਹਨ, ਹਾਏ ਸਾਨੂੰ ਵਾਹਿਗੁਰੂ ਦਾ ਮਿਲਾਪ ਕਿਉਂ ਨਹੀ ਹੋ ਰਿਹਾ, ਇਸੇ ਤਰਾਂ ਫਿਰ ਥੋੜਾ ਖਾਂਦੇ ,ਥੋੜਾਂ ਸੌਂਦੇ ਹਨ, ਥੋੜਾ ਬੋਲਦੇ ਹਨ। ਸੋ ਇਸ ਤਰਾਂ ਇੰਤਜ਼ਾਰ ਨਹੀ ਕਰ ਸਕਦੇ ਜਦੋਂ ਪ੍ਰੇਮ ਦਾ ਹੜ੍ਹ ਆਂਉਦਾ ਕਿ ਕਿਹੜੀ ਘੜੀ ਆ ਕੇ ਗੁਰੂ ਪ੍ਰਮੇਸ਼ਰ ਨੂੰ ਮਿਲ ਪਵਾਂ ਔਰ ਕਰਾਰਾਂ ਉਤੇ ਨਹੀ ਕਿ ਫਲਾਣੇ ਨਿਯਮ ਨਾਲ, ਉਹ ਅਟੱਲ ਹੋ ਕੇ ਵਾਹਿਗੁਰੂ ਦੇ ਸਿਮਰਨ ਵਿੱਚ ਤੁਰੇ ਰਹਿੰਦੇ ਹਨ ਇਸੇ ਤਰਾਂ ਫਿਰ ਦਸਤ ਸਰ ਜੇ ਸਫਲਤਾ ਨਾਂ ਮਿਲੇ ਮੱਥਾ ਫੜ ਕੇ ਬੈਠ ਜਾਂਦੇ ਹਨ ਕਿ ਹੇ ਵਾਹਿਗੁਰੂ ਸਾਡਾ ਸਾਧਨ ਕਿਉਂ ਨਹੀ ਸਫਲ ਹੁੰਦਾ ਉਹ ਦੁਨੀਆਂ ਦੇ ਝੂਠੇ ਕਰਾਂਰਾਂ ਵਿੱਚ ਨਹੀ ਫਸਦੇ, ਦੁਨੀਆਂ ਵੱਲੋ ਪ੍ਰੀਤੀ ਤੋੜ ਕਰਕੇ ਦੁਨੀਆਂ ਦਾ ਇੰਤਜ਼ਾਰ ਨਹੀ ਕਰਦੇ ਵਾਹਿਗੁਰੂ ਵੱਲ ਤੁਰ ਪੈਂਦੇ ਹਨ ਕਿ:

ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੨੫॥ (ਪੰਨਾਂ ੧੩੭੯)

ਇਸ ਤਰਾਂ ਦੀ ਅਵੱਸਥਾ ਉਨਾਂ ਗੁਰਮੁਖਾਂ ਨੂੰ ਪ੍ਰਾਪਤ ਹੋ ਜਾਂਦੀ ਹੈ ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ, ਫਿਰ ਇਨਸਾਨ ਵਾਹਿਗੁਰੂ ਦਾ ਨਾਮ ਜਪਣ ਵੱਲ ਤੁਰਦਾ ਹੈ ਨਾਮ ਜਪਕੇ ਉਨਾਂ ਨੂੰ ਬੜੀ ਉੱਚੀ ਸੁੱਚੀ ਅਵੱਸਥਾ ਹੁੰਦੀ ਹੈ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਬੇਨਤੀਆਂ ਕਰਦੇ ਹਨ:

ਸਾਰਗ ਮਹਲਾ ੪ ॥ ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ ॥ ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਓੁ ॥ ੧ ॥ ਰਹਾਉ ॥ ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਓੁ ॥ ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ ॥ ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥ ੧ ॥ ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ ॥ ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਓੁ ॥ ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ ॥ ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਓੁ ॥ ੨ ॥ ੩ ॥ ੧੦ ॥ (ਪੰਨਾ ੧੨੦੧)

ਕਲਗੀਧਰ ਪਾਤਸ਼ਾਹ ਜੀ ਨੇ ਫੁਰਮਾਇਆ ਹੈ ਕਿ 36 ਲੱਖ ਮੂਲਮੰਤਰ ਦਾ ਜਾਪ ਕੀਤਾ ਜਾਏ ਤੇ ਸਤਿਗੁਰੂ ਦੀ ਮਹਾਂਨ ਕਿਰਪਾ ਹੋ ਜਾਂਦੀ ਹੈ। ਪੁਰਾਤਨ ਮਹਾਂਪੁਰਸ਼ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਿਆ ਕਰਦੇ ਸਨ, ਕੋਈ ਗੁਰਮੁਖ 25 ਜਪੁਜੀ ਰੋਜ ਕਰਕੇ, ਕੋਈ 51 ਰੋਜ ਕਰਕੇ, ਕੋਈ 75 ਰੋਜ ਕਰਕੇ, ਕੋਈ 100–101 ਪਾਠ ਰੋਜ ਕਰਕੇ, ਕੋਈ 125 ਪਾਠ ਰੋਜ ਕਰਕੇ, ਸਵਾ ਲੱਖ ਜਾਪ ਕਰਦੇ ਸਨ। ਜਦੋਂ ਬਾਣੀਂ ਪੜਦਿਆਂ ਪੜਦਿਆਂ ਮਨ ਉਜਲ ਹੋ ਜਾਏ ਫਿਰ ਆਪਣੇਂ ਆਪ ਹੀ ਸ਼ਬਦ ਵਿੱਚ ਸੁਰਤੀ ਜੁੜ ਜਾਂਦੀ ਸੀ ਅਤੇ ਅਨੰਤ ਕਲਾਂ ਦਾ ਮਾਲਕ, ਜੋ ਵਾਹਿਗੁਰੂ ਪ੍ਰਮੇਸ਼ਰ ਉਸ ਦੀ ਪ੍ਰਾਪਤੀ ਹੋ ਜਾਂਦੀ ਸੀ ਕਿਉਕਿ ਗੁਰੂ ਘਰ ਦੇ ਅੰਦਰ ਤਪੱਸਿਆ ਦੇ ਥਾਂ ਸੇਵਾ ਰੱਖੀ ਹੈ, ਪ੍ਰਾਣਾਂਯਾਮ ਦੇ ਥਾਂ ਸਿਮਰਨ ਰੱਖਿਆ ਹੈ ਕਿਉਕਿ ਸੇਵਾ ਤੋਂ ਬਿਨਾਂ ਨਿਮਰਤਾ ਵੀ ਨਹੀ ਆਂਉਦੀ ਅੰਤਰਸ਼ਕਰਣ ਸ਼ੁੱਧ ਨਹੀ ਹੁੰਦਾ ਤੇ ਦਾਸਾ ਭਾਵ ਪ੍ਰਾਪਤ ਨਹੀ ਹੁੰਦਾ ਇਸ ਕਰਕੇ ਸੇਵਾ ਜਿਹੜੀ ਬਹੁਤ ਜ਼ਰੂਰੀ ਵਸਤੂ ਹੈ। ਇਸ ਤਰਾਂ ਸਿਮਰਨ ਤੋਂ ਬਿਨਾ ਇਕਾਗਰਤਾ, ਸੰਕਲਪਾਂ ਦੀ ਭੱਜ ਦੌੜ ਮਨ ਔਰ ਬੁੱਧੀ ਦੀ ਚੰਚਲਤਾ ਨਵਿਰਤ ਨਹੀ ਹੁੰਦੀ ਔਰ ਬਾਣੀਂ ਦੀ ਕਥਾ ਤੋਂ ਬਿਨਾਂ ਸੋ ਮਨ ਵਿੱਚ ਸ਼ਰਧਾ ਭਗਤੀ ਪ੍ਰੇਮ ਜਿਹੜੇ ਸ਼ੁੱਭ ਗੁਣ ਹਨ ਇੰਨਾਂ ਦੀ ਪ੍ਰਾਪਤੀ ਦਾ ਉਤਸ਼ਾਹ ਨਹੀ ਪੈਦਾ ਹੁੰਦਾ। ਜਿਸ ਵੇਲੇ ਪੁਰਾਤਨ ਤੇ ਨਵੀਨ ਮਹਾਂਪੁਰਸ਼ਾਂ ਦੇ ਪ੍ਰਸੰਗ ਸੁਣੀਏ ਜਿੰਨਾਂ ਜਿੰਨਾਂ ਨੇ ਵਾਹਿਗੁਰੂ ਦੀ ਬੰਦਗੀ ਕੀਤੀ ਹੈ ਉਨਾਂ ਨੂੰ ਕੀ ਕੀ ਪ੍ਰਾਪਤ ਹੋਇਆ ਹੈ, ਫਿਰ ਮਨ ਵਿਚ ਸ਼ੌਂਕ ਜਾਗਦਾ ਹੈ ਅਸੀ ਵੀ ਸਿਮਰਨ ਕਰੀਏ ਸਾਨੂੰ ਵੀ ਵਾਹਿਗੁਰੂ

ਮਿਲੇ, ਸਾਡੇ ਅੰਦਰ ਵੀ ਆਤਮਾ ਦਾ ਪ੍ਰਕਾਸ਼ ਹੋਵੇ ਫਿਰ ਸ਼ੌਂਕ ਜਾਗਦਾ ਹੈ।ਕਿਉਕਿ ਕਥਾ ਦੁਆਰਾ ਹੀ ਸੋ ਇਨਸਾਨ ਨੂੰ ਮਾੜੇ ਚੰਗੇ ਦਾ ਗਿਆਨ ਹੁੰਦਾ ਹੈ ਕਥਾ ਦੁਆਰਾ ਹੀ ਮਨ ਨੂੰ ਗੁਰਮੁਖ ਪੁਣੇ ਦੀ ਸੋਝੀ ਆਂਉਦੀ ਹੈ, ਕਥਾ ਦੁਆਰਾ ਹੀ ਸੱਤ ਤੇ ਅਸੱਤ ਦੇ ਦੁਆਰਾ ਹੀ ਨਿਰਨੇ ਵਾਲੀ ਬੁੱਧ ਦਾ ਵੀਚਾਰ ਮਿਲਦਾ ਹੈ ਕਥਾ ਦੁਆਰਾ ਹੀ ਪਾਪ ਪੁੰਨ ਦਾ ਵੀਚਾਰ ਮਿਲਦਾ ਹੈ, ਕਥਾ ਦੁਆਰਾ ਹੀ ਪੰਜਾਂ ਵਿਕਾਰਾਂ ਦਾ, ਸੋ ਨਾਸ ਕਰਨ ਦੀਆਂ ਵਿਧੀਆਂ ਤੇ ਸ਼ੁਭ ਗੁਣ ਸਤ ਸੰਤੋਖ ਦੈਵੀ ਗੁਣ, ਆਸੁਰੀ ਬਿਰਤੀਆਂ ਦਾ ਨਾਸ ਕਰਨਾਂ, ਦੈਵੀ ਬਿਰਤੀਆਂ ਦਾ ਪ੍ਰਕਾਸ਼ ਕਰਨਾਂ, ਕਥਾ ਵਿੱਚੋਂ ਹੀ ਪ੍ਰੇਰਨਾਂ ਮਿਲਦੀ ਹੈ ਅੰਮ੍ਰਿਤ ਛਕਣ ਦੀ ਪ੍ਰੇਰਨਾਂ ਦੁਰਮਤਿ ਨੂੰ ਤਿਆਗਣ ਦੀ ਸ਼ਰਾਬਾਂ ਕਬਾਬਾਂ ਮਾਸ ਮਦਰਾ ਨਸ਼ੇ ਤਿਆਗਣ ਦੀ, ਸੋ ਇਸੇ ਤਰਾਂ ਬੱਜ਼ਰ ਕੁਰਹਿਤਾਂ ਨੂੰ ਤਿਆਗਣ ਦੀ ਪ੍ਰੇਰਨਾਂ ਕਥਾ ਵਿੱਚੋਂ ਹੀ ਮਿਲਦੀ ਹੈ ਸ਼ੁੱਭ ਗੁਣ ਧਾਰਨ ਦੀ ਪ੍ਰੇਰਨਾਂ ਕਥਾ ਵਿਚੋਂ ਹੀ ਮਿਲਦੀ ਹੈ, ਸਤਸੰਗਤ ਵਿਚੋਂ ਹੀ ਮਿਲਦੀ ਹੈ ਇਸੇ ਪ੍ਰਕਾਰ ਅੰਮ੍ਰਿਤ ਛਕਣ ਦੀ ਪ੍ਰੇਰਨਾਂ, ਅੰਮ੍ਰਿਤ ਦੀ ਮਹਾਂਨਤਾ, ਬਾਣੀ ਦੀ ਮਹਾਂਨਤਾ, ਗੁਰਮਤਿ ਦੀ ਮਹਾਂਨਤਾ, ਗੁਰੂ ਕੇ ਸਿਧਾਂਤਾਂ ਦੀ ਮਹਾਨਤਾ, ਤੀਰਥਾਂ ਦੀ ਮਹਾਂਨਤਾ ,ਨਿਸ਼ਾਨਾਂ ਧਾਮਾਂ ਦੀ, ਮਾਤਾ ਪਿਤਾ ਦੀ, ਦੇਸ਼ ਕੌਮ ਦੀ ਸੇਵਾ ਕਰਨ ਦੀ, ਸਾਧੂ ਸੰਤਾਂ ਦੀ ਗੁਰੂਆਂ ਪੀਰਾਂ ਦੀ, ਗੁਰੂ ਕੇ ਅਸਥਾਨਾਂ ਨਿਸ਼ਾਨਾਂ ਦੀ ਸੇਵਾ ਕਰਨ ਦਾ ਅਤੇ ਕੁਰਬਾਨੀ ਦਾ ਜ਼ਜ਼ਬਾ, ਸੋ ਗਊ ਗਰੀਬ ਦੀ ਰੱਖਿਆ ਵਾਸਤੇ ਦਇਆ ਦਾਨ ਪਰਉਪਕਾਰ ਦੀ ਬਿਰਤੀ ਇਹ ਸਾਰੇ ਸ਼ੁੱਭ ਗੁਣ ਕਥਾ ਸੁਨਣ ਤੋਂ ਹੀ ਪ੍ਰਾਪਤ ਹੁੰਦੇ ਹਨ ਜਿਹੜਾ ਸੁਣੇ ਹੋਏ ਕਥਾ ਦੇ ਪ੍ਰਸੰਗਾਂ ਅਨੁਸਾਰ ਉਸ ਚੀਜ਼ ਨੂੰ ਅਮਲ ਵਿੱਚ ਲਿਆਉਣ ਲੱਗ ਪਏ ਫਿਰ ਇਨਸਾਨ ਉਪਰ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ। ਕਿਉਕਿ ਮੁਰਸ਼ਦ ਕਾਮਲ, ਮੁਰੀਦ ਆਮਲ, ਖੁਦਾ ਸ਼ਾਮਲ। ਉਪਦੇਸ਼ ਦੇਣ ਵਾਲਾ ਮੁਰਸ਼ਦ ਕਾਮਲ ਹੋਵੇ, ਮੁਰੀਦ ਉਪਦੇਸ਼ਾਂ ਤੇ ਅਮਲ ਕਰਨ ਵਾਲਾ ਹੋਵੇ, ਫਿਰ ਖੁਦਾ ਆ ਕੇ ਸ਼ਾਮਲ ਹੋ ਜਾਂਦਾ ਹੈ ਮਿਲ ਜਾਂਦਾ, ਪ੍ਰਾਪਤ ਹੋ ਜਾਂਦਾ ਹੈ। ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਉਪਦੇਸ਼ਾਂ ਉਤੇ ਅਮਲ ਕਰਨਾਂ ਸੋ ਅਤਸੈ ਜ਼ਰੂਰੀ ਹੁੰਦਾ ਹੈ ਜਦੋਂ ਇਸ ਤਰਾਂ ਇਨਸਾਨ ਮਹਾਂਪੁਰਸ਼ਾਂ ਦੇ ਬਚਨਾਂ ਦੀ ਕਮਾਈ ਕਰਦਾ ਹੈ ਪ੍ਰਾਪਤੀ ਹੁੰਦੀ ਹੈ। ਕੋਈ ਵੀ ਸ਼ਬਦ ਗੁਰਬਾਣੀ ਦਾ ਲੈ ਲਉ ਜਿਵੇਂ ਜਿਵੇਂ ਮਿਹਨਤ ਕਰੋਗੇ ਉਨਾਂ ਹੀ ਰਸ ਪ੍ਰਾਪਤ ਹੋਵੇਗਾ। ਜਿਵੇਂ ਜ਼ਿਮੀਦਾਰ ਲੋਕ ਖੇਤੀ ਨੂੰ ਜਿੰਨਾਂ ਵਾਂਹੁੰਦੇ ਹਨ ਤੇ ਮਿਹਨਤ ਕਰਦੇ ਹਨ ਉਨੀ ਫਸਲ ਵਧੇਰੇ ਕੱਢ ਲੈਂਦੇ ਹਨ ਇਸੇ ਪ੍ਰਕਾਰ ਜਿਵੇਂ ਜਿੰਨੀ ਕੋਈ ਮਿਹਨਤ ਵੱਧ ਕਰੇਗਾ ਮਾਇਆ ਪਦਾਰਥ ਬਹੁਤੇ ਇਕੱਠੇ ਕਰ ਲਵੇਗਾ। ਵਿੱਦਿਆ ਵਿੱਚ ਬਹੁਤੀ ਮਿਹਨਤ ਕਰੇਗਾ ਵਿੱਦਵਾਨ ਬਣ ਜਾਏਗਾ। ਪਾਣੀ ਦੀ ਇੱਕ-ਇੱਕ ਬੂੰਦ ਨਾਲ ਘੜਾ ਭਰ ਜਾਂਦਾ ਹੈ। ਥੋੜੀ-ਥੋੜੀ ਵਿੱਦਿਆ ਰੋਜ ਪੜੀਏ ਵਿੱਦਵਾਨ ਬਣ ਜਾਈਦਾ ਹੈ। ਥੋੜੀ-ਥੋੜੀ ਮਾਇਆ ਰੋਜ ਇਕੱਠੀ ਕਰੀਏ ਧਨਵਾਨ ਬਣ ਜਾਈਦਾ ਹੈ। ਇਸ ਤਰਾਂ ਸੇਵਾ ਸਿਮਰਨ ਵੀ ਰੋਜ ਕਰਦੇ ਰਹੀਏ, ਕਰਦਿਆਂ ਕਰਦਿਆਂ ਮਨ ਦੀ ਇਕਾਗਰਤਾ, ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਵੇਂ ਮਹਿੰਦੀ ਵੇਖਣ ਨੂੰ ਹਰੇ ਪੱਤੇ ਲੱਗਦੇ ਹਨ ਜਿਉਂ ਜਿਉਂ ਰਗੜਾਈ ਕਰੀ ਚੱਲੀਏ ਵਿਚੋਂ ਲਾਲ ਰੰਗ ਨਿਕਲਦਾ ਆਂਉਦਾ ਹੈ ਜਿਸ ਤਰਾਂ ਕੋਈ ਅਮਲ ਹੈ ਭੰਗ ਆਦਿਕ ਸੋ ਜਿੰਨੀ ਰਗੜਾਈ ਕਰਦੇ ਉਨਾਂ ਹੀ ਉਨਾਂ ਵਿੱਚ ਨਸ਼ਾ ਵੱਧ ਜਾਂਦਾ ਹੈ ਇਸ ਤਰਾਂ ਹੀ ਦਵਾਂਈਆਂ ਬੂਟੀਆਂ ਹਨ ਜਿੰਨੀਆਂ ਉਹ ਸੂਖਮ ਰਗੜੀਆਂ ਜਾਂਣ, ਉਨਾਂ ਉਹ ਜਿਆਦਾ ਖਾਧੀਆਂ ਹੋਈਆਂ ਫਲਦਾਈ ਹੁੰਦੀਆਂ, ਜਿਵੇਂ ਭੋਜਨ ਖਾਂਦੇ ਹਾਂ ਜਿੰਨਾਂ ਦੰਦਾਂ ਨਾਲ ਚੱਬ ਚੱਬ ਕੇ ਖਾਂਵਾਂਗੇ ਰਸ ਸੁਆਦ ਵੀ ਜਿਆਦਾ ਤੇ ਹਜ਼ਮ ਵੀ ਛੇਤੀ ਹੋ ਜਾਂਦਾ ਤੇ ਖੂਨ ਵੀ ਵੱਧ ਪੈਦਾ ਹੁੰਦਾ ਹੈ, ਇਸੇ ਤਰਾਂ ਸੋ ਭਜਨ ਵੀ ਜਿੰਨਾਂ ਵਧੇਰੇ ਰਸ ਨਾਲ ਕੀਤਾ ਜਾਏ ਲਗਨ ਸ਼ੌਂਕ ਨਾਲ ਕੀਤਾ ਜਾਏ ਕਿਉਂਕਿ ਜਿੰਨੇ ਵੀ ਗੁਰਬਾਣੀ ਦੇ ਅੱਖਰ ਹਨ, ਸਾਰੇ ਸੰਪੂਰਨ ਹਨ ਜਿਹੜੇ ਵੀ ਅੱਖਰ ਦੀ ਕਮਾਈ ਕਰ ਲਈਏ ਉਸੇ ਵਿਚੋਂ ਬਰਕਤ ਪ੍ਰਾਪਤ ਹੋ ਜਾਂਦੀ ਹੈ ਪ੍ਰਮੇਸ਼ਰ ਦੇ ਨਾਮ ਬੇਅੰਤ ਹਨ ਜਿਵੇਂ ਦਰਿਆ ਦੇ ਕਿਨਾਰੇ ਬੇਅੰਤ ਬੇੜੀਆਂ ਹੁੰਦੀਆਂ ਹਨ ਸੋ ਇੱਕ ਬੇੜੀਆਂ ਚੱਲ ਚੁੱਕੀਆਂ ਹਨ, ਇੱਕ ਬੇੜੀਆਂ ਕਿਨਾਰੇ ਤੇ ਖੜੀਆਂ ਹਨ, ਇੱਕ ਚੱਲਣ ਲਈ ਤਿਆਰ ਹੈ, ਜਿਹੜੀ ਤਿਆਰ ਬੇੜੀ ਹੈ ਉਸ ਵਿੱਚ

ਚੜਾਂਗੇ ਤੇ ਕਿਨਾਰੇ ਲੱਗ ਜਾਂਵਾਗੇ। ਇਸ ਤਰਾ ਭਜਨ ਕਰਕੇ ਬ੍ਰਹਮ ਗਿਆਨ ਲੈ ਕੇ ਇੱਕ ਤੁਰ ਗਏ ਹਨ। ਇੱਕ ਭਾਈ ਤਿਆਰ ਹੀ ਹੋ ਰਹੇ ਹਨ। ਇੱਕ ਤਿਆਰ ਹੋ ਕੇ ਬੇੜੀ ਵਿੱਚ ਬੈਠ ਗਏ ਸੋ ਇਸ ਕਰਕੇ ਫਿਰ ਜਿਹੜੀ ਚੱਲਣ ਵਾਲੀ ਬੇੜੀ ਹੈ ਉਸ ਦੇ ਵਿੱਚ ਬੈਠਣਾਂ ਚਾਹੀਦਾ ਹੈ ਪ੍ਰਮੇਸ਼ੁਰ ਦੇ ਨਾਂਮ ਬੇਅੰਤ ਹਨ ਸਾਰੇ ਸੰਪੂਰਨ ਹਨ, ਸੋ ਗੁਰ ਦੀਖਿਅਤ ਹੋ ਕੇ ਜਿਹੜਾ ਪ੍ਰਮੇਸ਼ੁਰ ਦਾ ਨਾਮ ਮਿਲੇ ਉਸ ਨਾਮ ਦੀ ਕਮਾਈ ਕਰਨ ਵਿੱਚੋਂ ਬਰਕਤ ਪ੍ਰਾਪਤ ਹੋ ਜਾਂਦੀ ਹੈ। ਸੋ ਅਨ ਮੱਤਾਂ ਵਿੱਚ ਗੁਰ ਦੀਖਿਅਤ ਹੋਣ ਦੇ ਢੰਗ ਆਪੋ ਆਪਣੇਂ ਢੰਗ ਨਾਲ ਹਨ। ਗੁਰਮਤਿ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੰਜ ਪਿਆਰੇ ਜਦੋਂ ਵਿਧੀ ਪੂਰਵਕ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਗੁਰਮੁਖ ਮਾਈ ਭਾਈ ਨੂੰ ਛਕਾਂਉਦੇ ਹਨ ਫਿਰ ਪੰਜਾਂ ਬਾਣੀਆਂ ਦਾ ਉਪਦੇਸ਼, ਪੰਜਾਂ ਰਹਿਤਾਂ, ਚਾਰ ਬੱਜ਼ਰ ਕੁਰਹਿਤਾਂ ਦੇ ਤਿਆਗ ਦਾ, ਮੂਲਮੰਤਰ, ਗੁਰਮੰਤਰ ਦ੍ਰਿੜ ਕਰਵਾਂਉਦੇ ਹਨ, ਸੋ ਨਾਮ ਜਪਣ ਦੀ ਵਿਧੀ ਮਰਯਾਦਾ ਦੱਸਦੇ ਹਨ। ਉਸ ਢੰਗ ਨਾਲ ਜਦੋਂ ਨਾਮ ਦੀ ਕਮਾਈ ਕੀਤੀ ਜਾਏ ਗੁਰ ਦੀਖਿਅਤ ਹੋ ਕੇ, ਫਿਰ ਬਹੁਤ ਵੱਡਾ ਲਾਭ ਪ੍ਰਾਪਤ ਹੁੰਦਾ ਹੈ ਕਿਉਕਿ ਨਿਗੁਰੇ ਦਾ ਜਪਿਆ ਹੋਇਆ ਨਾਮ, ਪੂਰਾ ਫਲ ਨਹੀ ਹੁੰਦਾ ਉਂਝ ਪ੍ਰਮੇਸ਼ੁਰ ਦਾ ਨਾਮ ਲੈਣਾਂ ਪੁੰਨ ਹੀ ਪੁੰਨ ਹੈ ਪਰ ਗੁਰ ਦੀਖਿਅਤ ਜੋ ਆਦਿ ਅੰਤ ਤੋਂ ਮਰਯਾਦਾ ਚੱਲੀ ਆਂਉਦੀ ਹੈ, ਉਸ ਮਰਯਾਦਾ ਅਨੁਸਾਰ ਗੁਰ ਦੀਖਿਅਤ ਹੋ ਕੇ ਨਾਮ ਦੀ ਕਮਾਈ ਕੀਤੀ ਜਾਏ ਫਿਰ ਗੁਰੂ ਦਾ ਹੱਥ ਸੀਸ ਤੇ ਆ ਜਾਂਦਾ ਨਾਲ ਸਹਾਇਤਾ ਮਿਲਦੀ ਹੈ ਛੇਤੀ ਲਾਭ, ਫਿਰ ਨਾਮ ਦੀ ਦ੍ਰਿੜਤਾ ਵਾਸਤੇ ਸੋ ਮਹਾਂਪੁਰਸ਼ਾਂ ਦੀ ,ਨੇਕ ਪੁਰਸ਼ ਜਿਹੜੇ ਹਨ ਉਨਾਂ ਦੀ ਸੰਗਤ ਕਰਨੀ ਚਾਹੀਦੀ ਹੈ।

ਕਬੀਰ ਭੇਦੀ ਲੀਨਾ ਸਾਥ ਕਰ ਦੀਨੀ ਵਸਤ ਲਖਾਇ।

ਕੋਟ ਜਨਮ ਕਾ ਪਥ ਥਾ ਖਿਨ ਮਹਿ ਪਹੁੰਚੇ ਜਾਏ।

ਜਿਵੇਂ ਕਿਸੇ ਗੈਰ ਦੇਸ ਵਿੱਚ ਜਾਈਏ ਉਸ ਦੇਸ ਦਾ ਭੇਦੀ ਨਾਲ ਲੈ ਲਈਏ ਤੇ ਕੋਈ ਰਸਤੇ ਵਿੱਚ ਕਲੇਸ਼ ਨਹੀ ਆਂਉਦਾ। ਇਸ ਤਰਾਂ ਪ੍ਰਮੇਸ਼ੁਰ ਦੇ ਰਸਤੇ ਚੱਲਣ ਲਈ ਸੋ ਬਿਰਤੀ ਵਿੱਚ ਕਈ ਤਰਾਂ ਦੀ ਰੁਕਾਵਟਾਂ ਆਂਉਦੀਆਂ ਹਨ ਉਨਾਂ ਦੀ ਨਵਿਰਤੀ ਲਈ ਉਨਾਂ ਮਹਾਂਪੁਰਸ਼ਾਂ ਨੂੰ ਨਾਲ ਲੈ ਕੇ ਤੁਰਿਆ ਜਾਏ, ਉਨਾਂ ਦੀ ਸੰਗਤ ਕੀਤੀ ਜਾਏ, ਜਿਨਾਂ ਨੇ ਮੰਜ਼ਲ ਤਹਿ ਕਰਕੇ ਮੁਕਾਮ ਦੀ ਪ੍ਰਾਪਤੀ ਕਰ ਲਈ ਹੈ ਫਿਰ ਉਨਾਂ ਦੀ ਸੰਗਤ ਕਰਨ ਨਾਲ ਬੜੀ ਭਾਰੀ ਸਹਾਇਤਾ ਹੁੰਦੀ ਹੈ। ਉਨਾਂ ਨਾਲ ਸਿਮਰਨ ਬਾਰੇ ਵੀਚਾਰ ਵਟਾਂਦਰਾ ਕਰਦੇ ਰਹਿਣਾਂ ਚਾਹੀਦਾ, ਜਿਹੜੀਆਂ ਬਿਰਤੀ ਵਿੱਚ ਔਖਾਂ ਹਨ ਉਹ ਵੀ ਦੱਸਣੀਆਂ ਚਾਹੀਦੀਆਂ ਹਨ ਲੁਕੋਣੀਆਂ ਨਹੀ ਚਾਹੀਦੀਆਂ ਜੇ ਲੁਕੋਵਾਂਗੇ ਤਾਂ ਰੁਕਾਵਣ ਬਣੀ ਰਹੇਗੀ ਜਦੋਂ ਦੱਸਾਂਗੇ ਤੇ ਅਗਲੇ ਮਾਰਗ ਦਾ ਵੀਚਾਰ ਲੈ ਕੇ ਨਾਮ ਦਾ ਅਭਿਆਸ ਕਰਾਂਗੇ ਗੁਰੂ ਦੀ ਕਿਰਪਾ ਨਾਲ ਮਹਾਨ ਬਰਕਤ ਜਿਹੜੀ ਉਹ ਪ੍ਰਾਪਤ ਹੋ ਜਾਂਦੀ ਹੈ। ਜਿਵੇਂ ਇੱਕ ਮੁਸਲਮਾਨ ਫਕੀਰ ਬਾਬਾ ਜਵਾਲਾ ਸਿੰਘ ਜੀ ਦੇ ਚਰਨਾਂ ਵਿੱਚ ਆਇਆ ਕਹਿਣ ਲੱਗਾ ਜੀ ਜਿਹੜੇ ਅੱਖਰਾਂ ਦਾ ਮੈਂ ਜਾਪ ਕਰਦਾਂ ਹਾਂ ਕਿ ਠੀਕ ਹਨ, ਮਹਾਂਪੁਰਸ਼ ਕਹਿੰਦੇ ਜਦੋਂ ਮਨ ਦੀ ਅਵੱਸਥਾ ਠੀਕ ਹੋ ਜਾਂਦੀ ਹੈ ਉਦੋਂ ਅੱਖਰ ਤਾ ਹਮੇਸ਼ਾਂ ਹੀ ਠੀਕ ਹਨ ਜੋ ਨਾਮ ਸਰੂਪ ਹਨ, ਨਾਮੀ ਦਾ ਰੂਪ ਹਨ, ਜਦੋਂ ਇੰਨਾਂ ਅੱਖਰਾਂ ਨਾਲ ਮਨ ਮਿਲ ਜਾਏ ਫਿਰ ਮਨ ਵੀ ਠੀਕ ਹੋ ਜਾਂਦਾ ਹੈ ਮਨ ਦੇ ਅੱਖਰ ਵਿਗੜੇ ਹੋਏ ਹਨ, ਮਨ ਦੀ ਬਾਣੀ ਵਿਗੜੀ ਹੋਈ ਹੈ ਇਸ ਨੂੰ ਸੁਧਾਰਨ ਵਾਸਤੇ ਗੁਰੂ ਦੀ ਜਿਹੜੀ ਬਾਣੀ ਇਹ ਪਰਮਾਰਥੀ ਹੈ ਜਦੋਂ ਇਸ ਦੇ ਨਾਲ, ਆਪਣੇਂ ਮਨ ਦੀਆਂ ਦਲੀਲ ਬਾਜ਼ੀਆਂ ਛੱਡ ਕੇ ਜੁੜ ਜਾਵਾਂਗੇ ਫਿਰ :-

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥

ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥੨੦੪॥ ਪੰਨਾਂ ੧੩੭੫)

ਫਿਰ ਉਚੀ ਸੁੱਚੀ ਅਵੱਸਥਾ ਮਿਲ ਜਾਂਦੀ ਹੈ

॥ ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥

॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥੩॥(ਪੰਨਾਂ ੯੬੯)

ਜਿਵੇਂ ਡਾਕਟਰ ਨਿਧਾਨ ਸਿੰਘ ਜੀ ਸਿਵਲ ਸਰਜਨ ਸਾਹਿਬ, ਉਨਾ ਨੇ ਇੱਕ ਵਾਰੀ ਕਿਹਾ ਆਪ ਜੀ ਨੂੰ ਸਾਧੂ ਬਨਣੇ ਨਾਲ ਕੀ ਮਿਲਿਆ? ਬੇਨਤੀ ਕੀਤੀ ਡਾਕਟਰ ਸਾਹਿਬ ਆਪ ਡਾਕਟਰ ਬਣੇ ਹੋ ਆਪ ਜੀ ਨੂੰ ਕੀ ਮਿਲਿਆ। ਕਹਿਣ ਲੱਗੇ ਮਾਇਆ ਪਦਾਰਥ ਅਤੇ ਲੋਕਾਂ ਦਾ ਇਲਾਜ ਕਰਨ ਨਾਲ ਜਸ ਮਿਲਿਆ, ਸੋ ਭਾਈ ਜੋ ਵਾਹਿਗੁਰੂ ਦਾ ਨਾਮ ਜਪਣ ਨਾਲ, ਸਾਧੂਆਂ ਦੀ ਸੰਗਤ ਕਰਨ ਨਾਲ ਮਿਲਦਾ ਹੈ ਉਸ ਦਾ ਵਰਨਣ ਨਹੀਂ ਕੀਤਾ ਜਾਂਦਾ ਅਨੁਭਵ ਕੀਤਾ ਜਾਂਦਾ ਹੈ ਅਗਰ ਆਪ ਵੀ ਇਸ ਦਾ ਅਨੁਭਵ ਕਰਨਾਂ ਚਾਹੁੰਦੇ ਹੋ ਤੇ ਫਿਰ ਗੁਰੂ ਵਾਲੇ ਬਣਕੇ ਨਾਮ ਦੀ ਕਮਾਈ ਕਰੋ ਸੋ ਆਪ ਜੀ ਨੂੰ ਪਤਾ ਲੱਗ ਜਾਏਗਾ ਕੀ ਮਿਲਦਾ ਹੈ ਸੋ ਇਸ ਕਰਕੇ ਇਹ ਜਿਹੜਾ ਪਦਾਰਥ ਹੈ ਇਹ ਦੱਸਣ ਵਿੱਚ ਨਹੀ ਆਂਉਦੇ ਗੂੰਗੇ ਦੀ ਮਿਠਿਆਈ ਹੈ।

॥ ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥

ਜਿਸ ਤਰਾਂ ਗੂੰਗਾ ਗੁੜ ਖਾਂਦਾ ਹੈ ਸੁਆਦ ਦਾ ਅਨੁਭਵ ਕਰਦਾ ਹੈ ਪਰ ਬੋਲ ਕੇ ਦੱਸ ਨਹੀਂ ਸਕਦਾ ਇਸ ਤਰਾਂ ਜਿੰਨਾਂ ਨੂੰ ਨਾਮ ਦਾ ਰਸ ਆਇਆ, ਉਹ ਗਹਿਰ ਗੰਭੀਰ ਅਵਸਥਾ ਵਿੱਚ ਪ੍ਰਾਪਤ ਹੋ ਜਾਂਦੇ ਹਨ। ਦੁਨੀਆਂ ਦੇ ਗੁਣ ਵਿੱਦਿਆ ਧਾਰ ਕੇ ਇਨਸਾਨ ਹਉਮੈ ਕਰਦਾ ਹੈ ਮੇਰੀ ਫਲਾਣੀ ਡਿਗਰੀ ਹੈ ਮੇਰਾ ਫਲਾਣਾ ਰੁਤਬਾ ਹੈ ਮੇਰੀ ਫਲਾਣੀ ਪਦਵੀ ਹੈ ਜਦੋਂ ਵਾਹਿਗੁਰੂ ਦੇ ਦਰਬਾਰ ਵਿੱਚੋਂ ਕੋਈ ਪਦਵੀ ਮਿਲ ਜਾਏ ਫਿਰ ਇਹ ਦਾਸਾਂ ਦਾ ਦਾਸ ਹੋ ਜਾਂਦਾ ਹੈ, ਫਿਰ ਇਹ ਕਹਿੰਦਾ ਹੈ ਮੈ ਕੁੱਝ ਵੀ ਨਹੀਂ ਮੈਂ ਤਾਂ ਗੁਰੂ ਕਾ ਔਰ ਪੰਥ ਦਾ, ਸਾਧ ਸੰਗਤ ਦਾ ਦਾਸ ਹਾਂ ਇਸ ਵਿੱਦਿਆ ਦਾ ਤੇ ਉਸ ਵਿੱਦਿਆ ਦਾ ਇਤਨਾਂ ਵੱਡਾ ਅੰਤਰ ਹੈ। ਉਹ ਹਉਮੈ ਹੰਕਾਰ ਪੈਦਾ ਕਰਦੀ ਹੈ ਇਹ ਸਾਧ ਸੰਗਤ ਜੀ ਨਿਮਰਤਾ ਗਰੀਬੀ ਹਲੀਮੀ ਪੈਦਾ ਕਰਦੀ, ਬ੍ਰਹਮ ਗਿਆਨ ਪੈਦਾ ਕਰਦੀ ਹੈ ਇਸ ਕਰਕੇ ਬ੍ਰਹਮ ਵਿੱਦਿਆ, ਅਧਿਆਤਮ ਵਿੱਦਿਆ ਦਾ ਪਠਨ ਪਾਠਨ ਵੀਚਾਰ ਕਰਨਾਂ ਅਤੇ ਦਿੱਤੇ ਹੋਏ ਉਪਦੇਸ਼ਾਂ ਨੂੰ ਧਾਰਨ ਕਰਕੇ ਪਰਮਾਨੰਦ ਸਰੂਪੀ ਵਾਹਿਗੁਰੂ ਦਾ ਮਿਲਾਪ ਔਰ

" ਕੈਵੱਲਯ ਮੋਕਸ਼ ਭਾਵ ਰਿਤੇ ਗਿਆਨਾਨਾਂ ਕੈਵੱਲਯੰ " ਗਿਆਨ ਤੋਂ ਬਿਨਾਂ ਵੇਦ ਕਹਿੰਦਾ ਕੈਵੱਲਯ ਮੋਕਸ਼ ਪ੍ਰਾਪਤ ਨਹੀ ਹੁੰਦੀ ਯਤਨ ਕਰਨਾਂ ਚਾਹੀਦਾ ਕਿਉਕਿ :-

॥ਫਲ ਕਾਰਨ ਫੂਲੀ ਬਨਰਾਇ॥ਫਲੁ ਲਾਗਾ ਤਬ ਫੂਲੁ ਬਿਲਾਇ॥

॥ਗਿਆਨੈ ਕਾਰਨ ਕਰਮ ਅਭਿਆਸੁ॥ਗਿਆਨੁ ਭਇਆ ਤਹ ਕਰਮਹ ਨਾਸੁ॥੩॥(ਪੰਨਾ ੧੧੬੭)

ਇਹ ਮਾਣਸ ਦੇਹ ਦਾ ਬੜਾ ਭਾਰੀ ਲਾਹਾ ਹੈ ਜਿਹੜੇ ਗੁਰਮੁਖ ਪਿਆਰੇ ਵਾਹਿਗੁਰੂ ਦੇ ਪਿਆਰ ਵਿੱਚ ਦ੍ਰਿੜ ਹੋ ਕਰਕੇ ਨਾਮ ਦੀ ਕਮਾਈ ਕਰਦੇ ਹਨ ਸਤਿਗੁਰ ਸੱਚੇ ਪਾਤਸ਼ਾਹ ਦੇ ਦਰਬਾਰ ਵਿੱਚੋਂ ਉਨਾਂ ਨੂੰ ਬੜੀ ਭਾਰੀ ਬਖਸ਼ਿਸ਼ ਹੁੰਦੀ ਹੈ।

**ਚਉਬੋਲੇ ਮਹਲਾ ਪੰਜਵਾ ੧ੴ ਸਤਿਗੁਰ ਪ੍ਰਸਾਦਿ॥ (ਪੰਨਾਂ ੧੩੬੩-੬੪)**

ਸੰਮਨ ਜਉ ਇਸ ਪ੍ਰੇਮ ਕੀ ਦਮ ਕਿਅਹੁ ਹੋਤੀ ਸਾਟ॥ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥

ਜਿੰਨਾਂ ਨੇ ਸੁਰਤੀ ਦਾ ਸੰਜੋਗ ਗੁਰੂ ਦੇ ਸ਼ਬਦ ਨਾਲ ਜੋੜ ਲਿਆ ਸ਼ਬਦ ਨਾਮ ਹੈ ਸੋ ਨਾਮ ਨਾਮੀ ਨਾਲੋਂ ਭਿੰਨ ਨਹੀ ਜਿਸ ਤਰਾਂ ਕਿਸੇ ਗੁਰਮੁਖ ਨੂੰ ਕੋਈ ਪੱਤਰਕਾ ਲਿਖੀਏ ਸਾਰਾ ਐਡਰੈਸ ਲਿਖ ਦੇਈਏ ਸਿਰਨਾਵਾਂ ਨਾਮ ਨਾਂ ਲਿਖੀਏ ਉਹ ਪੱਤਰਕਾ ਉਸ ਨੂੰ ਮਿਲਦੀ ਨਹੀ ਹੈ ਰੁਲਦੀ ਫਿਰਦੀ ਰਹਿੰਦੀ ਹੈ ਕਿਸੇ ਦੇ ਘਰ ਜਾਣਾਂ ਹੈ ਨਾਮ ਤੋਂ ਬਿਨਾਂ ਇਨਸਾਨ ਦੀ ਮਿਲਾਪ ਬਿਰਤੀ ਨਹੀ ਹੋ ਸਕਦੀ ਹੈ। ਵਾਹਿਗੁਰੂ ਨੂੰ ਮਿਲਣ ਵਾਸਤੇ ਵੀ ਵਾਹਿਗੁਰੂ ਦਾ ਨਾਮ ਭਾਈ ਜ਼ਰੂਰੀ ਹੈ ਵਾਹਿਗੁਰੂ ਦੇ ਨਾਮ ਦੀ ਬੜੀ ਭਾਰੀ ਬਰਕਤ ਹੈ। ਜਿਵੇਂ ਡਾਕਟਰ ਸਾਹਿਬ ਨੂੰ ਬੇਨਤੀ ਕੀਤੀ ਕਿ ਮੋਹਰ ਦੇ ਅੱਖਰ ਪੁੱਠੇ ਹੁੰਦੇ ਹਨ ਜੇ ਠੱਪਾ ਲਾਈਏ ਸਿੱਧੇ ਹੁੰਦੇ ਹਨ ਗੁਰੂ ਦਰਬਾਰ ਵਿੱਚ ਆਉਣ ਨਾਲ ਜਦੋਂ ਨਮਸ਼ਕਾਰ ਕਰੀਏ ਸੋ ਮਸਤਕ ਦੀਆਂ ਰੇਖਾਂ ਪਲਟ ਜਾਂਦੀਆਂ ਸੋ ਟੁੱਟੀਆ ਜੁੜ ਜਾਂਦੀਆਂ, ਸਿੱਧੀਆਂ, ਸਿੱਧੀਆਂ ਹੋ ਕੇ ਬ੍ਰਹਮ ਗਿਆਨ ਦਾ ਕਾਰਣ ਬਣ ਜਾਂਦੀਆਂ ਹਨ। ਜਿੰਨਾਂ ਨੂੰ ਗੁਰੂ ਚਰਨਾਂ ਨਾਲ ਪ੍ਰੀਤੀ ਲੱਗ ਜਾਏ ਉਨਾਂ ਨੂੰ ਬ੍ਰਹਮ ਗਿਆਨ, ਆਤਮਾ ਪਦ ਦੀ, ਬ੍ਰਹਮ ਪਦ ਦੀ, ਤੁਰੀਆ ਪਦ ਦੀ, ਸੁੰਨ ਪਦ ਦੀ, ਅਵਾਚ ਪਦ ਦੀ ਸੋ ਪ੍ਰਾਪਤੀ ਹੋ ਜਾਂਦੀ ਹੈ ਸੋ ਉਨਾਂ ਨੂੰ ਫਿਰ ਪ੍ਰਾਪਤ ਕਰਨ ਜੋਗਾ ਕੁੱਝ ਨਹੀ ਰਹਿੰਦਾ, ਮਾਇਆ ਪ੍ਰਾਪਤ ਕਰਕੇ, ਪਦਾਰਥ ਪ੍ਰਾਪਤ ਕਰਕੇ, ਦੁਨੀਆਂ ਦੇ ਗੁਣ ਵਿੱਦਿਆ ਉਚੇ ਰੁਤਬੇ ਅਮੀਰੀਆਂ ਵਜ਼ੀਰੀਆਂ ਬਾਦਸ਼ਾਹੀਆਂ ਪ੍ਰਾਪਤ ਕਰਕੇ ਵੀ ਬੰਦੇ ਦੇ ਮਨ ਵਿੱਚੋਂ ਝਗੜੇ ਨਹੀ ਮਿਟਦੇ, ਸ਼ਾਂਤੀ ਨਹੀ ਮਿਲਦੀ, ਪਰ ਆਤਮਾ ਦਾ ਸ੍ਵੈ ਰਾਜ ਪੈਦਾ ਕਰਕੇ ਇਨਸਾਨ ਦਾ ਮਨ ਸ਼ਾਂਤ ਠੰਢਾ ਠਾਰ ਹੋ ਜਾਂਦਾ ਹੈ। ਕਿਸੇ ਪ੍ਰਕਾਰ ਦੀ ਪਿਆਸ ਨਹੀ ਰਹਿ ਜਾਂਦੀ ਸੋ ਅਨੰਦੋ ਹੀ ਅਨੰਦ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੀ ਪ੍ਰੀਤਿ ॥ ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥ ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥ ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥ ੧ ॥ ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥ ੨ ॥ ੨ ॥ ੨੧ ॥(ਪੰਨਾ ੭੧੬)

ਸੋ ਉਹ ਭਗਤਾਂ ਦਾ ਸਦਾ ਵਾਸਤੇ ਮਿੱਤਰ ਬਣ ਜਾਂਦਾ ਹੈ ਜੋ ਨਾਮ ਦੀ ਕਮਾਈ ਕਰਦੇ ਹਨ ਜਿਸ ਦੇ ਨਾਲ ਕੋਈ ਪ੍ਰੀਤੀ ਕਰੇਗਾ ਉਸ ਦੀ ਉਸ ਦੇ ਨਾਲ ਮਿੱਤਰਤਾ ਮਿਲ ਜਾਏਗੀ। ਮਾੜੇ ਬੰਦੇ ਨਾਲ ਮਿੱਤਰਤਾ ਪਾਉਗੇ ਕਲੇਸ਼ ਹੋਵੇਗਾ, ਚੰਗੇ ਨਾਲ ਪਾਉਗੇ ਸੁੱਖ ਮਿਲੇਗਾ, ਮਾਇਆ ਧਾਰੀ ਨਾਲ ਪਾਉਗੇ ਵੇਲੇ ਕੁਵੇਲੇ ਮਾਇਆ ਦਾ ਭਾਈ ਸਹਾਇਤਾ ਸਹਿਯੋਗ ਮਿਲ ਜਾਏਗਾ, ਪਦਾਰਥਾਂ ਵਾਲੇ ਤੋਂ ਪਦਾਰਥ ਮਿਲ ਜਾਣਗੇ, ਰਾਜੇ ਵਜ਼ੀਰ ਨਾਲ ਪਾਉਗੇ ਕੋਈ ਉਚਾ ਰੁਤਬਾ ਮਿਲ ਜਾਏਗਾ ਬਖਸ਼ੀਸ਼ ਮਿਲ ਜਾਊਗੀ। ਵਾਹਿਗੁਰੂ ਦੇ ਪਿਆਰਿਆਂ ਨਾਲ ਮਿੱਤਰਤਾ ਪਾਉਗੇ ਨਾਮ ਜਪਣ ਦੀ ਪ੍ਰੇਰਨਾਂ, ਬ੍ਰਹਮ ਗਿਆਨ ਪ੍ਰਾਪਤੀ, ਮੁਕਤੀ ਦੀ ਇੱਛਾ, ਆਵਾ ਗਵਣ ਖਤਮ ਕਰਨ ਦੀ ਇੱਛਾ, ਮਾਇਆ ਮੋਹ ਪਦਾਰਥਾਂ ਭੋਗਾਂ ਦੁਨੀਆਂ ਤੋਂ ਉਪਰਾਮ ਹੋਣ ਦੀ ਇੱਛਾ ਪੈਦਾ ਹੋ ਜਾਏਗੀ। ਰੱਬ ਨਾਲ ਪ੍ਰੀਤੀ ਕਰੋਗੇ ਰੱਬ ਆਪਣੇਂ ਨਾਲ ਅਭੇਦ ਕਰਕੇ ਸੋ ਅਭੇਦ ਅਵੱਸਥਾ ਅਦਵੈਸ਼ਤਾ ਦਾ ਤੇ ਅਭੇਦਤਾ ਦਾ ਜੋ ਅਨੰਦ ਹੈ ਉਸ ਨੂੰ ਬਖਸ਼ਿਸ਼ ਕਰ ਦੇਵੇਗਾ। ਸੋ ਆਪਣੇਂ ਨਾਲ ਅਭੇਦ ਕਰ ਲਏਗਾ। ਜਿਹੋ ਜਿਹੇ ਨਾਲ ਮਿੱਤਰਤਾ ਪਾਉਗੇ ਓਹੋ ਜਿਹੀ ਬਿਰਤੀ ਬਣ ਜਾਏਗੀ ਸੋ ਚੰਗੇ ਨਾਲ ਮਿੱਤਰਤਾ ਪਾਉਗੇ ਮਨ ਚੰਗਾ ਹੋ ਜਾਏਗਾ, ਮਾੜੇ ਨਾਲ ਮਿੱਤਰਤਾ ਪਾਉਗੇ ਮਨ ਮਲੀਨ ਬਣ ਜਾਏਗਾ। ਚੋਰਾਂ, ਜ਼ਾਰਾਂ ਜੁਆਰਾਂ ਕੋਲ ਬੈਠੋਗੇ ਓਹੋ ਜਿਹੀ ਬਿਰਤੀ। ਸਾਧਾਂ ਕੋਲ ਬੈਠੋਗੇ ਮਨ ਸਾਧ ਲਵੋਗੇ। ਸੰਤਾ ਕੋਲ ਬੈਠੋਗੇ ਮਨ ਸ਼ਾਂਤ ਹੋ

ਜਾਏਗਾ। ਵਿੱਦਵਾਨਾਂ ਕੋਲ ਬੈਠੋਗੇ ਵਿੱਦਵਾਨ, ਦਾਨੀਆਂ ਕੋਲ ਬੈਠੋਗੇ ਦਾਨ ਕਰਨ ਦੀ ਇੱਛਾ ਹੋ ਜਾਏਗੀ, ਭਲਵਾਂਨਾਂ ਕੋਲ ਬੈਠੋਗੇ ਕੁਸ਼ਤੀ ਕਰਨ ਦਾ ਚਾਅ ਪੈਦਾ ਹੋਵੇਗਾ, ਸੂਰਮਿਆਂ, ਜੋਧਿਆਂ, ਕੁਰਬਾਨੀ ਵਾਲਿਆਂ ਕੋਲ ਬੈਠੋਗੇ ਸ਼ਸ਼ਤਰਾਂ ਨਾਲ ਪ੍ਰੀਤੀ, ਜੰਗਾਂ ਜੁੱਧਾਂ ਕੁਰਬਾਨੀ, ਗਊ ਗਰੀਬ ਦੀ ਰੱਖਿਆ ਦੇ ਵੀਚਾਰ ਧੀਅ ਭੈਣ ਦੀ ਇੱਜ਼ਤ ਨੂੰ ਬਚਾਉਣ ਦੇ ਵੀਚਾਰ ਬਣ ਜਾਣਗੇ। ਬ੍ਰਹਮ ਗਿਆਨੀਆਂ ਕੋਲ ਬੈਠੋਗੇ ਰੱਬ ਦੇ ਮਿਲਣ ਦੀ ਲਾਲਸਾ, ਬ੍ਰਹਮ ਗਿਆਨ ਦੀ ਇੱਛਾ ਮੁਕਤ ਹੋਣ ਦੀ ਇੱਛਾ ਪ੍ਰਾਪਤ ਹੋ ਜਾਏਗੀ। ਸੋ ਇਸ ਕਰਕੇ ਸੰਸਾਰ ਦੇ ਉਤੇ ਵਾਹਿਗੁਰੂ ਨੇ ਸਾਰੀ ਤਰਾਂ ਦੇ ਹੀ ਗੁਰਮੁਖ ਪੈਦਾ ਕੀਤੇ, ਮਨਮੁਖ ਵੀ ਮਿਲ ਜਾਂਦੇ ਹਨ, ਸਾਕਤ ਵੀ ਮਿਲ ਜਾਂਦੇ, ਕਾਮੀ ਕ੍ਰੋਧੀ ਵੀ ਮਿਲ ਜਾਂਦੇ ਹਨ, ਰਾਜੇ ਵਜ਼ੀਰ ਵੀ, ਕੰਗਾਲ ਵੀ, ਬ੍ਰਹਮ ਗਿਆਨੀ ਵੀ ਮਿਲ ਜਾਂਦੇ ਹਨ। ਜਿਹੋ ਜਿਹੀ ਆਪ ਨੂੰ ਇੱਛਾ ਹੈ ਓਹੋ ਜਿਹਾ ਪ੍ਰਭੂ ਮਿਲਾਪ ਕਰਾ ਦੇਵੇਗਾ। ਇਸ ਕਰਕੇ ਬ੍ਰਹਮ ਗਿਆਨੀਆਂ ਨਾਲ ਮਿਲੋਗੇ, ਬ੍ਰਹਮ ਗਿਆਨ ਦੀ ਪ੍ਰਾਪਤੀ, ਜੰਮਣ ਮਰਣ ਖਤਮ ਹੋ ਜਾਏਗਾ ਆਵਾ ਗਵਣ ਮਿਟ ਜਾਏਗਾ ਸੱਤ ਚਿੱਤ ਆਨੰਦ ਸਰੂਪੀ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇਗੀ ਔਰ ਜਨਮ ਜਨਮਾਤਰਾਂ ਦੇ ਜਿਹੜੇ ਕਲੇਸ਼ ਹਨ ਉਹ ਖਤਮ ਹੋ ਜਾਵਣਗੇ। ਸੋ ਇਸ ਕਰਕੇ ਪ੍ਰੀਤੀ ਐਸੀ ਕਰਨੀ ਹੈ ਜਿਵੇਂ ਆਸਾ ਜੀ ਦੀ ਵਾਰ ਵਿੱਚ ਦੱਸਿਆ ਹੈ:

**ਸਲੋਕੁ ਮਹਲਾ ਦੂਜਾ** ॥ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥ਮਹਲਾ ਦੂਜਾ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥ਪਉੜੀ॥ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ॥ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ॥ਇਕਨਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ॥ ੨੩॥

ਉਸ ਵਾਹਿਗੁਰੂ ਪ੍ਰਮੇਸ਼ਰ ਦੇ ਦਰਬਾਰ ਦਾ ਚਾਕਰ ਬਨਣਾਂ ਚਾਹੀਦਾ। ਚਾਕਰ ਉਹ ਹੁੰਦਾ ਹੈ ਜਿਹੜਾ ਚਾਅ ਦੇ ਨਾਲ ਗੁਰੂ ਦਰਬਾਰ ਦੀ ਸੇਵਾ ਕਰਦਾ ਹੈ, ਹਉਮੈ ਦਾ ਤਿਆਗ ਕਰ ਦਿੰਦਾ ਹੈ ਅਤੇ ਨਾਮ ਵਿੱਚ ਸੁਰਤੀ ਲਾ ਕੇ ਪ੍ਰਮੇਸ਼ਰ ਦਾ ਜਸ ਕਰਦਾ ਹੈ। ਉਨਾਂ ਮਹਾਂਪੁਰਸ਼ਾਂ ਦੇ ਨਾਲ ਮਿਲਣਾਂ ਹੈ।

ਕਾਨੜਾ ਮਹਲਾ ੫ ॥ ਸਾਜਨਾ ਸੰਤ ਆਉ ਮੇਰੈ ॥ ੧ ॥ ਰਹਾਉ ॥ ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥ ੧ ॥ ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥ ੨ ॥ ਸੰਤ ਪ੍ਰਸਾਦਿ ਕਮਲ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥ ੩ ॥ ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੯॥ (ਪੰਨਾ ੧੩੦੧)

ਜੋ ਮਹਾਤਮਾ ਹਨ ਉਨਾਂ ਦੀ ਭਾਈ ਸੰਗਤ ਕਰਨੀ ਹੈ। ਉਨਾਂ ਦੀ ਸੰਗਤ ਵਿੱਚੋਂ ਸਭ ਕੁੱਝ ਪ੍ਰਾਪਤ ਹੋ ਜਾਂਦਾ ਹੈ।

**ਆਸਾ ਮਹਲਾ ੪ ॥ਛੰਤ** ॥ ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ॥ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥੩॥ **(ਪੰਨਾਂ ੪੪੯)**

ਗੁਰੂ ਕੀ ਬਖਸ਼ਿਸ਼ ਨਾਲ ਸੋ ਫਤਿਹਗੜ੍ਹ ਸਾਹਿਬ ਦੇ ਇਲਾਕੇ, ਰੰਧਾਵੇ ਨੱਗਰ ਵਿੱਚ ਸੰਤ ਹਰੀ ਸਿੰਘ ਜੀ ਬੜੇ ਗੁਰਮੁਖ ਹਨ ਜੋ ਗਿਆਨੀ ਇੰਦਰਜੀਤ ਸਿੰਘ ਜੀ ਦੇ ਵਿਦਿਆਰਥੀ ਹਨ। ਸੰਤ

ਇੰਦਰਜੀਤ ਸਿੰਘ ਜੀ ਮਿੱਠ ਬੋਲੜੇ ਸੁਭਾਅ ਦੇ ਗੁਰਮੁਖ ਪਿਆਰੇ ਮਹਾਂਪੁਰਸ਼ ਹਨ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਵਿਦਿਆਰਥੀ ਹਨ। ਸਾਰੇ ਸਾਧੂ ਸੰਤਾਂ ਨਾਲ ਮਿਲਾਪ ਬਿਰਤੀ ਵਾਲੇ ਨਿਸ਼ਕਾਮ ਗੁਰਮੁਖ ਹਨ। ਸੋ ਮਹਾਂਪੁਰਸ਼ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਸੰਤ ਹਰੀ ਸਿੰਘ ਜੀ ਹਰਖੋਵਾਲ ਡੇਰੇ ਆਏ ਸਨ ਸੋ ਸੰਤ ਹਰੀ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਲੜੀਵਾਰ ਕਥਾ ਦੇ ਭੋਗ ਸਮੇਂ ਦਾਸ ਨੂੰ ਆਪਣੇਂ ਨੱਗਰ ਬੁਲਾਇਆ। ਬੇਅੰਤ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਕਥਾ ਦੇ ਭੋਗ ਪਾਏ। ਮਹਾਂਨ ਦੀਵਾਨ ਕਥਾ ਕੀਰਤਨ ਹਰਿ ਜਸ ਹੋਏ ਸੰਤ ਰਾੜੇ ਵਾਲੇ ਮਹਾਂਪੁਰਸ਼ਾਂ ਦੇ ਸੇਵਾਦਾਰਾਂ ਨੇ ਵੀ ਕੀਰਤਨ ਕੀਤੇ ਇੱਕ ਸੰਨਿਆਸੀ ਉਦਾਸੀ ਮਹਾਂਤਮਾ ਵੀ ਇਸ ਸੁਭਾਗ ਸਮੇਂ ਤੇ ਆਏ ਸਨ ਉਨਾਂ ਨੇ ਵੀ ਆਤਮਾ ਵਿਵੇਚਨ ਦੀਆਂ ਜੋ ਵੀਚਾਰਾਂ ਸਨ, ਵਰਨਣ ਕੀਤੀਆਂ ਕਿ ਸੰਸਾਰ ਅਸੱਤ ਵਸਤੂ ਹੈ, ਸੱਤ ਵਸਤੂ ਆਤਮਾ ਇਸ ਦੀ ਪ੍ਰਾਪਤੀ ਵਾਸਤੇ ਯਤਨ ਕਰਨਾਂ ਚਾਹੀਦਾ ਹੈ ਅਸੀਂ ਅਸੱਤ ਵਸਤੂਆਂ ਨਾਲ ਲੱਗ ਕਰਕੇ ਆਪਣਾ ਜਨਮ ਗੁਆ ਰਹੇ ਹਾਂ ਸੋ ਮਹਾਂਪੁਰਸ਼ਾਂ ਦਾ ਹਮੇਸ਼ਾ ਇਹ ਹੀ ਵੀਚਾਰ ਹੁੰਦਾ ਹੈ ਕਿ ਸੰਸਾਰ ਤੇ ਆਏ ਹਾਂ ਤੇ ਜੀਵਨ ਯਾਤਰਾ ਸਫਲ ਕਰਕੇ ਆਈਏ। ਇਸ ਤਰਾਂ ਨਿਹੰਗ ਸੁੱਚਾ ਸਿੰਘ ਜੀ, ਸੋ ਸੰਤ ਮਹਾਂਪੁਰਸ਼ ਬਾਬਾ ਸੁਹੇਲ ਸਿੰਘ ਜੀ ਦੇ ਵਿਦਿਆਰਥੀ ਹਨ, ਉਨਾਂ ਨੇ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਜੋ ਸ੍ਰੀਮਾਨ ਪੰਡਿਤ ਭਾਨ ਸਿੰਘ ਜੀ ਦੇ ਵੇਲੇ ਪ੍ਰਾਰੰਭ ਹੋਈ ਸੀ ਸੋ ਸੰਪੂਰਨ ਅਰਥਾਂ ਸਹਿਤ ਵਿਆਖਿਆ ਕੀਤੀ ਤੇ ਦਾਸਾਂ ਨੂੰ ਸੋ ਗੁਰਮੁਖ ਪਿਆਰੇ ਭਾਈ ਹਰੀ ਸਿੰਘ ਜੀ ਸੋ ਸੰਤ ਬਾਬਾ ਮੋਹਣ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵਿਦਿਆਰਥੀ ਹਨ, ਸੱਦਾ ਪੱਤਰ ਭੇਜਿਆ ਸੋ ਦਾਸਾਂ ਨੇ ਇਹ ਕਥਾ ਭੋਗ ਪਾਉਣ ਦੀ ਸੇਵਾ ਪ੍ਰਾਪਤ ਹੋਈ। ਇਸ ਸ਼ੁਭ ਅਵਸਰ ਤੇ ਸੋ ਬੇਅੰਤ ਗੁਰਮੁਖ ਪਿਆਰੇ ਪਹੁੰਚੇ ਦਾਸਾਂ ਨੇ ਕਥਾ ਦੀ ਅੰਤਿਮ ਜੋ ਸੰਪੂਰਨ ਵਿਆਖਿਆ ਸੀ ਕੀਤੀ, ਸੋ ਜਪੁਜੀ ਸਾਹਿਬ, ਅਨੰਦ ਸਾਹਿਬ ਦੇ ਪਾਠ ਅਤੇ ਕਥਾ ਦੇ ਭੋਗ ਸਮੇ ਜੋ ਵਿਧੀ ਹੈ ਆਦਿ ਵਿੱਚ ਵੀ ਤੇ ਮੱਧ, ਅੰਤ ਵਿੱਚ ਸ੍ਰੀ ਅਖੰਡ ਪਾਠ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੇ ਕਰਕੇ ਭੋਗ ਪਾਉਣਾਂ ਸੋ ਭੋਗ ਪਾਏ ਅਤੇ ਸ੍ਰੀ ਮਾਨ ਸੰਤ ਭਾਨ ਸਿੰਘ ਜੀ ਦੀ ਜੋ ਬਰਸੀ ਸੀ ਉਸ ਦੇ ਵੀ ਸਮਾਗਮ ਕੀਤੇ ਗਏ ਅਤੇ ਮਹਾਂਪੁਰਸ਼ਾਂ ਦੇ ਜੀਵਨ ਬਾਰੇ ਵੀ ਰੌਸ਼ਨੀ ਪਾਈ ਗਈ। ਸੋ ਸਤਿਗੁਰ ਸੱਚੇ ਪਾਤਸ਼ਾਹ ਨੇ ਇੱਥੋਂ ਦੇ ਦੋਹਾਂ ਅਸਥਾਨਾਂ ਦੀ ਸੇਵਾ, ਦਾਸ ਨੂੰ ਵੀ ਕਰਨ ਦਾ ਸੁਭਾਗ ਮਿਲਿਆ ਪਹਿਲੇ ਪਹਿਰ ਸੰਤ ਬਾਬਾ ਸੁਹੇਲ ਸਿੰਘ ਜੀ ਨੇ ਨੱਥੂਵਾਲੇ ਇੱਥੋਂ ਦੇ ਅਸਥਾਨਾਂ ਤੇ ਸੇਵਾ ਕੀਤੀ ਤੇ ਇਮਾਰਤਾਂ ਦੀ ਸੇਵਾ ਵੀ ਕੀਤੀ ਵਿਦਿਆਰਥੀਆਂ ਦੀ ਵਿੱਦਿਆ ਦੁਆਰਾ ਸੰਤ ਪ੍ਰਤਾਪ ਸਿੰਘ ਬੜੇ ਗੁਰਮੁਖ ਹਨ, ਡੇਰਾ ਸੰਤਗੜ੍ਹ ਹਰਖੋਵਾਲ ਦੇ ਗੁਰਮੁਖ ਪਿਆਰੇ ਮਹਾਂਪੁਰਸ਼ ਨਾਮ ਅਭਿਆਸੀ ਤਿਆਗ ਔਰ ਬੈਰਾਗ ਨੂੰ ਧਾਰਨ ਵਾਲੇ ਹਨ, ਸੰਤ ਬਾਬਾ ਮੋਹਨ ਸਿੰਘ ਭਿੰਡਰਾਂਵਾਲਿਆਂ ਤੋਂ ਉਨਾਂ ਨੇ ਗੁਰੂ ਗ੍ਰੰਥ ਸਾਹਿਬ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੈਯੇ ਫਿਰ ਨਿਹੰਗ ਸੁੱਚਾ ਸਿੰਘ ਤੋਂ ਵੀ ਕੁੱਝ ਵਿੱਦਿਆ ਦੁਆਰਾ ਪੜਦੇ ਰਹੇ ਸੋ ਉਨਾ ਗੁਰਮੁਖ ਪਿਆਰਿਆਂ ਨੇ ਵੀ ਮਹਾਂਪੁਰਸ਼ਾਂ ਦੇ ਅਸਥਾਨ ਦੀ ਸੇਵਾ ਵਿੱਚ ਕਾਫੀ ਯੋਗਦਾਨ ਪਾਇਆ ਅਤੇ ਇਸ ਅਸਥਾਨ ਤੇ ਕੁੱਝ ਸਮਾਂ ਭਾਈ ਜੋਗਾ ਸਿੰਘ ਤੇ ਸੰਤ ਪ੍ਰਤਾਪ ਸਿੰਘ ਰਹਿ ਕੇ ਵਿੱਦਿਆ ਵੀ ਪੜਦੇ ਰਹੇ ਅਤੇ ਸੂਰਜ ਪ੍ਰਕਾਸ਼ ਦੀ ਕਥਾ ਵੀ ਸਾਧ ਸੰਗਤ ਜੀ ਨੂੰ ਸ੍ਰਵਣ ਕਰਵਾਂਦੇ ਰਹੇ ਸੋ ਸਤਿਗੁਰੂ ਗਰੀਬ ਨਿਵਾਜ ਸੱਚੇ ਪਾਤਸ਼ਾਹ ਦੀ ਬਖਸ਼ਿਸ਼ ਦੇ ਅਨੁਸਾਰ ਸੰਤ ਬਾਬਾ ਹਰਭਜਨ ਸਿੰਘ ਜੀ ਹਰਸ਼ਾ ਛੀਨਾਂ, ਸੋ ਦਾਸ ਤੇ ਸੰਤ ਹਰਭਜਨ ਸਿੰਘ ਜੀ ਕੁੱਝ ਸਮਾਂ ਇਕੱਠੇ ਰਹੇ ਹਾਂ, ਹੁਣ ਵਾਹਿਗੁਰੂ ਨੇ ਉਹ ਵੀ ਸੰਤ ਬਾਬਾ ਮੋਹਨ ਸਿੰਘ ਜੀ ਦੇ ਪਾਸ ਵਿੱਦਿਆ ਪੜਨ ਵਾਸਤੇ ਚਲੇ ਗਏ, ਉਥੇ ਸੰਗੀਤ ਔਰ ਗੁਰੂ ਗ੍ਰੰਥ ਸਾਹਿਬ ਤੇ ਇਤਿਹਾਸ ਦੀ ਕਥਾ ਪੜੀ ਵੀਚਾਰੀ, ਉਪਰੰਤ ਹਰਸ਼ਾ ਛੀਨਾ ਨੱਗਰ ਸੰਤ ਬਾਬਾ ਜਗਤ ਸਿੰਘ ਦੇ ਡੇਰੇ ਆ ਗਏ। ਸੋ ਦਾਸਾਂ ਦੇ ਨਾਲ ਬਹੁਤ ਸਨੇਹ ਔਰ ਪਿਆਰ ਰੱਖਦੇ ਹਨ। ਸੋ ਉਨਾਂ ਮਹਾਂਪੁਰਸ਼ਾਂ ਦੀ ਪ੍ਰੇਰਨਾਂ ਦੁਆਰਾ ਸੋ ਅੰਮ੍ਰਿਤਸਰ ਜਿਲੇ ਦੇ ਅੰਦਰ, ਗੁਰਦਾਸਪੁਰ ਜਿਲੇ ਦੇ ਅੰਦਰ ਬੇਅੰਤ ਨੱਗਰਾਂ ਵਿੱਚ ਗੁਰਮਤਿ ਦਾ

ਪ੍ਰਚਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੋ ਸੰਤ ਬਾਬਾ ਮੰਗਲ ਸਿੰਘ ਗੁਰੂ ਸਰ ਸਤਲਾਣੀਂ ਸੰਤ ਬਾਬਾ ਲੱਖਾ ਸਿੰਘ ਗੁਰੂ ਕੇ ਬਾਗ ਵਾਲੇ ਅਤੇ ਸੰਤ ਅਜਾਇਬ ਸਿੰਘ ਜੀ ਮੱਖਣ ਵਿੰਡੀ, ਇੱਥੇ ਨੌਵੇਂ ਪਾਤਸ਼ਾਹ ਨੇ ਪਰਮ ਪਵਿੱਤਰ ਚਰਨ ਪਾਏ ਹਨ ਸਾਧ ਸੰਗਤ ਨੇ ਮੱਖਣ ਛਕਾਇਆ, ਮਹਾਰਾਜ ਨੇ ਉਸ ਦਾ ਨਾਮ ਹੀ ਮੱਖਣ ਵਿੰਡੀ ਰੱਖ ਦਿੱਤਾ। ਗੁਰੂ ਨੇ ਮਹਾਂਨ ਕਿਰਪਾ ਕਰਕੇ, ਸੋ ਇਸ ਤਰਾਂ ਬਾਬਾ ਬੀਰ ਸਿੰਘ ਜੀ ਦਾ ਅਸਥਾਨ ਟਾਹਲੀਆਣਾ, ਟਾਹਲੀ ਸਾਹਿਬ, ਉਥੇ ਵੀ ਸੰਤ ਅਜਾਇਬ ਸਿੰਘ ਜੀ ਸੇਵਾ ਕਰਵਾਂਦੇ ਹਨ। ਗੁਰੂ ਕੀ ਕਿਰਪਾ ਨਾਲ ਗਾਹੇ ਬਗਾਹੇ ਜਿੱਥੇ ਵੀ ਮਹਾਂਪੁਰਸ਼ ਕਥਾ ਪ੍ਰਚਾਰ ਵਾਸਤੇ ਸੱਦਦੇ ਹਨ ਬੇਨਤੀ ਕਰੀਦੀ ਹੈ ਬੇਨਤੀਆਂ ਹੀ ਹਨ ਕਿਉਕਿ ਲੋਕ ਅੱਜ ਕਰਮ ਤੋਂ ਡਿੱਗ ਚੁੱਕੇ ਹਨ ਪਹਿਲਾ ਕਰਮ ਵਿੱਚ ਕਾਇਮ ਹੋਣਾਂ, ਫਿਰ ਉਪਾਸ਼ਨਾਂ ਕਾਂਡ ਹੈ ਫਿਰ ਗਿਆਨ ਕਾਂਡ ਹੈ ਫਿਰ ਅੱਗੇ ਬ੍ਰਹਮ ਗਿਆਨ ਹੈ ਸੋ ਕਰਮ ਤਾਂ ਹੀ ਸਹੀ ਹੋ ਸਕਦਾ ਹੈ ਇਨਸਾਨ ਦਾ ਅਹਾਰ, ਵਿਹਾਰ ਤੇ ਆਚਾਰ ਸੁੱਧ ਹੋ ਜਾਵੇ।ਜਦੋਂ ਫਿਰ ਇਨਸਾਨ ਦਾ ਮਨ ਸ਼ੁੱਧ ਹੋ ਜਾਏ, ਫਿਰ ਨਿਸ਼ਕਾਮ ਬਣ ਜਾਏ, ਨਿੱਤ ਕਰਮ ਹੈ ਕੋਈ ਨਮਿੱਤ ਕਰਮ ਹੈ ਕੋਈ ਕਾਮਯ ਕਰਮ ਹੈ, ਕੋਈ ਪ੍ਰਾਇਸ਼ਚਿਤ ਕਰਮ ਹੈ, ਨਿਸ਼ਕਾਮ ਕਰਮ ਹਨ, ਨਿਸ਼ਕਾਮ ਕਰਮਾਂ ਦੁਆਰਾ ਅੰਤਿਸ਼ਕਰਣ ਦੀ ਸ਼ੁੱਧੀ ਪਵਿੱਤਰਤਾ ਹੁੰਦੀ ਹੈ ਸੁੱਧ ਅੰਤਸ਼ਕਰਣ ਵਾਲਾ ਹੀ ਉਪਾਸ਼ਨਾਂ ਉਪ ਆਸਨਾ, ਉਪ ਮੈਨੇ ਸਮੀਪ ਹੋ ਕੇ ਆਸਣ ਲਾ ਕੇ ਸੇਵਾ ਹਜ਼ੂਰੀ ਸੇਵਾ ਕਰਨੀ ਉਪਾਸ਼ਨਾ ਪੂਜਾ ਹੁੰਦੀ ਹੈ ਇਸੇ ਪ੍ਰਕਾਰ ਫਿਰ ਉਪਾਸ਼ਨਾਂ ਨਾਲ ਜਿੰਨਾ ਦੇ ਮਨ ਦੀ ਵਿਕਸ਼ੇਪਤਾ ਚੰਚਲਤਾ ਆਦਿਕ ਦੂਰ ਹੋ ਜਾਏ ਨਿਸ਼ਕਾਮ ਕਰਮਾਂ ਨਾਲ ਮਲ ਦੋਸ਼ ਨਵਿਰਤ ਹੋ ਜਾਏ ਪਾਪ ਨਵਿਰਤ ਹੋ ਜਾਣ ਹਿਰਦਾ ਸੁੱਧ ਹੋ ਜਾਏ ਉਪਾਸ਼ਨਾ ਨਾਲ ਇਕਾਗਰਤਾ, ਚੰਚਲਤਾ ਦੂਰ ਹੋ ਜਾਏ ਫਿਰ ਚੰਚਲਤਾ ਤੋਂ ਰਹਿਤ ਜਿਹੜੀ ਬੁੱਧੀ ਹੈ ਉਹ ਵੀ ਸ਼ਾਸ਼ਤਰੀ ਗਿਆਨ ਵੀਚਾਰ ਨੂੰ ਗ੍ਰਹਿਣ ਕਰਦੀ, ਸੁਣਿਆ ਹੋਇਆ ਗਿਆਨ ਗ੍ਰਹਿਣ ਹੁੰਦਾ ਹੈ, ਫਿਰ ਉਸ ਗਿਆਨ ਨੂੰ ਗ੍ਰਹਿਣ ਕਰਕੇ ਸੱਤ ਤੇ ਅਸੱਤ ਦਾ ਵੀਚਾਰ ਕਰਨਾ ਹੈ ਜਿਵੇ ਹੰਸ ਦੁੱਧ ਤੇ ਪਾਣੀ ਯੁਦਾ ਕਰ ਦਿੰਦਾ ਹੈ ਉਸ ਦੀ ਚੁੰਝ ਵਿੱਚ ਖਟਿਆਈ ਹੁੰਦੀ ਹੈ ਜਿਸ ਵੇਲੇ ਚੁੰਝ ਪਾਂਉਦਾ ਪਾਣੀ ਯੁਦਾ ਹੋ ਜਾਂਦਾ ਦੁੱਧ ਫੁੱਟੀਆਂ ਨੂੰ ਖਾ ਜਾਂਦਾ ਹੈ ਇਸ ਤਰਾਂ ਸੰਸਾਰ ਦੇ ਵਿਕਾਰ ਪਾਣੀ ਵੱਤ ਤੁੱਛ ਹਨ ਤੇ ਜਿਹੜਾ ਆਤਮਾ ਵਸਤੂ ਇਹ ਮੱਖਣ ਦੁੱਧ ਮਲਾਈ ਦੀ ਨਿਆਈ ਹੈ ਜਿਹੜੇ ਹੰਸ ਬਿਰਤੀ ਸੱਤ ਤੇ ਅਸੱਤ ਦੀ ਨਿਰਨੇ ਵਾਲੀ ਬੁੱਧ ਵਾਲੇ ਪਰਮ ਹੰਸ ਗਿਆਨੀ ਮਹਾਂਪੁਰਸ਼ ਤੱਤ ਬੇਤੇ ਹਨ ਉਹ ਮਹਾਂਪੁਰਸ਼ ਸੰਸਾਰ ਦੇ ਅਸੱਤ ਪਦਾਰਥ ਜਿਹੜੇ ਪਾਣੀ ਦੀ ਨਿਆਈ ਵਿਸ਼ੇ ਭੋਗ ਇੰਨਾਂ ਨੂੰ ਤਿਆਗ ਕੇ ਸੱਤ ਵਸਤੂ ਆਤਮਾ ਰੂਪੀ ਜੋ ਪਦਾਰਥ ਮੱਖਣ ਹੈ ਇਸ ਨੂੰ ਗ੍ਰਹਿਣ ਕਰ ਲੈਂਦੇ ਹਨ ਸੋ ਤੱਤ ਬੇਤੇ ਜਿਹੜੇ ਮਹਾਂਪੁਰਸ਼ ਹਨ ਉਨਾਂ ਵਾਸਤੇ ਸ਼ਾਸ਼ਤਰਾਂ ਵਿੱਚ ਲਿਖਿਆ :

**ਬ੍ਰਹਮਵਿੱਤ ਬ੍ਰਹਮਮਈਵ ਭਵਤੀ**

ਜਿਹੜਾ ਬ੍ਰਹਮ ਬੇਤਾ ਉਹ ਬ੍ਰਹਮ ਦਾ ਹੀ ਸਰੂਪ ਹੈ, ਬ੍ਰਹਮ ਦਾ ਸਰੂਪ ਹੋ ਜਾਂਦਾ ਹੈ ਬ੍ਰਹਮ ਦਾ ਚਿੰਤਨ ਕਰਾਂਗੇ ਬ੍ਰਹਮ ਦਾ ਸਰੂਪ ਬਣ ਜਾਂਵਾਂਗੇ ਜਿਸ ਵਸਤੂ ਦਾ ਚਿੰਤਨ ਕਰੇਗੇ ਉਸ ਦਾ ਹੀ ਸਰੂਪ, ਕਾਮੀ ਆਦਮੀ ਵਿਕਾਰਾਂ ਦਾ ਚਿੰਤਨ ਕਰਦਾ ਹੈ, ਉਸ ਦੀ ਦ੍ਰਿਸ਼ਟੀ ਵਿੱਚ ਹਰ ਵੇਲੇ ਇਸਤਰੀ ਆਦਿਕ ਦਾ ਸੰਕਲਪ ਬਣਿਆ ਰਹਿੰਦਾ ਹੈ, ਮਾਇਆ ਪਦਾਰਥ ਵਾਲਿਆ ਦੇ ਮਨ ਵਿੱਚ ਪੈਸਾ, ਜ਼ਮੀਨਾਂ, ਜਾਇਦਾਦਾ, ਰਾਜ ਸੱਤਾਂ ਵਾਲਿਆਂ ਰਾਜਸੀ ਲੋਕਾਂ ਦੇ ਮਨ ਵਿੱਚ ਹਰ ਵੇਲੇ ਕਿਸੇ ਦਾ ਰਾਜ ਕਿਵੇਂ ਖੋਹਣਾਂ ਰਾਜ ਕਿਵੇਂ ਛੀਨਣਾ ਹੈ ਐਸੀਆਂ, ਵੈਰੀ ਦੇ ਮਨ ਵਿੱਚ ਦੁਸ਼ਮਣ ਨੂੰ ਮਾਰਨ ਦੀਆਂ ਸਕੀਮਾਂ ਹੁੰਦੀਆਂ ਹਨ, ਜੁਆਰੀਆਂ ਦੇ ਮਨ ਵਿੱਚ ਜੂਏ ਵਿੱਚ ਬਾਜੀ ਜਿੱਤਣ ਦੀਆਂ, ਕਾਮੀ ਆਦਮੀ ਕਾਮਨੀ ਨਾਲ, ਇਸ ਤਰਾਂ ਪ੍ਰੀਤੀ ਕਰਦੇ ਹਨ। ਜਿਹੜੇ ਬ੍ਰਹਮ ਗਿਆਨੀ ਹਨ ਉਨਾਂ ਦੇ ਮਨ ਵਿੱਚ ਬ੍ਰਹਮ ਦੀ ਪ੍ਰੀਤੀ ਹੁੰਦੀ ਹੈ ਉਹ ਬ੍ਰਹਮ ਬੇਤਿਆਂ ਦੀ ਹੀ ਸੰਗਤ ਕਰਦੇ ਹਨ ਜੈਸੀ ਸੰਗਤ ਕਰੋਗੇ ਵੈਸੀ ਰੰਗਤ ਹੋ

ਜਾਏਗੀ। ਜਿਸ ਤਰਾਂ ਪਾਣੀ ਦਾ ਆਪਣਾ ਕੋਈ ਰੰਗ ਨਹੀ ਜੈਸਾ ਰੰਗ ਪਾ ਦਿਉ ਵੈਸਾ ਬਣ ਜਾਂਦਾ ਹੈ ਪੀਲਾ ਪਾਉਗੇ ਪੀਲਾ, ਹਰਾ ਪਾਉਗੇ ਹਰਾ ਬਣ ਜਾਏਗਾ, ਸੋ ਇਸੇ ਤਰਾਂ ਜਿਹੜਾ ਮਨ ਹੈ।

ਮਲਨ ਅੰਨ ਕਰ ਮਲਨ ਮਨ, ਸੁੱਧ ਅੰਨ ਕਰ ਸੁੱਧ ॥

ਜਲ ਵਤ ਚਿਤ ਜਾਂ ਸਿਉ ਭਵੇ ਭਵਤ ਤਥਾ ਤਿਸ ਬੁੱਧ॥

ਮਲੀਨ ਅੰਨ ਖਾਣ ਨਾਲ ਮਲੀਨ ਬੁੱਧੀ ਹੋ ਜਾਂਦੀ ਹੈ ਸੁੱਧ ਅੰਨ ਖਾਣ ਨਾਲ ਸੁੱਧ ਮਨ ਬਣ ਜਾਦਾ ਹੈ ਜਿਵੇਂ ਪਾਣੀ ਦਾ ਆਪਣਾ ਕੋਈ ਰੰਗੀ ਨਹੀ ਜੈਸਾ ਰੰਗ ਪਾਉ ਤੈਸਾ ਰੰਗ। ਇਸ ਤਰਾਂ ਦੁੱਧ ਤੇ ਬੁੱਧ ਦੇ ਫਿੱਟਦਿਆਂ ਦੇਰ ਨਹੀ ਲੱਗਦੀ ਸੋ ਦੁੱਧ ਵਿੱਚ ਕਾਂਜੀ ਪੈ ਜਾਏ ਫੁੱਟ ਜਾਦਾ ਹੈ ਸੋ ਬੁੱਧੀ ਵਿੱਚ ਵੀ ਖੋਟੇ ਸੰਸਕਾਰਾਂ ਦੀ ਛਿੱਟ ਪੈ ਜਾਏ ਇਹ ਬੁੱਧੀ ਵੀ ਫਿੱਟ ਜਾਦੀ ਹੈ ਕੁਸੰਗਤ ਤੋਂ ਬਚਣਾਂ ਹੈ ਤੇ ਸਤਸੰਗਤ ਕਰਨੀ ਹੈ। ਸਤਸੰਗਤ ਕਰਕੇ ਸੰਗਤ ਵਿੱਚੋਂ ਸੱਤ ਵਸਤੂ ਆਤਮਾ ਪਦ ਨੂੰ ਗ੍ਰਹਿਣ ਕਰਨਾਂ ਅਨਾਤਮ ਵਸਤੂਆਂ ਦਾ ਤਿਆਗ ਕਰਨਾਂ ਮੁੱਖ ਆਤਮਾ ਜਿਹੜੀ ਜਿਹੜੇ ਸਾਡੇ ਸ਼ਰੀਰ ਔਰ ਇੰਦਰੀਆਂ ਮਨ ਬੁੱਧੀ ਦੀ ਪ੍ਰਕਾਸ਼ਕ ਹੈ ਉਸ ਨੂੰ ਪ੍ਰਾਪਤ ਕਰਨਾਂ ਹੈ ਜਿਹੜੀ ਮੋਹਨੀ ਆਤਮਾ ਪੁੱਤਰ ਧੀਆਂ ਪਰਿਵਾਰ ਇਸਤਰੀ ਮਾਇਆ ਪਦਾਰਥ ਦੁਨੀਆਂ ਦੇ ਜਿਹੜੇ ਸੁੱਖ ਐਸ਼ਵਰਜ ਭੋਗ ਹਨ ਇੰਨਾਂ ਨੂੰ ਤਿਆਗ ਕੇ ਮੁੱਖ ਆਤਮਾ ਪਰਮ ਆਨੰਦ ਸਰੂਪੀ ਵਾਹਿਗੁਰੂ ਪ੍ਰਕਾਸ਼ ਰੂਪ ਆਤਮਾ ਨਾਲ ਜੁੜਨਾਂ ਹੈ। ਸੋ ਜਿਸ ਤਰਾਂ ਹੀਰੇ ਉੱਤੇ ਗਰਦ ਪੈ ਜਾਏ ਉਹ ਹਨੇਰੀ ਰਾਤ ਵਿੱਚ ਪ੍ਰਕਾਸ਼ ਨਹੀ ਦਿੰਦਾ ਜਦੋਂ ਗਰਦ ਪੂੰਝ ਦਈਏ ਪ੍ਰਕਾਸ਼ ਦਿੰਦਾ ਹੈ। ਪ੍ਰਕਾਸ਼ ਪਹਿਲਾਂ ਵੀ ਸੀ ਗਰਦ ਪੈਣ ਕਰਕੇ ਨਹੀ ਦਿਸਿਆ, ਇਸ ਤਰਾਂ ਆਤਮਾ ਦੇ ਉਤੇ ਐਸੇ ਆਵਰਣ ਆ ਗਏ ਕੋਈ ਅੰਨ ਮਯ, ਮਨੋ ਮਯ, ਪ੍ਰਾਨ ਮਯ ਔਰ ਅਨੰਦ ਮਯ ਤੇ ਵਿਗਿਆਨ ਮਯ ਤੇ ਸਤੋ ਰਜੋ ਤਮੋ ਅਵਿੱਦਿਆ, ਅਗਿਆਨਤਾ ਦੇ ਮਾਇਆ ਪਦਾਰਥਾਂ ਤੇ ਦੁਨੀਆਂ ਦੀਆਂ ਜ਼ਮੀਨਾਂ ਜਾਇਦਾਦਾਂ, ਜ਼ਰ ਜ਼ੋਰੂ ਜ਼ਮੀਨ ਦੇ ਝਗੜੇ ਐਸੇ ਆਵਰਣ ਆਏ ਹਨ ਜਦੋਂ ਵਾਰ ਵਾਰ ਸੋ ਸਾਧੂਆਂ ਦੀ ਸੰਗਤ, ਨਾਮ ਦਾ ਅਭਿਆਸ ਸੇਵਾ ਸਿਮਰਨ ਕਰਾਂਗੇ ਇਹ ਦੂਰ ਹੋ ਜਾਣਗੇ ਆਤਮਾ ਜਿਉ ਕਾ ਤਿਉ ਪ੍ਰਕਾਸ਼ ਰੂਪ ਨਜ਼ਰ ਆ ਜਾਏਗਾ ਫਿਰ ਅੰਦਰ ਵੀ ਚਾਨਣਾ ਤੇ ਬਾਹਰ ਵੀ ਚਾਨਣ ਪ੍ਰਾਪਤ ਹੋ ਜਾਵੇਗਾ। ਇਸ ਤਰਾਂ ਜਿਵੇਂ ਸੂਰਜ ਦੇ ਦੁਆਲੇ ਬੱਦਲ ਆ ਜਾਂਦੇ ਜਦੋ ਬੱਦਲ ਉਡ ਜਾਂਦੇ ਉਹ ਪਹਿਲਾਂ ਵੀ ਪ੍ਰਕਾਸ਼ ਰੂਪ ਵਿੱਚ ਸੀ ਮੱਧ ਕਾਲ ਵੀ ਤੇ ਅੰਤ ਵੀ ਪ੍ਰਕਾਸ਼ ਰੂਪ ਹੀ ਹੈ। ਇਹ ਜਿਹੜੀ ਆਤਮਾ ਹੈ ਸ਼ਰੀਰ ਤੋਂ ਪਹਿਲਾਂ ਵੀ ਪ੍ਰਕਾਸ਼ ਰੂਪ ਹੈ, ਸਰੀਰ ਦੇ ਵੇਲੇ ਵੀ, ਜਦੋਂ ਸਰੀਰ ਨਹੀ ਰਹੇਗਾ ਉਦੋਂ ਵੀ ਪ੍ਰਕਾਸ਼ ਰੂਪ ਹੈ ਜਦੋ ਅਗਿਆਨ ਨਹੀ ਸੀ ਉਦੋਂ ਵੀ ਪ੍ਰਕਾਸ਼ ਰੂਪ, ਜਦੋਂ ਗਿਆਨ ਨਹੀ ਸੀ ਪ੍ਰਾਪਤ ਹੋਇਆ ਉਦੋਂ ਵੀ ਪ੍ਰਕਾਸ਼ ਰੂਪ ਹੈ ਅਗਿਆਨਤਾ ਦਾ ਪਰਦਾ ਹੋਣ ਕਰਕੇ ਨਜ਼ਰ ਨਹੀ ਆਂਉਦੀ, ਜਦੋਂ ਗਿਆਨ ਦਾ ਪ੍ਰਕਾਸ਼ ਹੋ ਜਾਏ ਆਤਮਾ ਸੱਤ ਚਿੱਤ ਅਨੰਦ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਕਰਕੇ ਹਮੇਸ਼ਾਂ ਵਾਸਤੇ ਐਸੇ ਜਿਹੜੇ ਤੱਤ ਬੇਤੇ ਮਹਾਂਪੁਰਸ਼ ਹਨ ਉਨਾਂ ਦੀ ਓਟ ਲੈ ਕੇ ਸਤਿਗੁਰ ਸੱਚੇ ਪਾਤਸ਼ਾਹ ਦੇ ਚਰਨਾਂ ਦਾ ਧਿਆਨ ਕਰਦਿਆਂ ਹੋਇਆ ਨਾਮ ਦਾ ਆਰਾਧਨ ਕਰਨਾਂ ਹੈ। ਜਦੋਂ ਫਿਰ ਇਸ ਤਰਾਂ ਨਾਮ ਦਾ ਅਭਿਆਸ ਕਰਾਂਗੇ ਤੇ ਗਿਆਨ ਅਵੱਸਥਾ ਪ੍ਰਾਪਤ ਹੋ ਜਾਏਗੀ ।

ਰਾਗੁ ਗਉੜੀ ਚੇਤੀ ॥ ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥ ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥ ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥ ੧ ॥ ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥ ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥ ੨ ॥ ੪੩ ॥ (ਪੰਨਾ ੩੩੧-੩੨)

ਜਦੋਂ ਗਿਆਨ ਅਵੱਸਥਾ ਹੋ ਜਾਂਦੀ ਹੈ ਸਾਰੇ ਭਰਮ ਦੇ ਛਉੜ ਕੱਟੇ ਜਾਂਦੇ ਹਨ, ਫਿਰ ਸੱਤ ਚਿੱਤ ਆਨੰਦ ਸਰੂਪੀ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ ਫਿਰ ਅੰਦਰੋਂ ਦਸਮ ਦੁਆਰ ਵਿੱਚੋਂ ਝਿਮ ਝਿਮ ਗਿਆਨ ਰੂਪੀ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਮਨ ਹਰ ਵੇਲੇ ਅਨੰਦ ਵਿੱਚ ਰਹਿੰਦਾ ਹੈ ਖੇੜਾ ਬਣਿਆ ਰਹਿੰਦਾ ਹੈ ਤੇ ਝੂਠੀਆਂ ਖੁਮਾਰੀਆਂ ਨਾਲੋਂ ਸੱਚੀ ਖੁਮਾਰੀ ਪ੍ਰਾਪਤ ਕਰ ਲੈਂਦੇ ਹਨ।

ਪੋਸਤ ਭੰਗ ਅਫੀਮ ਉਤਰ ਜਾਏ ਪਰਭਾਤ ॥ ਨਾਮ ਖੁਮਾਰੀ ਨਾਨਕਾ ਚੜੀ ਰਹੈ ਦਿਨ ਰਾਤ॥

ਆਸਾ ਮਹਲਾ ੪ ॥ ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥ ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥ ਰਾਮ ਨਾਮੁ ਪਿਆਰਾ ਜਗਤ ਨਿਸਤਾਰਾ ਰਾਮ ਨਾਮਿ ਵਡਿਆਈ ॥ ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥ ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥ ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥ ੧ ॥ (ਪੰਨਾ ੪੪੨-੪੩)

ਫਿਰ ਉਹ ਗੁਰਮੁਖ ਪਿਆਰੇ ਰਾਮ ਨਾਮ ਦੀ ਓਟ ਲੈ ਕੇ ਸੁ ਸੰਸਾਰ ਸਾਗਰ ਨੂੰ ਇਉ ਤਰ ਜਾਂਦੇ ਹਨ, ਜਿਵੇਂ ਗਊ ਦੇ ਖੁਰ ਵਿੱਚ ਪਾਣੀ ਹੋਵੇ, ਟੱਪਣ ਲੱਗਿਆਂ ਕੋਈ ਕਲੇਸ਼ ਨਹੀ ਹੁੰਦਾ, ਐਸੀ ਮਹਾਰਾਜ ਦੀ ਬਖਸ਼ਿਸ਼ ਨਾਲ ਉਹ ਸੰਸਾਰ ਸਾਗਰ, ਜਿਹੜਾ ਦੁਨੀਆਂ ਵਾਸਤੇ ਤਰਨਾਂ ਬੜਾ ਔਖਾ, ਮਹਾਂਤਮਾ ਸੁਖੈਨ ਹੀ ਗੁਰੂ ਕੇ ਨਾਮ ਦੀ ਸਹਾਇਤਾ ਲੈ ਕੇ ਤਰ ਜਾਂਦੇ ਹਨ।

ਸੂਹੀ ਮਹਲਾ ੫ ॥ ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥ ੧ ॥ ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥ ੧ ॥ ਰਹਾਉ ॥ ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥ ੨ ॥ ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥ ੩ ॥ ਜਨਮ ਜਨਮ ਕੇ ਭੈ ਮੋਹ ਨਿਵਾਰੇ ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥ ੪ ॥ ੨੧ ॥ ੨੭ ॥(ਪੰਨਾ ੭੪੨)

ਜਿੰਨਾਂ ਦਾਸਾਂ ਤੇ ਵਾਹਿਗੁਰੂ ਪ੍ਰਮੇਸ਼ਰ ਕਿਰਪਾ ਧਾਰ ਦਿੰਦਾ ਉਨਾਂ ਗੁਰਮੁਖਾਂ ਦਾ ਬੈਕੁੰਠ ਰੂਪੀ ਨੱਗਰ ਵਿੱਚ ਵਾਸਾ ਹੋ ਜਾਂਦਾ ਹੈ ਜਿੱਥੇ ਮਹਾਤਮਾਂ ਰਹਿੰਦੇ ਹਨ ਉਹ ਹੀ ਬੈਕੁੰਠ ਨੱਗਰ ਹੈ ਗੁਰੂ ਕੇ ਚਰਨਾ ਵਿੱਚ ਉਹ ਜੁੜੇ ਰਹਿੰਦੇ ਹਨ ਅਤੇ ਉਨਾਂ ਨੂੰ ਬੜਾ ਭਾਰੀ ਅਨੰਦ ਰਹਿੰਦਾ ਹੈ।

**ਕਬਿੱਤ ਭਾਈ ਗੁਰਦਾਸ ਜੀ ॥**

ਚਰਨ ਕਮਲ ਭਜਿ ਕਮਲ ਪ੍ਰਗਾਸ ਭਏ ਦਰਸ ਦਰਸਿ ਸਮ ਦਰਸ ਦਿਖਾਏ ਹੈ॥

ਸ਼ਬਦ ਸੁਰਤਿ ਅਨਹਦ ਲਿਵ ਲੀਨ ਭਏ ਉਨਮਨ ਮਗਨ ਗਗਨ ਪੁਰ ਛਾਏ ਹੈ॥

ਪ੍ਰੇਮ ਰਸ ਬਸਿ ਹੋਇ ਬਿਸਮ ਬਿਦੇਹ ਭਏ ਅਤਿ ਅਸਚਰਜ ਮੈ ਹੇਰਤ ਹਿਰਾਏ ਹੈ॥

ਗੁਰਮੁਖਿ ਸੁਖ ਫਲ ਮਹਿਮਾ ਅਗਾਧਿ ਬੋਧ ਅਕਥ ਕਥਾ ਬਿਨੋਦ ਕਹਤ ਨ ਆਏ ਹੈ॥੩੩॥

**ਕਬਿੱਤ ਭਾਈ ਗੁਰਦਾਸ ਜੀ ॥**

ਸਤਿਗੁਰ ਦਰਸ਼ਨ ਸ਼ਬਦ ਅਗਾਧਿ ਬੋਧਿ ਅਬਿਗਤਿ ਗਤਿ ਨੇਤਿ ਨੇਤਿ ਨਮੋ ਨਮ ਹੈ॥

ਦਰਸ ਧਿਆਨ ਅਰੁ ਸ਼ਬਦ ਗਿਆਨ ਲਿਵ ਗੁਪਤ ਪ੍ਰਗਟ ਠਾਟ ਪੂਰਨ ਬ੍ਰਹਮ ਹੈ॥

ਨਿਰਗੁਣ ਸਰਗੁਣ ਕੁਸਮਾਵਲੀ ਸੁਗੰਧਿ ਸੰਧਿ ਏਕ ਅਉ ਅਨੇਕ ਰੂਪ ਗੰਮਿਤਾ ਅਗਮ ਹੈ॥

ਪਰਮਦਭੂਤ ਅਸਚਰਜੈ ਅਸਚਰਜ ਮੈ ਅਕਥ ਕਥਾ ਅਲਖ ਬਿਸਮੈ ਬਿਸਮ ਹੈ॥੪੭॥੯੧॥

ਉਹ ਵਾਹਿਗੁਰੂ ਅਲੱਖ, ਜੋ ਸ਼ਕਤੀ ਬਿਰਤੀ ਦੁਆਰਾ ਨਹੀ ਜਾਂਣਿਆ ਜਾਂਦਾ, ਲਖਣਾ ਬਿਰਤੀ ਦੁਆਰਾ ਜਾਣਿਆਂ ਜਾਂਦਾ ਹੈ, ਜਿੰਨਾਂ ਦੇ ਮਨ ਵਿੱਚੋ ਪ੍ਰਮਾਣਗਤ ਪ੍ਰਮੇਯਗਤ ਔਰ ਵਿਪਰਜੇ ਆਦਿਕ ਸੰਸੇ ਨਵਿਰਤ ਹੋ ਗਏ ਹਨ, ਪੰਜੇ ਪ੍ਰਕਾਰ ਦੇ ਭਰਮ ਨਵਿਰਤ ਹੋ ਗਏ ਹਨ

"ਭੇਦ ਭਰਮ ਕਰਤੱਤ ਭਰਮ ਪੁਨ ਸੰਗ ਭਰਮ ਵਿਕਾਰ॥

ਬ੍ਰਹਮ ਇਤਰ ਜਗ ਸਤ ਹੈ ਪਾਂਚਉ ਭਰਮ  ਸੰਸਾਰ ॥

ਜਦੋਂ ਇੰਨਾ ਸੰਸਿਆਂ ਤੋਂ ਨਿਰਸੰਸੇ ਹੁੰਦਾ ਹੈ ਫਿਰ ਮਨ ਨੂੰ ਸ਼ਾਂਤੀ ਮਿਲਦੀ ਹੈ ਸੰਸਾ ਤੋਂ ਭਾਵ ਸ਼ੰਕੇ ਬਿਰਤੀ ਸੰਸੇ ਤੋਂ ਭਾਵ ਦੋ ਕੋਟੀ ਵਾਲਾ ਗਿਆਨ ਜਦੋਂ ਇਸ ਦੀ ਨਵਿਰਤੀ ਹੋ ਜਾਂਦੀ ਹੈ ਤੇ ਫਿਰ ਆਤਮਾ ਭਾਵ ਜਾਗਰਤ ਹੁੰਦਾ ਹੈ। ਸ੍ਰਵਣ ,ਮੰਨਣ, ਨਿਧਿਆਸਣ ਦੁਆਰਾ ਇਹ ਸੰਸੇ ਜਿਹੜੇ ਨਵਿਰਤ ਹੁੰਦੇ ਹਨ, ਫਿਰ ਆਤਮਾਂ ਗਿਆਨ ਤਤ ਤ੍ਵੰ ਦਾ ਜਿਹੜਾ ਗਿਆਨ ਹੈ ਮਹਾਂਪੁਰਖ ਉਨਾਂ ਜਗਿਆਸੂਆਂ ਨੂੰ ਜਿਹੜੇ ਅੱਠ ਪ੍ਰਕਾਰ ਦੇ ਸਾਧਨਾਂ ਸੰਯੁਕਤ ਹਨ ਉਨਾਂ ਨੂੰ ਮਹਾਂਵਾਕ ਦਾ ਉਪਦੇਸ਼ ਦਿੰਦੇ ਹਨ। ਮਹਾਂਵਾਕ ਅਹੰਬ੍ਰਹਮਅਸਮੀ, ਤਤ੍ਵਮਸੀ, ਐਯੰ ਆਤਮਾ ਬ੍ਰਹਮ, ਪ੍ਰਗਯਾਨਮ ਬ੍ਰਹਮ, ਜਿਵੇਂ ਚਮਕ ਪੱਥਰ ਤੇ ਚੋਟ ਲਾਈਏ ਤੇ ਬਿਜਲੀ ਪੈਦਾ ਹੁੰਦੀ ਹੈ। ਇਸ ਤਰਾਂ ਜਦੋਂ ਉਹ ਮਹਾਂਵਾਕਾਂ ਦੀ ਚੋਟ ਮਾਰਦੇ ਹਨ ਦਸਮ ਦੁਆਰ ਦੇ ਅੰਦਰ ਗਿਆਨ ਦੀ ਅਵੱਸਥਾ ਦਾ ਪ੍ਰਕਾਸ਼ ਹੋ ਜਾਂਦਾ ਹੈ ਉਸ ਪ੍ਰਕਾਸ਼ ਨੂੰ ਪ੍ਰਾਪਤ ਕਰਕੇ, ਅਗਿਆਨਤਾ ਦੇ ਹਨੇਰੇ ਦਾ ਨਾਸ ਕਰ ਦਿੰਦੇ ਹਨ ਫਿਰ ਉਹ ਕਿਤੇ ਵੀ ਚਲੇ ਜਾਣ ਉਨਾਂ ਨੂੰ ਕੋਈ ਕਲੇਸ਼ ਨਹੀ ਜਿਊਂਦੇ ਜੀਵਨ ਮੁਕਤੀ ਦਾ ਅਤੇ ਸ਼ਰੀਰ ਤਿਆਗਣ ਤੋਂ ਬਾਅਦ ਬਿਦੇਹ ਮੁਕਤੀ ਦਾ ਆਨੰਦ ਲੈਂਦੇ ਹੋਏ ਵਾਹਿਗੁਰੂ ਪ੍ਰਮੇਸ਼ਰ ਵਿੱਚ ਅਭੇਦ ਹੋ ਜਾਂਦੇ ਹਨ। ਐਸੇ ਜਿਹੜੇ ਮਹਾਂਪੁਰਖ ਹਨ ਜਿੰਨਾਂ ਦੁਆਰਾ ਵਾਹਿਗੁਰੂ ਦੇ ਮਿਲਾਪ ਦਾ ਚਾਨਣ ਪ੍ਰਾਪਤ ਹੁੰਦਾ ਹੈ ਉਨਾਂ ਬਾਰੇ ਭਾਈ ਗੁਰਦਾਸ ਜੀ ਕਥਨ ਕਰਦੇ ਹਨ :-

**ਵਾਰ ਬਾਰਵੀਂ, ਪਉੜੀ ਪੰਜਵੀ**

ਹਉ ਤਿਸਦੈ ਚਉਖੰਨੀਐ ਗੁਰ ਪਰਮੇਸਰੁ ਏਕੋ ਜਾਣੈ॥

ਹਉ ਤਿਸਦੈ ਚਉਖੰਨੀਐ ਦੂਜਾ ਭਾਉ ਨ ਅੰਦਰਿ ਆਣੈ॥

ਹਉ ਤਿਸਦੈ ਚਉਖੰਨੀਐ ਅਉਗਣ ਕੀਤੇ ਗੁਣ ਪਰਵਾਣੈ॥

ਹਉ ਤਿਸਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ॥

ਹਉ ਤਿਸਦੈ ਚਉਖੰਨੀਐ ਆਪੁ ਠਗਾਏ ਲੋਕਾ ਭਾਣੈ ॥

ਹਉ ਤਿਸਦੈ ਚਉਖੰਨੀਐ ਪਰਉਪਕਾਰ ਕਰੇ ਰੰਗ ਮਾਣੈ॥

ਲਉਬਾਲੀ ਦਰਗਾਹ ਵਿਚਿ ਮਾਣੁ ਨਿਮਾਣਾਂ ਮਾਣੁ ਨਿਮਾਣੈ॥

ਗੁਰ ਪੂਰਾ ਗੁਰ ਸਬਦਿ ਸਿਵਾਣੈ॥੫॥

ਐਸੇ ਜਿਹੜੇ ਗੁਰਮੁਖ ਹਨ ਉਨਾਂ ਦੀ ਅਵੱਸਥਾ ਬੜੀ ਉਚੀ ਸੁੱਚੀ ਪਵਿੱਤਰ ਹੋ ਜਾਂਦੀ ਹੈ।

**ਵਾਰ ਉਨੱਤੀਵੀਂ, ਪਉੜੀ ਤੇਰਵੀਂ**

ਹਉਮੈ ਗਰਬੁ ਨਿਵਾਰੀਐ, ਗੁਰਮੁਖਿ ਰਿਦੈ ਗਰੀਬੀ ਆਵੈ॥

ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ॥

ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ॥

ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ॥

ਭਾਣਾ ਮੰਨੈ ਮੰਨੀਐ ਅਪਣਾ ਭਾਣਾ ਆਪਿ ਮਨਾਵੈ॥

ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾਦਾਵੈ॥

ਸਾਧ ਸੰਗਤਿ ਮਿਲਿ ਹੁਕਮਿ ਕਮਾਵੈ॥੧੩॥

ਉਹ ਗੁਰਮੁਖ ਪਿਆਰੇ ਸਾਧ ਸੰਗਤ ਵਿੱਚ ਰਹਿੰਦੇ ਹੋਏ ਪ੍ਰਮੇਸ਼ਰ ਦਾ ਹੁਕਮ ਮੰਨ ਕਰਕੇ ਆਪਣਾ ਲੋਕ ਪ੍ਰਲੋਕ ਸਵਾਰ ਲੈਂਦੇ ਹਨ ਫਿਰ ਉਨਾਂ ਦੇ ਅੰਦਰ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

**ਸਲੋਕੁ॥**

ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ॥

ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ॥੧॥ **(ਪੰਨਾਂ ੨੫੪)**

ਉਹ ਪ੍ਰਭੂ ਤੋਂ ਐਸੀ ਕਿਰਪਾ ਮੰਗਦੇ ਹਨ ਸੋ ਇਸ ਪ੍ਰਕਾਰ ਗੁਰੂ ਨੇ, ਜੋ ਕਥਾ ਪ੍ਰਚਾਰ ਦੀ ਸੇਵਾ ਬਖਸ਼ੀ ਹੈ ਉਹ ਦੇਸਾਂ ਪਰਦੇਸਾਂ ਵਿੱਚ ਨਿਭਾਉਣੇ ਦਾ ਨਿਮਾਣਾ ਨਿਤਾਣਾ ਯਤਨ ਕੀਤਾ ਜਾ ਰਿਹਾ ਹੈ। ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ ਇਸ ਤਰਾਂ ਗੁਰੂ ਪੰਥ ਦੀ ਸੇਵਾ ਗੁਰੂ ਗ੍ਰੰਥ ਸਾਹਿਬ ਦੀ ਤਾਲੀਮ ਦੁਆਰਾ ਕਰਨ ਦਾ ਸੁਭਾਗ ਬਖਸ਼ਿਸ਼ ਕਰਦੇ ਰਹਿਣ। ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿੰਨਾਂ ਦੀ ਕਿਰਪਾ ਨਾਲ ਅੱਜ ਦੇਸਾਂ ਪਰਦੇਸਾਂ ਵਿੱਚ ਸੋ ਇਹ ਸੇਵਾ ਪ੍ਰਾਪਤ ਹੈ ਅਤੇ ਕਾਰਾਂ ਜਹਾਜ਼ ਸੋ ਭਾਈ ਸਵਾਰੀਆਂ ਮਿਲਦੀਆਂ ਹਨ ਸਾਧ ਸੰਗਤ ਕਿਤਨਾਂ ਸਤਿਕਾਰ ਪਿਆਰ ਕਰਦੀ ਹੈ ਕਿਉਕਿ ਸਾਧ ਸੰਗਤ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਦੀ ਵਿਆਖਿਆ ਸ੍ਰਵਣ ਕਰਾਈਦੀ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਕਿਰਪਾ ਨਾਲ ਸੋ ਸਾਡੇ ਲੋਕਾਂ ਨੂੰ ਅੰਨ ਪਾਣੀ ਕੱਪੜਾ ਬਸਤਰ ਸਤਿਕਾਰ ਪਿਆਰ ਸਾਧ ਸੰਗਤ ਜੀ ਵੱਲੋਂ ਪ੍ਰਾਪਤ ਹੋ ਰਿਹਾ ਹੈ। ਧੰਨ ਗੁਰੂ ਅਰਜਨ ਸਾਹਿਬ, ਮੇਰੇ ਵਰਗੇ ਨਾਚੀਜ਼ ਕਿਤਨੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ, ਕੀਰਤਨ, ਕਥਾ ਕਰਕੇ ਪਲ ਰਹੇ ਹਨ ਇਹ ਧੰਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂਨ ਬਖਸ਼ਿਸ਼ ਹੈ ਕਿਤਨੇ ਸੂਰਮੇ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦੀ ਕਿਰਪਾ ਨਾਲ ਕੀਰਤਨ ਕਰਕੇ ਕਾਰਾਂ ਤੇ ਜ਼ਹਾਜ਼ ਝੂਟ ਰਹੇ ਹਨ। ਦੇਸਾਂ ਪਰਦੇਸਾਂ ਵਿੱਚ ਸੁੱਖ ਪ੍ਰਾਪਤ ਕਰ ਰਹੇ ਹਨ। ਸੋ ਬਾਣੀ ਲੋਕ ਪਰਲੋਕ ਦਾ ਆਸਰਾ ਹੈ। ਸਤਿਗੁਰ ਸੱਚੇ ਪਾਤਸ਼ਾਹ ਜੀ ਕਿਰਪਾ ਕਰਕੇ ਇਸ ਤਰਾਂ ਸੇਵਾ ਲੈਂਦੇ ਰਹਿਣ। ਇਸ ਯਾਤਰਾ ਵਿੱਚ ਦਾਸ ਸੋ 13

ਅਪ੍ਰੈਲ 1992 ਇੰਗਲੈਂਡ ਪਹੁੰਚੇ ਸਨ। ਅੱਜ ਪ੍ਰਚਾਰ ਦੀ ਸੇਵਾ ਸਤਿਗੁਰੂ ਜੀ ਦੀ ਕਿਰਪਾ ਨਾਲ ਜਾਰੀ ਹੈ, ਜਿੱਥੇ ਜਿੱਥੇ ਵੀ ਸੰਗਤਾਂ ਯਾਦ ਕਰਦੀਆਂ ਹਨ ਉਥੇ ਉਥੇ ਪਹੁੰਚ ਕਰਕੇ ਨਾਮ ਬਾਣੀ ਦੀ ਵਰਖਾ ਕੀਤੀ ਜਾਂਦੀ ਹੈ ਸੋ ਸਤਿਗੁਰ ਸੱਚੇ ਪਾਤਸ਼ਾਹ ਕਿਰਪਾ ਕਰਨ ਅੱਜ ਨਾਸਤਕਤਾ ਦੀ ਔੜ ਜੋ ਲੱਗੀ ਹੋਈ ਹੈ ਨਵਿਰਤ ਹੋਵੇ ਆਸਤਕ ਭਾਵਨਾਂ ਜਾਗੇ ਅਤੇ ਮਨ ਵਿੱਚ ਇਹ ਹੀ ਵੀਚਾਰ ਹੈ ਕਿ ਸਤਿਗੁਰ ਸੋ ਇਹ ਜਨਮ ਆਪ ਹੀ ਆਪਣੇਂ ਲੇਖੇ ਲਾਉ ਆਵਾ ਗਉਣ ਮਿਟਾਉ। ਬ੍ਰਹਮ ਗਿਆਨ ਦੀ ਦਾਤ ਬਖਸ਼ ਕਰਕੇ ਅਭੇਦ ਮੁਕਤੀ ਬਖਸ਼ਿਸ਼ ਕਰੋ ਸੋ ਸਤਿਗੁਰ ਸੱਚੇ ਪਾਤਸ਼ਾਹ ਮਹਾਂਨ ਕਿਰਪਾ ਕਰਕੇ ਇਸੇ ਤਰਾਂ ਸਾਧ ਸੰਗਤ ਦੀ ਸੇਵਾ ਲੈਂਦੇ ਰਹਿਣ।

ਮਾਰੂ ਮਹਲਾ ੫ ॥ ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥ ੧ ॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥ ੨ ॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥ ੪ ॥ ੫ ॥ (ਪੰਨਾ ੧੦੦੦)

ਸੋ ਮੋਹਨ ਸਿੰਘ ਢਿੱਲੋਂ ਉਨਾਂ ਦੇ ਸਪੁੱਤਰ ਭੁਪਿੰਦਰ ਸਿੰਘ ਇੰਨਾਂ ਦੀ ਕਾਫੀ ਖੁਆਇਸ਼ ਸੀ ਜੋ ਹਮੇਸ਼ਾਂ ਹੀ ਬੜਾ ਪਿਆਰ ਰੱਖਦੇ ਹਨ ਸੰਤ ਬਾਬਾ ਹਰੀ ਸਿੰਘ ਜੀ ਕੋਟ ਵਾਲੇ ਪੰਜੌੜਾ ਮੰਨਣਹਾਨਾਂ ਨੱਗਰਾਂ ਵਿੱਚ ਨੈਕੀ ਵਾਲੇ ਸੰਤ ਵੱਜਦੇ ਸਨ, ਤਿਆਗ ਬੈਰਾਗ ਬ੍ਰਹਮ ਗਿਆਨੀ, ਗਿਆਨ ਸਰੂਪ ਮਹਾਂਪੁਰਖ ਸਨ, ਸੋ ਉਨਾਂ ਦੇ ਸੰਗੀ ਹਨ ਦਾਸਾਂ ਨਾਲ ਵੀ ਪਿਆਰ ਰੱਖਦੇ ਹਨ। ਇੰਨਾਂ ਦੀ ਕਾਫੀ ਖੁਹਾਇਸ਼ ਸੀ ਕਿ ਆਪਣੇਂ ਜੀਵਨ ਦੀ ਸੰਖੇਪ ਗਾਥਾ ਵਰਨਣ ਕੀਤੀ ਜਾਏ ਸੋ ਇੰਨਾਂ ਦੀ ਬੇਨਤੀ ਨੂੰ ਮੁੱਖ ਰੱਖਦਿਆਂ ਹੋਇਆਂ ਹੁਣ ਤੱਕ ਸੰਖੇਪ ਵੀਚਾਰ ਵਰਨਣ ਕੀਤੇ ਹਨ ਸਤਿਗੁਰ ਸੱਚੇ ਪਾਤਸ਼ਾਹ ਸਾਧ ਸੰਗਤ ਦੀ ਸੇਵਾ ਦਾ ਸੁਭਾਗ ਬਖਸ਼ਿਸ਼ ਕਰਨ।